

# ਮੇਰੀ ਜੀਵਨ ਕਹਾਣੀ

ਪ੍ਰੋ. ਸਾਹਿਬ ਸਿੰਘ

ੴ ਸਤਿਗੁਰਪ੍ਰਸਾਦਿ ॥

ਸਾਹਿਬ ਸਿੰਘ

# ਮੇਰੀ ਜੀਵਨ-ਕਹਾਣੀ

## [ਮੇਰੀਆਂ ਗ਼ਰੀਬ ਦੀਆਂ ਹੱਡ-ਬੀਤੀਆਂ]

ਸੰਪਾਦਕ :

ਪ੍ਰੀਤਮ ਸਿੰਘ



ਸਿੰਘ ਬ੍ਰਦਰਜ਼

ਅੰਮ੍ਰਿਤਸਰ

# ਮੇਰੀ ਜੀਵਨ-ਕਹਾਣੀ

*ਲੇਖਕ :*
**ਸਾਹਿਬ ਸਿੰਘ** ਡੀ.ਲਿਟ.
*ਸੰਪਾਦਕ :*
**ਪ੍ਰੀਤਮ ਸਿੰਘ**
ਪ੍ਰੋਫ਼ੈਸਰ ਤੇ ਮੁਖੀ (ਰੀ:) ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ISBN 81-7205-105-0

ਪਹਿਲੀ ਵਾਰ ਜੁਲਾਈ 1977
ਚੌਥੀ ਵਾਰ ਜੂਨ 2001
ਪੰਜਵੀਂ ਵਾਰ ਅਕਤੂਬਰ 2004
*ਪੇਪਰ ਬੈਕ ਸੰਸਕਰਣ*
ਜੁਲਾਈ 2008
ਜੂਨ 2009

**ਮੁੱਲ : 55-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਮੈਂ ਆਪਣੇ ਸਤਿਗੁਰ ਨਾਨਕ ਨੂੰ
ਨਿਰੰਕਾਰ ਨਾ ਆਖਾਂ ਤੇ ਕੀ ਆਖਾਂ?
ਮੈਂ ਆਪਣੇ ਕਲਗੀਆਂ ਵਾਲੇ ਨੂੰ
ਦਾਤਾਰ ਨਾ ਆਖਾਂ ਤੇ ਕੀ ਆਖਾਂ?

**—ਸਾਹਿਬ ਸਿੰਘ**

# ਧੰਨਵਾਦ

ਸ: ਦਲੀਪ ਸਿੰਘ ਆਰਟਿਸਟ ਨੇ ਪੁਸਤਕ ਦੀ ਬਾਹਰਲੀ ਅੰਗੀ ਦੀ ਸਜਾਵਟ ਵਿਚ ਹਿੱਸਾ ਪਾਇਆ ਹੈ। ਲੇਖਕ ਦੀ, ਮਿਸ਼ਨਰੀ ਕਾਲਜ ਵਿਚ ਪ੍ਰਿੰਸੀਪਲ ਰਹਿਣ ਸਮੇਂ ਦੀ ਫ਼ੋਟੋ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਤੋਂ ਪ੍ਰਾਪਤ ਹੋਈ ਹੈ। ਟਾਈਟਲ ਦੇ ਬਾਹਰਲੇ ਦੋਵੇਂ ਚਿੱਤਰ ਅਤੇ ਅੰਦਰ ਦਿੱਤੇ ਚਿੱਤਰਾਂ ਵਿਚੋਂ ਚਾਰ ਚਿੱਤਰ ਬਾਜਵਾ ਸਟੂਡਿਓ ਬਟਾਲਾ ਵੱਲੋਂ ਉਚੇਚੇ ਤੌਰ 'ਤੇ ਲੇਖਕ ਦੀ ਤਿਆਰ ਕੀਤੀ ਗਈ ਐਲਬਮ ਵਿਚੋਂ ਦਿੱਤੇ ਹਨ। ਮਿਸਿਜ਼ ਡਾ. ਦਲਜੀਤ ਸਿੰਘ ਨੇ ਡੀ.ਲਿਟ. ਦੀ ਡਿਗਰੀ ਮਿਲਣ ਸਮੇਂ ਦੀ ਫ਼ੋਟੋ ਬੜੇ ਜਤਨਾਂ ਨਾਲ ਲੱਭ ਕੇ ਦਿੱਤੀ ਹੈ ਅਤੇ ਨਾਲ ਹੀ ਪ੍ਰੋਫ਼ੈਸਰ ਸਾਹਿਬ ਦੀਆਂ ੧੯੨੧, ੧੯੪੦ ਤੇ ੧੯੫੦ ਦੀਆਂ ਤਿੰਨ ਫ਼ੋਟੋ ਭੀ ਲੱਭ ਦਿੱਤੀਆਂ ਹਨ।

ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਨੇ ਪੁਸਤਕ ਨੂੰ ਸੰਪਾਦਤ ਕੀਤਾ ਹੈ ਅਤੇ ਡਾਕਟਰ ਦਲਜੀਤ ਸਿੰਘ ਜੀ ਨੇ ਅੰਤਿਕਾ ਲਿਖ ਕੇ ਪੁਸਤਕ ਨੂੰ ਮੁਕੰਮਲ ਕੀਤਾ ਹੈ।

ਅਸੀਂ ਸਾਰਿਆਂ ਦੀ ਮਿਲਵਰਤਣ ਦੇ ਧੰਨਵਾਦੀ ਹਾਂ।

—ਪ੍ਰਕਾਸ਼ਕ

# ਤਤਕਰਾ

# ਭੂਮਿਕਾ

## ਮੇਰੀਆਂ ਹੱਡ-ਬੀਤੀਆਂ

### ਇਹ ਹੱਡ-ਬੀਤੀਆਂ ਕਦੋਂ ਤੇ ਕਿਉਂ ?

ਮੈਂ ੨੦ ਜੁਲਾਈ, ੧੯੨੧ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਦਫ਼ਤਰ ਵਿਚ ਮੀਤ ਸਕੱਤਰ ਬਣਿਆ ਸਾਂ। ਮੇਰੇ ਇਥੇ ਹੁੰਦਿਆਂ ਹੀ 'ਚਾਬੀਆਂ', 'ਕਿਰਪਾਨ', 'ਗੁਰੂ ਕਾ ਬਾਗ਼' ਅਤੇ 'ਜੈਤੋ' ਦੇ ਮੋਰਚੇ ਲੱਗੇ। 'ਗੁਰੂ ਕਾ ਬਾਗ਼' ਦੇ ਮੋਰਚੇ ਵਿਚ ਮੈਂ ਭੀ ੨੬ ਅਗਸਤ, ੧੯੨੩ ਤੱਕ ਜੇਲ੍ਹ ਵਿਚ ਰਿਹਾ ਸਾਂ। ਫੇਰ, ਜੈਤੋ ਦੇ ਮੋਰਚੇ ਵਿਚ ੧੧-੧੨ ਅਕਤੂਬਰ, ੧੯੨੩ ਦੀ ਰਾਤ ਨੂੰ ਗ੍ਰਿਫ਼ਤਾਰ ਹੋਇਆ। ਅਸੀਂ ਗ੍ਰਿਫ਼ਤਾਰ ਹੋਏ ਸਾਰੇ ਸਾਥੀ ਅੰਮ੍ਰਿਤਸਰ ਦੀ ਜੇਲ੍ਹ ਵਿਚ ਬੰਦ ਸਾਂ।

ਓਥੇ ੧੫ ਨਵੰਬਰ, ੧੯੨੩ ਨੂੰ 'ਹੱਡ-ਬੀਤੀਆਂ' ਦਾ ਪਹਿਲਾ ਹਿੱਸਾ ਲਿਖਣਾ ਸ਼ੁਰੂ ਕੀਤਾ ਸੀ ਤੇ ੧੯ ਨਵੰਬਰ ਤਕ ਲਿਖਦਾ ਰਿਹਾ ਸਾਂ। ਖ਼ਿਆਲ ਇਹ ਸੀ ਕਿ ਮੇਰੀ ਇਹ 'ਹੱਡ-ਬੀਤੀ' ਸ਼ਾਇਦ ਮੇਰੇ ਬੱਚਿਆਂ ਵਾਸਤੇ ਦਿਲਚਸਪੀ ਦਾ ਕਾਰਨ ਬਣ ਸਕੇ।

ਇਕ ਛੋਟੀ ਜਿਹੀ ਕਾਪੀ ਵਿਚ ਪਿਨਸਲ ਨਾਲ ਹੀ ਯਾਦ-ਦਾਸ਼ਤ ਦੇ ਤੌਰ ਉੱਤੇ ਕੁਝ ਨੋਟ ਲਿਖੇ ਸਨ। ਮੋਰਚੇ ਤੋਂ ਵਾਪਸ ਆ ਕੇ ਹੋਰ ਰੁਝੇਵਿਆਂ ਕਰਕੇ ਇਹ ਕਾਪੀ ਮੇਰੇ ਕਾਗ਼ਜ਼ਾਂ ਵਿਚ ਹੀ ਕਿਤੇ ਪਈ ਰਹੀ ਤੇ ਮੈਨੂੰ ਇਸ ਦਾ ਚੇਤਾ ਵਿੱਸਰ ਗਿਆ।

## ਸਪਤਾਹਿਕ ਅਖ਼ਬਾਰ ਵਾਸਤੇ

ਸੰਨ ੧੯੬੪ ਦੇ ਅਖ਼ੀਰਲੇ ਮਹੀਨੇ ਸਰਦਾਰ ਈਸ਼ਰ ਸਿੰਘ ਜੀ ਮਝੈਲ ਨੂੰ ਮਿਲਣ ਦਾ ਮੌਕਾ ਮਿਲਿਆ। ਉਹ ਮੇਰੀਆਂ ਹੱਡ-ਬੀਤੀਆਂ ਆਪਣੇ ਸਪਤਾਹਿਕ ਅਖ਼ਬਾਰ 'ਵਰਤਮਾਨ' ਵਿਚ ਛਾਪਣ ਦੀ ਕਿਰਪਾ ਕਰਨੀ ਚਾਹੁੰਦੇ ਸਨ। ਉਹਨਾਂ ਨੂੰ ਇਸ ਬਾਰੇ ਦੱਸ ਪਈ ਸੀ ਮੇਰੇ ਵੱਡੇ ਦਾਮਾਦ ਪ੍ਰੋ: ਪ੍ਰੀਤਮ ਸਿੰਘ ਜੀ ਤੋਂ।

ਮੈਂ ਬੜੀ ਭਾਲ ਕੀਤੀ ਆਪਣੀ ਉਸ ਪੁਰਾਣੀ ਯਾਦ-ਦਾਸ਼ਤ ਦੀ, ਪਰ ਕਿਤੇ ਮਿਲ ਨਾ ਸਕੀ। ਦੋ ਮਾਰਚ ੧੯੬੫ ਤੋਂ ਮੈਨੂੰ ਚੱਕਰ ਆਉਣ ਲੱਗ ਪਏ ਤੇ ਕੋਈ ਨਵਾਂ ਦਿਮਾਗ਼ੀ ਉੱਦਮ ਔਖਾ ਲੱਗਣ ਲੱਗ ਗਿਆ।

੧੯ ਜੂਨ, ੧੯੬੬ ਤੋਂ ਮੈਂ ਆਪਣੀ ਚੇਤਾ-ਸ਼ਕਤੀ ਦੀ ਸਹਾਇਤਾ ਨਾਲ ਆਪਣੀ ਹੱਡ-ਬੀਤੀ ਲਿਖਣੀ ਸ਼ੁਰੂ ਕਰ ਕੇ ੧੬ ਸਤੰਬਰ ਨੂੰ ਖ਼ਤਮ ਕਰ ਲਈ।

## ਪੁਰਾਣੀ ਯਾਦ-ਦਾਸ਼ਤ ਫੇਰ ਲੱਭ ਪਈ

੨੦ ਅਪਰੈਲ, ੧੯੬੭ ਨੂੰ ਹੋਰ ਕਾਗ਼ਜ਼ਾਂ ਦੀ ਭਾਲ ਕਰਦਿਆਂ ਮੈਨੂੰ ਆਖ਼ਰ ਉਹ ਕਾਗ਼ਜ਼ ਭੀ ਮਿਲ ਗਏ, ਜੋ ਮੈਂ ਆਪਣੀਆਂ ਹੱਡ-ਬੀਤੀਆਂ ਬਾਰੇ ਅੰਮ੍ਰਿਤਸਰ ਜੇਲ੍ਹ ਵਿਚ ਲਿਖੇ ਸਨ। ਉਨ੍ਹਾਂ ਨੂੰ ਪੜ੍ਹਿਆ। ਮੈਨੂੰ ਉਸ ਵਿਚ ਕਈ ਉਹ ਤਾਰੀਖ਼ਾਂ ਮਿਲ ਗਈਆਂ, ਜੋ ਵਿੱਸਰ ਚੁੱਕੀਆਂ ਹੋਈਆਂ ਸਨ।

x x x

ਉੱਪਰਲੇ ਵਾਕ ਪ੍ਰੋਫ਼ੈਸਰ ਸਾਹਿਬ ਸਿੰਘ ਦੇ ਆਪਣੇ ਹੱਥਾਂ ਦੇ ਲਿਖੇ ਹੋਏ ਹਨ, ਅਗੋਂ ੨੩-੪-੬੭ ਦੀ ਮਿਤੀ ਹੇਠ 'ਹੱਡ-ਬੀਤੀਆਂ ਦਾ ਨਿਚੋੜ' ਸਿਰਲੇਖ ਪਿਆ ਹੋਇਆ ਹੈ, ਪਰ ਸਫ਼ਾ ਖ਼ਾਲੀ ਪਿਆ ਹੈ। ਉਂਗਲਾਂ ਨੇ ਆਗਿਆ-ਪਾਲਨ ਤੋਂ ਬਗ਼ਾਵਤ ਕਰ ਦਿੱਤੀ ਪ੍ਰਤੀਤ ਹੁੰਦੀ ਹੈ। ਅਸਲ ਵਿਚ, ਉਂਗਲਾਂ ਦੀ ਇਹ ਬਗ਼ਾਵਤ, ਦਿਮਾਗ਼ ਦੇ ਹੰਭ ਜਾਣ ਦੀ ਸੂਚਕ ਸੀ। ਉਨ੍ਹਾਂ ਨੂੰ ਪਾਰਕਿਨਸਨ ਰੋਗ ਨੇ ਆ ਘੇਰਿਆ ਸੀ, ਜਿਸ ਨੇ ਸਰੀਰ ਵਾਲੇ ਦੀ ਮਰਜ਼ੀ ਨਾਲ, ਸਰੀਰ ਨੂੰ ਤੋਰਨ ਵਾਲੇ ਜੰਤਰ ਉੱਤੇ ਮੀਸਣੇ ਪਰ ਘਾਤਕ ਵਾਰ ਕਰਨੇ ਸ਼ੁਰੂ ਕਰ ਦਿੱਤੇ। ਦੱਸਿਆ ਜਾਂਦਾ ਹੈ ਕਿ ਭਾਰਤ ਵਿਚ ਇਹ ਰੋਗ ਬਹੁਤ ਘੱਟ ਹੁੰਦਾ ਹੈ, ਪਰ

ਜਿਸ ਨੂੰ ਹੋ ਜਾਂਦਾ ਹੈ, ਉਸ ਉੱਤੇ ਦਾਰੂ-ਦਰਮਲ ਘੱਟ ਹੀ ਅਸਰ ਕਰਦਾ ਹੈ। ਐਸੇ ਨਾਮੁਰਾਦ ਰੋਗ ਨੇ ਪ੍ਰੋਫ਼ੈਸਰ ਸਾਹਿਬ ਦੇ ਜਰਜਰੇ ਸਰੀਰ ਵਿਚ ਪਤਾ ਨਹੀਂ ਕਿਵੇਂ ਆ ਆਲ੍ਹਣਾ ਪਾਇਆ ? ਇਸ ਨੇ ਪਹਿਲਾਂ ਹੱਥਾਂ ਤੋਂ ਕਲਮ ਫੜਨ ਦੀ ਸੱਤਿਆ ਖੋਹੀ, ਫੇਰ, ਹੌਲੀ ਹੌਲੀ, ਚਿੰਤਨ ਦੇ ਕਾਰਖ਼ਾਨੇ ਦੇ ਬਾਰ ਭੀੜਨੇ ਸ਼ੁਰੂ ਕਰ ਦਿੱਤੇ। ਭਾਸ਼ਾ, ਜਿਸ ਦੀਆਂ ਗੁੰਝਲਾਂ ਖੋਲ੍ਹਦਿਆਂ ਪ੍ਰੋ: ਸਾਹਿਬ ਸਿੰਘ ਨੇ ਸਾਰੀ ਉਮਰ ਲਾ ਦਿੱਤੀ ਸੀ, ਉਨ੍ਹਾਂ ਤੋਂ ਪਾਸਾ ਵੱਟਣ ਲੱਗ ਪਈ। ਗੱਲ ਦੀ ਤੰਦ ਅਚਾਨਕ ਟੁੱਟਣ ਲੱਗ ਪਈ। ਜਿਵੇਂ ਸਾਗਰ ਦੀ ਸ਼ੋਰ ਮਚਾਉਂਦੀ ਛੱਲ ਦੀ ਆਖ਼ਰੀ ਹਿਚਕੀ ਤਟ ਦੇ ਰੇਤੇ ਵਿਚ ਚੁਪੀਤੇ ਗਵਾਚ ਜਾਂਦੀ ਹੈ, ਉਨ੍ਹਾਂ ਦੇ ਵਾਕਾਂ ਦੇ ਅਖ਼ੀਰਲੇ ਹਿੱਸੇ ਬੇਮਲੂਮ ਹੀ, ਹਵਾ ਵਿਚ ਗਵਾਚਣ ਲੱਗ ਪਏ। ਉਹ ਬੋਲਦੇ, ਪਰ ਬੁੱਲ੍ਹਾਂ ਦੀ ਹਿਲਜੁਲ ਤੋਂ ਅਨੁਮਾਨ ਲਾਉਣਾ ਪੈਂਦਾ ਕਿ ਕੀ ਬੋਲ ਗਏ ਹਨ। ਕੰਨ ਜਿਉਂ ਦੇ ਤਿਉਂ ਕੰਮ ਕਰਦੇ ਰਹੇ, ਦੂਜਿਆਂ ਦੀਆਂ ਗੱਲਾਂ ਦੇ ਅਰਥ ਸਮਝਣ ਵਾਲਾ ਅੰਦਰਲਾ ਜੰਤਰ ਕਿਸੇ ਹਦ ਤਕ ਸਾਲਮ ਰਿਹਾ, ਪਰ ਜ਼ਬਾਨ ਦੇ ਪੱਠਿਆਂ ਉੱਤੋਂ ਅਧਿਕਾਰ ਟੁੱਟ ਜਾਣ ਦੇ ਕਾਰਨ, ਉਹ ਆਪਣੇ ਮਨੋਭਾਵ ਪ੍ਰਗਟਾਉਣ ਤੋਂ ਨਿੱਤ ਵਧੇਰੇ ਅਸਮਰਥ ਹੁੰਦੇ ਗਏ। ਕੁਝ ਚਿਰ ਹਸਾਉਣੀ ਗੱਲ ਸੁਣ ਕੇ ਹੱਸਦੇ ਰਹੇ, ਰੁਆਉਣੀ ਗੱਲ ਨਾਲ ਅੱਖਾਂ ਦੀਆਂ ਕੰਨੀਆਂ ਸਜਲ ਹੁੰਦੀਆਂ ਵੀ ਵੇਖੀਆਂ ਗਈਆਂ। ਪਰ ਬੋਲ ਕੇ ਆਪਣੇ ਪ੍ਰਭਾਵ ਵਿਅਕਤ ਕਰਨ ਦੀ ਸ਼ਕਤੀ ਜਵਾਬ ਦੇ ਗਈ। ਹੁਣ ਦੀ ਹਾਲਤ ਇਹ ਹੈ ਕਿ ਉਹ ਆਪਣੇ ਕੰਠ ਵਿਚੋਂ ਤਰ੍ਹਾਂ ਤਰ੍ਹਾਂ ਦੀਆਂ ਅਵਾਜ਼ਾਂ ਕੱਢਦੇ ਹਨ, ਪਰ ਉਨ੍ਹਾਂ ਨੂੰ ਸ਼ਬਦਾਂ ਦਾ ਰੂਪ ਕੇਵਲ ਉਨ੍ਹਾਂ ਦੀ ਸੁਪਤਨੀ ਰਤਨ ਕੌਰ ਦੇ ਸਕਦੀ ਹੈ ਜਾਂ ਨੂੰਹ ਸਵਰਨ ਕੌਰ ਜਾਂ ਸਪੁੱਤਰ ਦਲਜੀਤ। ਕੰਨ ਕਾਫ਼ੀ ਉੱਚਾ ਸੁਣਨ ਲੱਗ ਪਏ ਹਨ। ਨਜ਼ਰ ਅੱਗੇ ਹੀ ਕਮਜ਼ੋਰ ਸੀ, ਹੁਣ ਹੈ ਸਹੀ, ਪਰ ਉਸ ਦਾ ਲਾਭ ਕੋਈ ਨਹੀਂ। ਹੱਥਾਂ ਪੈਰਾਂ ਵਿਚ ਸੁਤੰਤਰ ਜ਼ੋਰ ਬਿਲਕੁਲ ਨਹੀਂ ਰਿਹਾ। ਮੂੰਹ ਵਿਚ ਗਿਰਾਹੀਆਂ ਧਸ ਦਿਓ, ਅੰਦਰ ਲੰਘ ਜਾਣਗੀਆਂ; ਮੂੰਹ ਨਾਲ ਪਾਣੀ ਲਾ ਦਿਓ, ਢਿੱਡ ਵਿਚ ਜਾ ਪਵੇਗਾ। ਢੋ ਲਾ ਕੇ ਬਿਠਾ ਦਿਓ ਤਾਂ ਬੈਠ ਗਏ, ਪਰ ਜੇ ਹਿੱਲ ਪਏ ਤਾਂ ਹੱਡ-ਗੋਡੇ ਭੱਜੇ ਸਮਝੋ। ਇਕ ਵਾਰੀ ਮੈਂ ਗਿਆ ਤਾਂ ਬੁੱਲ੍ਹ ਸੁੱਜੇ ਹੋਏ, ਤੇ ਮੂੰਹ ਲਹੂ-ਲੁਹਾਨ। ਪੁੱਛਿਆਂ ਪਤਾ ਲੱਗਾ, ਭੁੱਲ ਕੇ, ਆਪੇ ਉੱਠਣ ਲਈ ਹੰਭਲਾ ਮਾਰ ਬੈਠੇ ਸਨ।

ਸਰੀਰ ਨੂੰ ਕਿੰਨਾ ਕਸ਼ਟ ਪਿਆ ਹੋਵੇ, ਦੱਸ ਕੁਝ ਨਹੀਂ ਸਕਦੇ। ਜਬਾੜਾ ਕਮਜ਼ੋਰ ਹੋ ਕੇ ਥੱਲੇ ਲਟਕਣ ਲੱਗ ਪਿਆ ਹੈ। ਜੋੜਨ ਲਈ ਡਾਕਟਰ ਜ਼ੋਰ ਲਾਉਂਦਾ ਹੈ ਤਾਂ ਪੀੜ ਨਾਲ ਕੱਰਾਹ ਉੱਠਦੇ ਹਨ, ਪਰ ਆਪਣੀ ਸਾਰੀ ਵੇਦਨ ਨੂੰ ਜੀਭ ਕਿਵੇਂ ਲਾਉਣ ? ਪਿੰਜੇ ਪਏ ਹੇੜੇ ਦੇ ਤਕਰੀਬਨ ਸਾਰੇ ਜਾਨੀ ਚੱਲ ਚੁਕੇ ਹਨ, ਜੋ ਰਹਿੰਦੇ ਹਨ ਉਹ ਆਖ਼ਰਾਂ ਦੀ ਪੀੜ ਸਹਿ ਸਹਿ ਕੇ ਖ਼ਬਰੇ ਕਦੋਂ ਦੇ ਹੰਭ ਚੁੱਕੇ ਹੋਣਗੇ। ਉਨ੍ਹਾਂ ਨੇ ਆਪਣੀ ਜੀਵਨੀ ਦਾ ਨਾਂ 'ਹੱਡ-ਬੀਤੀਆਂ' ਰੱਖਿਆ ਸੀ (ਜਿਸ ਨੂੰ ਸਿੰਘ ਬ੍ਰਦਰਜ਼ ਨੇ 'ਮੇਰੀ ਜੀਵਨ-ਕਹਾਣੀ' ਬਣਾ ਦਿੱਤਾ ਹੈ); ਪਤਾ ਨਹੀਂ ਇਹ ਨਾਂ ਉਨ੍ਹਾਂ ਨੇ ਕਿਉਂ ਚੁਣਿਆ ਸੀ, ਪਰ ਪਿਛਲੇ ਅੱਠਾਂ ਦਸਾਂ ਸਾਲਾਂ ਤੋਂ ਉਨ੍ਹਾਂ ਦੀ ਇਕ ਇਕ ਹੱਡੀ ਉੱਤੇ ਜੋ ਬੀਤਿਆ ਹੈ, ਉਸ ਦੇ ਸਨਮੁਖ ਇਸ ਨਾਂ ਵਿਚ ਕਿੰਨੀ ਭਿਆਨਕ ਭਵਿੱਸ਼-ਬਾਣੀ ਲੁਕੀ ਹੋਈ ਹੈ!

ਜਿੰਨੀ ਵਾਰੀ ਪ੍ਰੋਫ਼ੈਸਰ ਸਾਹਿਬ ਦੀ ਕਥਿਤ ਜੀਉਂਦੀ ਦੇਹ ਦੇ ਸਿਰਹਾਣੇ ਖੜੋਣ ਦਾ ਮੌਕਾ ਮਿਲਿਆ ਹੈ, ਹਰ ਵਾਰੀ ਮੇਰੇ ਅੰਦਰ ਮਨੁੱਖ ਦੀ ਵਡਿੱਤਣ ਤੇ ਛੁਟਿੱਤਣ, ਕਰਮ ਤੇ ਫਲ, ਪੁੰਨ ਤੇ ਪਾਪ, ਸੁਖ ਤੇ ਦੁਖ ਅਤੇ ਕਾਰਨ ਤੇ ਕਾਰਜ ਬਾਰੇ ਵਿਚਾਰ-ਲੜੀ ਉੱਸਰਨੀ ਸ਼ੁਰੂ ਹੁੰਦੀ ਹੈ, ਪਰ ਪੀੜ, ਹਿਰਖ ਤੇ ਤਰਸ ਦੇ ਰਲਵੇਂ ਭਾਵ ਹਰ ਵਾਰੀ ਉਸ ਦੀ ਉਸਾਰੀ ਵਿਚ ਵਿਘਨ ਪਾ ਦੇਂਦੇ ਹਨ, ਬਲਕਿ ਖ਼ੁਦ ਜੀਵਨ ਦੀ ਸਾਰਥਿਕਤਾ ਬਾਰੇ ਹੀ ਸ਼ੱਕ ਉੱਠਣ ਲੱਗ ਪੈਂਦੇ ਹਨ। ਕਿੰਨਾ ਸੱਚਾ, ਸੁੱਚਾ, ਸੰਜਮੀ, ਅਲਪ-ਚਾਹਤਾਂ ਵਾਲਾ ਤੇ ਵਲਗਣਾਂ ਵਿਚ ਬੰਦ ਪਰ ਸੰਗਰਾਮੀ, ਲਗਨਮਈ ਤੇ ਕੁਰਬਾਨੀ-ਭਰਿਆ ਜੀਵਨ ਬਿਤਾਇਆ ਹੈ, ਇਸ ਸਾਹਿਬ ਸਿੰਘ ਨਾਂ ਦੇ ਵਿਅਕਤੀ ਨੇ! ਉਸ ਦੇ ਜੇਠੇ ਸਪੁੱਤਰ ਕਰਤਾਰ ਸਿੰਘ ਦੀ ਜ਼ਬਾਨੀ ਹੈ ਕਿ ਇਕ ਵਾਰੀ ਉਸ ਦੇ ਸੱਕੇ ਭਰਾ ਲਾਭ ਸਿੰਘ ਨੇ ਤਾਰ ਪਾਈ ਕਿ ਮੈਨੂੰ ਇਕ ਜ਼ਰੂਰੀ ਕੰਮ ਹੈ। ਜਵਾਬੀ ਤਾਰ ਗਈ, ਫ਼ੌਰਨ ਆ ਜਾਓ। ਉਨ੍ਹਾਂ ਦਿਨਾਂ ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਸਿੱਖ ਧਰਮ ਤੇ ਪੰਜਾਬੀ ਦੇ ਲੈਕਚਰਾਰ ਸਨ। ਲਾਭ ਸਿੰਘ ਹੁਰੀ ਤਿੰਨ ਦਿਨ ਘਰ ਬੈਠੇ ਰਹੇ, ਪਰ ਨਾ ਸ: ਸਾਹਿਬ ਸਿੰਘ ਨੂੰ ਗੱਲ ਕਰਨ ਦੀ ਵਿਹਲ ਮਿਲੀ ਤੇ ਨਾ ਸ: ਲਾਭ ਸਿੰਘ ਹੁਰੀਂ ਕੋਈ ਵਿਹਲ ਲੱਭ ਸਕੇ। ਸਵੇਰੇ ਤਿੰਨ ਵਜੇ ਉੱਠਣਾ, ਜੰਗਲ-ਪਾਣੀ ਉਪਰੰਤ ਨਹਾ-ਧੋ ਕੇ ਯੋਗ-ਆਸਣ ਕਰਨੇ, ਫੇਰ ਘਰ ਲਈ ਚੁਆਵਾਂ ਦੁੱਧ ਲਿਆਉਣ (ਜਿਸ ਨੂੰ ਉਹ ਸੈਰ ਕਹਿੰਦੇ ਸਨ) ਤੇ ਨਾਲੋ-ਨਾਲ ਪਾਠ ਕਰਦੇ ਤੁਰ

ਪੈਣਾ, ਦੁੱਧ ਲਿਆਉਂਦੇ ਸਾਰ ਗੁਰਦੁਆਰੇ ਦੀ ਸੇਵਾ ਲਈ ਜਾ ਪਹੁੰਚਣਾ, ਇਕ ਸ਼ਬਦ ਦੀ ਕਥਾ ਤੇ ਅਰਦਾਸ ਉਪਰੰਤ ਮਿਣਤੀ ਦਾ ਨਾਸ਼ਤਾ ਕਰਦੇ ਹੀ ਕਾਲਜ ਜਾ ਪਹੁੰਚਣਾ। ਕਾਲਜ ਤੋਂ ਆਉਂਦੇ ਸਾਰ ਰੋਟੀ ਖਾ ਕੇ ਇਕ ਘੰਟੇ ਲਈ ਲੇਟ ਜਾਣਾ। ਫੇਰ ਟੀਕਾ ਲਿਖਣ ਦਾ ਕੰਮ ਸ਼ੁਰੂ ਹੋ ਜਾਣਾ। ਸ਼ਾਮ ਵੇਲੇ ਓਦੋਂ ਉੱਠਣਾ ਜਦੋਂ ਗੁਰਦੁਆਰੇ ਦਾ ਵਕਤ ਹੋ ਜਾਣਾ। ਪ੍ਰੋ. ਵਰਿਆਮ ਸਿੰਘ ਦੇ ਨਾਲ ਕੁੱਝ ਸੈਰ ਕਰਨੀ ਤੇ ਰੋਟੀ ਖਾ ਕੇ ਪੂਰੇ ਨੌਂ ਵਜੇ ਸੌਂ ਜਾਣਾ। ਪ੍ਰੋਗਰਾਮ ਨਿਸਚਿਤ, ਆਪਣਾ ਸਾਰਾ ਸਮਾਂ ਘੜੀ ਨਾਲ ਬੰਨ੍ਹਿਆ ਹੋਇਆ ਤੇ ਬਾਕਾਇਦਗੀ ਗ਼ਜ਼ਬ ਦੀ। ਪਾਠ ਵੇਲੇ ਤੁਸੀਂ ਗੱਲ ਨਹੀਂ ਕਰ ਸਕਦੇ, ਲਿਖਣ-ਪੜ੍ਹਨ ਵੇਲੇ ਤੁਸੀਂ ਗੱਲ ਨਹੀਂ ਕਰ ਸਕਦੇ ਤੇ ਟਹਿਲਣ ਵੇਲੇ, ਜਦੋਂ ਪਾਠ ਨਾ ਕਰਦੇ ਹੋਣ, ਬਹੁਤੀ ਵਾਰੀ, ਅੰਦਰੇ-ਅੰਦਰ ਕਿਸੇ ਪਾਠ ਦੀ ਕੋਈ ਅੜਾਉਣੀ ਹੱਲ ਕਰਦੇ ਹੁੰਦੇ ਸਨ। ਇਸ ਲਈ ਉਸ ਵੇਲੇ ਵੀ ਗੱਲ ਨਹੀਂ ਸੀ ਹੋ ਸਕਦੀ। ਕੋਈ ਕਰੇ ਤਾਂ ਕਿਸ ਵੇਲੇ ਗੱਲ ਕਰੇ। ਕੁਝ ਇਕ ਬਾਣੀਆਂ ਦੇ ਸਟੀਕ ਕਰਨ ਪਿੱਛੋਂ ਉਨ੍ਹਾਂ ਦੇ ਅੰਦਰ ਜਦੋਂ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਕਰਨ ਦਾ ਫੁਰਨਾ ਫੁਰਿਆ, ਉਨ੍ਹਾਂ ਨੇ ਇਸ ਨੂੰ ਇਕ ਦੈਵੀ ਸੌਂਪਣੀ ਮਿੱਥ ਕੇ ਆਪਣਾ ਪਲ-ਪਲ ਇਸੇ ਕੰਮ ਨੂੰ ਸਮਰਪਿਤ ਕਰਨਾ ਸ਼ੁਰੂ ਕਰ ਦਿੱਤਾ। ਆਪਣੇ ਉੱਤੇ ਇਕ ਖਰ੍ਹਵਾ ਉਛਾੜ ਚਾੜ੍ਹ ਲਿਆ। ਗੱਲ ਕਰਨੀ ਦੋ-ਟੁਕ ਤੇ ਰੁੱਖੀ, ਤਾਂ ਜੁ ਅਗਲਾ ਐਵੇਂ ਵਕਤ ਜ਼ਾਇਆ ਕਰਨ ਲਈ ਨਾਲ ਨਾ ਚੰਬੜਿਆ ਰਹੇ। ਕਿੰਨੀ ਇਕ-ਪ੍ਰਤ ਲਗਨ! ਕੈਸਾ ਨਿਰੰਤਰ ਸਿਰੜ! ਜਿਹੜੀ ਗੱਲ ਮੈਨੂੰ ਚੇਤੇ ਆ ਗਈ ਹੈ, ਉਹ ਸ਼ਾਇਦ ਕਈਆਂ ਦੇ ਮੰਨਣ ਵਿਚ ਹੀ ਨਾ ਆਵੇ।

ਪੰਜਾਬ ਦੇ ਸਕੂਲ ਐਜੂਕੇਸ਼ਨ ਬੋਰਡ ਨੇ ਮਨ ਬਣਾਇਆ ਕਿ ਪ੍ਰੋਫ਼ੈਸਰ ਸਾਹਿਬ ਪਾਸੋਂ ਪੰਜਾਬੀ ਵਿਆਕਰਣਾਂ ਦਾ ਸੈੱਟ ਤਿਆਰ ਕਰਵਾਇਆ ਜਾਵੇ ਤੇ ਮੈਨੂੰ ਕਿਹਾ ਗਿਆ ਕਿ ਮੈਂ ਉਨ੍ਹਾਂ ਨੂੰ ਇਸ ਕੰਮ ਨੂੰ ਹੱਥ ਵਿਚ ਲੈਣ ਲਈ ਮਨਾਵਾਂ। ਉਨ੍ਹਾਂ ਦਿਨਾਂ ਵਿਚ ਉਹ ਦਲਜੀਤ ਕੋਲ ਪਟਿਆਲੇ ਰਹਿੰਦੇ ਸਨ ਤੇ ਮੈਂ ਗੌਰਮਿੰਟ ਕਾਲਜ, ਲੁਧਿਆਣੇ ਵਿਚ ਪ੍ਰਿੰਸੀਪਲ ਸਾਂ। ਮੈਂ ਇਕ ਚਿੱਠੀ ਲਿਖ ਦਿੱਤੀ ਕਿ ਫ਼ਲਾਣੇ ਦਿਨ ਮੈਂ ਪਟਿਆਲੇ ਆ ਰਿਹਾ ਹਾਂ, ਓਦੋਂ ਪੂਰੀ ਗੱਲ ਦੱਸਾਂਗਾ, ਪਰ ਜੇ ਬੋਰਡ ਵਲੋਂ ਵਿਆਕਰਣਾਂ ਦੀ ਤਿਆਰੀ ਬਾਰੇ ਕੋਈ ਚਿੱਠੀ ਆਵੇ ਤਾਂ ਮੇਰੇ ਨਾਲ ਗੱਲ ਕਰਨ ਤੋਂ ਪਹਿਲਾਂ ਨਾਂਹ ਨਾ ਕਰ ਦੇਣਾ। ਮੈਂ ਇਹ ਵੀ ਲਿਖ

ਦਿੱਤਾ ਕਿ ਇਹ ਕੋਈ ੨੦,੦੦੦/- ਰੁਪਏ ਦੇ ਏੜ-ਗੇੜ ਦਾ ਕੰਮ ਹੋਵੇਗਾ। ਜਦੋਂ ਮੈਂ ਪਟਿਆਲੇ ਪਹੁੰਚਿਆ ਤੇ ਗੱਲ ਛੋਹੀ ਤਾਂ ਕਹਿਣ ਲੱਗੇ, "ਮੈਂ ਲਿਖ ਦਿੱਤਾ ਹੈ ਕਿ ਮੇਰੇ ਪਾਸ ਇਸ ਕੰਮ ਲਈ ਕੋਈ ਵਿਹਲ ਨਹੀਂ ਹੈ।" ਇਹ ਦੱਸ ਕੇ ਫੇਰ ਬੋਲੇ, "ਪ੍ਰੀਤਮ ਸਿੰਘ ਜੀ ! ਇਸ ਸਰੀਰ ਦਾ ਕੋਈ ਭਰਵਾਸਾ ਨਹੀਂ, ਕਿਸ ਵੇਲੇ ਜਵਾਬ ਦੇ ਜਾਵੇ। ਮੈਂ ਗੁਰਬਾਣੀ ਵਿਆਕਰਣ ਦਾ ਸੰਕਲਪ ਕੀਤਾ ਸੀ, ਸੋ ਗੁਰੂ ਪਾਤਿਸ਼ਾਹ ਨੇ ਸਿਰੇ ਚਾੜ੍ਹ ਦਿੱਤਾ, ਗੁਰੂ ਗ੍ਰੰਥ ਸਾਹਿਬ ਦੇ ਟੀਕੇ ਤੇ 'ਗੁਰ ਇਤਿਹਾਸ' ਬਾਰੇ ਸੰਕਲਪ ਬਣਿਆ ਹੋਇਆ ਹੈ। ਜੇ ਮੈਂ ਪੈਸਿਆਂ ਪਿੱਛੇ ਕੋਈ ਕੰਮ ਕਰਨਾ ਹੁੰਦਾ ਤਾਂ ਇਹ ਕੰਮ ਕਦੀ ਨਾ ਹੋ ਸਕਦੇ। ਮੇਰੇ ਪਾਸ ਜੋ ਸਮਾਂ ਹੈ ਉਸ ਦਾ ਇਕ ਇਕ ਪਲ ਗੁਰੂ ਲਈ ਹੈ; ਵਿਆਕਰਣਾਂ ਲਿਖ ਕੇ ਪੈਸੇ ਕਮਾਉਣ ਲਈ ਹੋਰ ਬਥੇਰੇ।"

ਇਹ ਅਜੀਬ ਸਬੱਬ ਹੈ ਕਿ ਸ੍ਰੀ ਗੁਰੂ ਗ੍ਰੰਥ ਦਰਪਣ ਤੇ 'ਦਸ ਗੁਰੂ ਸਾਹਿਬਾਨ ਦੇ ਚਰਿਤ੍ਰ' ਦੇ ਆਖ਼ਰੀ ਫ਼ਰਮੇ ਤੋਂ ਵਿਹਲੇ ਹੋਏ ਤਾਂ ਪਾਰਕਿਨਸਨ ਰੋਗ ਨੇ ਆ ਦਰਸ਼ਨ ਦਿੱਤੇ।

ਇਕ ਗੱਲ ਹੋਰ ਚੇਤੇ ਆ ਗਈ ਹੈ। ਅੰਮ੍ਰਿਤਸਰ, ਦਲਜੀਤ ਦੇ ਘਰ ਪ੍ਰੋਫ਼ੈਸਰ ਸਾਹਿਬ ਬਿਸਤਰਾ ਮੱਲੀ ਪਏ ਸਨ। ਰੋਗ ਨੇ ਪੂਰੀ ਸੁਧ-ਬੁਧ ਨਹੀਂ ਸੀ ਰਹਿਣ ਦਿੱਤੀ। ਮੈਂ ਕੰਨਾਂ ਦੇ ਨੇੜੇ ਹੋ ਕੇ ਜ਼ੋਰ ਦੀ ਕਿਹਾ, "ਮਿਸ਼ਨਰੀ ਕਾਲਜ ਵਾਲੇ ਕਹਿੰਦੇ ਹਨ, ਪ੍ਰੋਫ਼ੈਸਰ ਸਾਹਿਬ ਸਾਡੀਆਂ ਕਲਾਸਾਂ ਲੈ ਲਿਆ ਕਰਨ।"

ਕਹਿਣ ਲੱਗੇ, "ਲੈ ਲਵਾਂਗਾ।"

"ਕਿਹੜਾ ਪਰਚਾ ਪੜ੍ਹਾਓਗੇ ?"

"ਜਿਹੜਾ ਕਹਿਣਗੇ।"

"ਕਦੋਂ ਸ਼ੁਰੂ ਕਰੋਗੇ ?"

"ਹੁਣੇ ਚੱਲੋ।"

"ਕਿੰਨੇ ਪੈਸੇ ਲਵੋਗੇ ?"

"ਅੱਗੇ ਦੋ ਸੌ ਰੁਪਏ ਦੇਂਦੇ ਸਨ, ਓਨੇ ਹੀ ਲਵਾਂਗਾ।"

"ਲੋਕੀ ਤੁਹਾਡੇ ਉੱਤੇ ਨਰਾਜ਼ ਨੇ ਕਿ ਤੁਸੀਂ ਆਪਣੀ ਕੀਮਤ ਘਟਾ ਕੇ ਹੋਰਨਾਂ ਦੀ ਵੀ ਬੇਕਦਰੀ ਕਰਾਉਂਦੇ ਹੋ।"

"ਮੈਂ ਵੱਧ ਪੈਸੇ ਨਹੀਂ ਲੈਣੇ, ਰਿਕਸ਼ਾ ਦਾ ਖ਼ਰਚ ਉਨ੍ਹਾਂ ਨੂੰ ਦੇਣਾ ਪਵੇਗਾ।"

ਮੈਂ ਕਿਹਾ, "ਫੇਰ ਹੋਵੋ ਤਿਆਰ।"

ਉਨ੍ਹਾਂ ਪੱਗ ਮੰਗੀ। ਤਿਆਰ ਕਰ ਕੇ, ਦੁਪਾਸਿਓਂ ਫੜ ਕੇ ਅਸੀਂ ਉਨ੍ਹਾਂ ਨੂੰ ਕਾਰ ਵਿਚ ਜਾ ਬਿਠਾਇਆ ਤੇ ਦਰਬਾਰ ਸਾਹਿਬ ਲੈ ਗਏ। ਓਥੇ ਪਹੁੰਚਣ ਤੋਂ ਪਹਿਲਾਂ ਹੀ ਉਹ ਭੁੱਲ ਚੁੱਕੇ ਸਨ ਕਿ ਘਰੋਂ ਕਾਹਦੇ ਲਈ ਨਿਕਲੇ ਸਨ। ਜਿਹੜੇ ਚਾਰ ਸਵਾਲਾਂ ਦੇ ਉੱਤਰ ਪ੍ਰਸੰਗ ਅਨੁਸਾਰ ਠੀਕ ਮਿਲਦੇ ਰਹੇ ਸਨ, ਉਨ੍ਹਾਂ ਲਈ ਕੀਤੇ ਦਿਮਾਗ਼ੀ ਸੰਘਰਸ਼ ਨੇ ਉਨ੍ਹਾਂ ਨੂੰ ਏਨਾ ਥਕਾ ਦਿੱਤਾ ਸੀ ਕਿ ਵੇਖੇ ਨੂੰ ਅਣਵੇਖਿਆ ਤੇ ਸੁਣੇ ਨੂੰ ਅਣਸੁਣਿਆ ਕਰਨ ਵਾਲੀ ਸਮਾਧੀ ਮੁੜ ਕੇ ਲਗ ਗਈ। ਮੈਂ ਸੋਚ ਰਿਹਾ ਸਾਂ ਕਿ ਜਿਹੜਾ ਆਦਮੀ ਬੇਹੋਸ਼ੀ ਵਿਚ ਵੀ ਉਹੀ ਗੱਲ ਕਰਦਾ ਹੈ, ਜਿਹੜੀ ਹੋਸ਼ ਵਿਚ ਕਰਦਾ ਹੈ, ਉਸ ਵਰਗਾ ਖਰਾ ਤੇ ਨਿਰਲੇਪ ਬੰਦਾ ਕਿਹੜਾ ਹੋ ਸਕਦਾ ਹੈ ?

x x x

ਪ੍ਰੋਫ਼ੈਸਰ ਸਾਹਿਬ ਸਿੰਘ ਦੀ ਲੰਬੀ ਬੀਮਾਰੀ ਵਿਚ ਉਨ੍ਹਾਂ ਦੇ ਪਰਿਵਾਰ, ਵਿਸ਼ੇਸ਼ ਕਰਕੇ ਉਨ੍ਹਾਂ ਦੀ ਸੁਪਤਨੀ ਦਾ ਜੋ ਆਚਰਣ ਉੱਘੜਿਆ ਹੈ, ਉਸ ਦਾ ਹਵਾਲਾ ਦਿੱਤੇ ਬਿਨਾ ਨਹੀਂ ਰਿਹਾ ਜਾਂਦਾ। ਪ੍ਰੋਫ਼ੈਸਰ ਸਾਹਿਬ ਨੂੰ ਆਪਣੀ ਸੁਪਤਨੀ ਦੀ ਸੇਵਾ ਦਾ ਪਤਾ ਵੀ ਹੋਵੇ ਤਾਂ ਵੀ ਪਤਨੀ ਨੂੰ ਉਨ੍ਹਾਂ ਪਾਸੋਂ ਕੋਈ ਹੁੰਗਾਰਾ ਮਿਲਣ ਦੀ ਆਸ ਨਹੀਂ। ੨੪ ਘੰਟੇ ਦੀ ਐਸੀ ਨਿਸ਼ਕਾਮ ਸੇਵਾ, ਜਿਸ ਵਿਚ ਇਕ ਅਸਾਧ ਰੋਗ-ਮੂਰਤੀ ਦੀ ਸੰਭਾਲ ਦੀ ਖ਼ਾਤਰ ਆਪਣੇ ਸਾਰੇ ਸੁਖ ਬਲਕਿ ਆਪਣੀ ਹੋਂਦ ਤਕ ਨੂੰ ਬਿਲਕੁਲ ਮਿਟਾ ਹੀ ਦਿੱਤਾ ਗਿਆ ਹੋਵੇ, ਹੋਰ ਕੋਈ ਮੇਰੇ ਤਜਰਬੇ ਵਿਚ ਨਹੀਂ ਹੈ। ਜੇ ਹੁਣ ਵਾਲੀ ਹਾਲਤ ਵਿਚ ਪ੍ਰੋਫ਼ੈਸਰ ਸਾਹਿਬ ਦੀ ਕੋਈ ਖ਼ੁਸ਼ਨਸੀਬੀ ਹੋ ਸਕਦੀ ਹੈ ਤਾਂ ਇਹੋ ਹੈ ਕਿ ਉਨ੍ਹਾਂ ਦੇ ਅੰਤਿਮ ਦਿਨਾਂ ਵਿਚ ਉਨ੍ਹਾਂ ਦੀ ਸੁਪਤਨੀ ਉਨ੍ਹਾਂ ਦੀ ਮਾਤਾ ਬਣ ਕੇ ਸਾਥ ਨਿਭਾ ਰਹੀ ਹੈ। ਕਦੀ ਮੱਥੇ ਉਤੇ ਤੀਉੜੀ ਨਹੀਂ ਵੇਖੀ, ਕਦੀ ਖਰ੍ਹਵੀ ਸੁਰ ਨਹੀਂ ਕੱਢੀ, ਕਦੀ ਥਕਾਵਟ ਦਾ ਗਿਲਾ ਨਹੀਂ ਕੀਤਾ, ਕਦੀ ਜੀਵਨ ਤੋਂ ਅੱਕਣ ਵਾਲੀ ਗੱਲ ਨਹੀਂ ਕੀਤੀ,

ਕਦੀ ਆਪਣੇ ਭਾਗਾਂ ਦਾ ਰੋਣਾ ਨਹੀਂ ਰੋਇਆ ਤੇ ਨਾ ਕਦੀ ਪਤੀ ਦੀ ਸੇਵਾ ਵਿਚ ਕਿਸੇ ਦੇ ਭਾਈਵਾਲ ਹੋਣ ਦੀ ਝਾਕ ਹੀ ਰੱਖੀ ਹੈ। ਉਹ ਇੱਕੋ ਵੇਲੇ ਆਪਣੇ ਸਾਰੇ ਬੱਚਿਆਂ ਦੀ ਮਾਂ ਵੀ ਹੈ ਤੇ ਪਿਉ ਵੀ; ਉਹ ਆਪਣੇ ਪਤੀ ਦੀ ਪਤਨੀ ਵੀ ਹੈ ਤੇ ਮਾਂ ਵੀ; ਉਸ ਦਾ ਜੇਰਾ ਜਗਦੰਬਾ ਜਿੱਡਾ ਹੈ, ਉਹ ਜਗਤ-ਮਾਤਾ ਹੈ; ਉਸ ਨੂੰ ਮੇਰਾ ਬਾਰੰਬਾਰ ਪ੍ਰਣਾਮ ਹੈ।

ਸਪੁੱਤਰ ਦਲਜੀਤ ਚੋਟੀ ਦਾ ਨੇਤਰ-ਡਾਕਟਰ ਹੈ। ਉਸ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਡਾਕਟਰ ਤਾਰਨ ਸਿੰਘ ਜੀ ਰਾਹੀਂ ਈਰਾਨ ਵਿਚ ਰਹਿੰਦੇ ਇਕ ਸ਼ਰਧਾਲੂ ਸਿੱਖ ਨੇ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੇ ਖ਼ਰਚ-ਪੱਠੇ ਲਈ ਕੁਝ ਹਜ਼ਾਰ ਰੁਪਏ ਭੇਜੇ, ਪਰ ਦਲਜੀਤ ਨੇ ਲੈਣ ਤੋਂ ਇਨਕਾਰ ਕਰ ਦਿੱਤਾ—ਅਖੇ, ਜਿੰਨਾ ਚਿਰ ਮੈਂ ਆਪ ਕਮਾਉਂਦਾ ਹਾਂ, ਓਨਾ ਚਿਰ ਕਿਸੇ ਪਾਸੋਂ ਪੈਸੇ ਕਿਵੇਂ ਲਵਾਂ ? ਤੇ ਸੁਵਰਨ, ਡਾ: ਦਲਜੀਤ ਦੀ ਸੁੰਦਰ-ਮੁਖ, ਸੁੰਦਰ-ਚਿਤ ਪਤਨੀ ਨੇ, ਜਿਸ ਸਹਿਜ ਨਾਲ ਆਪਣੇ ਆਪ ਨੂੰ ਉਸ ਆਚਰਣਕ ਸੱਚੇ ਵਿਚ ਢਾਲਿਆ ਹੈ, ਜਿਸ ਵਿਚ ਸਾਹਿਬ ਸਿੰਘ ਹੁਰੀ ਆਪ ਤੇ ਉਨ੍ਹਾਂ ਦੀ ਸੁਪਤਨੀ ਤੇ ਸਪੁੱਤਰ ਅੱਗੇ ਹੀ ਢਲੇ ਹੋਏ ਸਨ, ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਸੰਤੋਖ ਤੇ ਸ਼ੁਕਰ ਤੇ ਹੱਸਮੁਖਤਾ ਉਸ ਦਾ ਸਹੁਰਾ ਨਹੀਂ, ਆਪਣਾ ਪੇਕਾ ਗੁਣ ਹੈ।

ਇਸ ਟੱਬਰ ਦੇ ਇਹ ਗੁਣ ਸ਼ਾਇਦ ਨਾ ਉੱਭਰ ਸਕਦੇ, ਜੇ ਇਨ੍ਹਾਂ ਨੂੰ ਆਪਣੇ ਵੱਡੇ ਦੀ ਸੇਵਾ ਦਾ ਮੌਕਾ ਨਾ ਮਿਲ਼ਦਾ ਹੁੰਦਾ।

x x x

ਪ੍ਰੋਫ਼ੈਸਰ ਸਾਹਿਬ ਸਿੰਘ ਹੁਰਾਂ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ੧੯੭੧ ਵਿਚ ਡੀ.ਲਿਟ. ਦੀ ਡਿਗਰੀ ਪ੍ਰਦਾਨ ਕੀਤੀ। ਓਦੋਂ ਉਹ ਦਲਜੀਤ ਪਾਸ ਪਟਿਆਲੇ ਵਿਚ ਰਹਿੰਦੇ ਸਨ। ਰੱਬੜ-ਟਾਇਰਾਂ ਦੇ ਥੱਲੇ ਵਾਲੇ ਇੰਚ ਇੰਚ ਮੋਟੇ ਹੰਢੇ ਹੋਏ ਪੁਰਾਣੇ ਤੇ ਗਾਂਢਿਆਂ ਵਾਲੇ ਬੂਟ ਪਾ ਕੇ, ਇਕ ਸਸਤਾ ਤੌਲੀਆ ਮੋਢੇ ਉੱਤੇ ਸੁੱਟ ਕੇ, ਬਿਨਾ ਇਸਤ੍ਰੀ ਦੇ ਘਰ-ਧੋਤੇ ਪਜਾਮੇ-ਕੁੜਤੇ, ਨਾਲ਼ ਸਰਦਾਰ ਸਾਹਿਬ ਸਿੰਘ ਹੁਰੀ, ਡਾਕਟਰ ਸਾਹਿਬ ਸਿੰਘ ਬਣਨ ਲਈ, ਤਿਆਰ ਹੋਏ ਤਾਂ ਘਰ ਦਿਆਂ ਨੇ ਉਨ੍ਹਾਂ ਨੂੰ ਆਪਣੀ ਕਾਇਆਂ ਕਲਪਣ ਉੱਤੇ ਬੜਾ ਜ਼ੋਰ ਲਾਇਆ, ਪਰ ਉਨ੍ਹਾਂ ਕਿਹਾ, "ਵਿਖਾਵਾ ਸਾਰੀ ਉਮਰ ਨਹੀਂ ਕੀਤਾ, ਹੁਣ ਕਿਸ ਨੂੰ ਖ਼ੁਸ਼ ਕਰਨ ਲਈ ਕਰਨਾ ਹੈ ?"

ਡਿਗਰੀ ਵੇਲੇ ਪੰਜਾਬੀ ਯੂਨੀਵਰਸਿਟੀ ਨੇ ਹੇਠ-ਲਿਖੀ ਸਾਈਟੇਸ਼ਨ ਪੇਸ਼ ਕੀਤੀ :

**ਸਤਿਕਾਰ ਯੋਗ ਚਾਂਸਲਰ ਸਾਹਿਬ,**

ਮੈਂ ਆਪ ਜੀ ਦੇ ਸਾਮ੍ਹਣੇ ਪ੍ਰੋਫ਼ੈਸਰ ਸਾਹਿਬ ਸਿੰਘ ਨੂੰ ਪੇਸ਼ ਕਰਦਾ ਹਾਂ, ਜਿਹੜੇ ਪੰਜਾਬੀ ਦੇ ਪ੍ਰਸਿੱਧ ਵਿਆਕਰਣੀ, ਵਿਦਵਾਨ ਅਤੇ ਗੁਰਬਾਣੀ ਦੇ ਮਹਾਨ ਵਿਆਖਿਆਕਾਰ ਹਨ।

ਪ੍ਰੋਫ਼ੈਸਰ ਸਾਹਿਬ ਸਿੰਘ ਨੇ ਬੀ. ਏ. ਦੀ ਡਿਗਰੀ ਗੌਰਮਿੰਟ ਕਾਲਜ, ਲਾਹੌਰ ਤੋਂ ੧੯੧੫ ਵਿਚ ਪ੍ਰਾਪਤ ਕੀਤੀ। ਉਸ ਪਿੱਛੋਂ ਆਪ ਗੁਰਬਾਣੀ ਦੇ ਅਧਿਐਨ ਅਤੇ ਇਸ ਦੀ ਵਿਆਖਿਆ ਵਿਚ ਜੁੱਟ ਪਏ। ਆਪ ਨੇ ਗੁਰੂ ਨਾਨਕ ਖ਼ਾਲਸਾ ਕਾਲਿਜ, ਗੁਜਰਾਂਵਾਲਾ ਵਿਚ ਅਧਿਆਪਕ ਦਾ ਜੀਵਨ ਸ਼ੁਰੂ ਕੀਤਾ ਤੇ ਸ਼ੁਰੂ ਸ਼ੁਰੂ ਵਿਚ ਸੰਸਕ੍ਰਿਤ ਅਤੇ ਧਰਮ ਦੇ ਲੈਕਚਰਰ ਲੱਗੇ। ਕੁਝ ਚਿਰ ਪਿੱਛੋਂ ਆਪ ਖ਼ਾਲਸਾ ਕਾਲਿਜ, ਅੰਮ੍ਰਿਤਸਰ ਵਿਚ ਧਾਰਮਿਕ ਦੇ ਪ੍ਰੋਫ਼ੈਸਰ ਚੁਣੇ ਗਏ। ਇੱਥੇ ਆਪ ਵੀਹ ਸਾਲ ਤੋਂ ਉੱਪਰ ਰਹੇ। ਇਸ ਸਮੇਂ ਆਪ ਨੇ ਆਪਣੀ ਕਿਸਮ ਦੀ ਪਹਿਲੀ ਪੁਸਤਕ *ਗੁਰਬਾਣੀ ਵਿਆਕਰਣ* ਪ੍ਰਕਾਸ਼ਿਤ ਕੀਤੀ। ਇਸ ਵਿਚ ਆਪ ਨੇ ਗੁਰਬਾਣੀ ਦੇ ਠੀਕ ਅਰਥ ਲੱਭਣ ਲਈ ਇਸ ਦੇ ਵਿਆਕਰਣ ਨੂੰ ਸਥਾਪਿਤ ਕੀਤਾ। ਇਸੇ ਦੌਰਾਨ ਆਪ ਦੇ ਗੁਰਬਾਣੀ ਦੇ ਟੀਕੇ ਸਮਾਂ ਪਾ ਪਾ ਕੇ ਨਿਕਲਦੇ ਰਹੇ। ਨੌਕਰੀ ਤੋਂ ਰਿਟਾਇਰ ਹੋ ਕੇ ਆਪ ਨੇ ਆਪਣੀ ਮਹਾਨ ਰਚਨਾ *ਗੁਰੂ ਗ੍ਰੰਥ ਸਾਹਿਬ ਦਰਪਣ* ਆਰੰਭੀ। ਇਸ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਆਈ ਸਾਰੀ ਬਾਣੀ ਦੀ ਵਿਆਖਿਆ ਬੜੀ ਛਾਣ-ਬੀਣ ਨਾਲ ਕੀਤੀ ਗਈ ਹੈ। ਇਹ ਮਹਾਨ ਰਚਨਾ ਦਸ ਸੈਂਚੀਆਂ ਵਿਚ ਪ੍ਰਕਾਸ਼ਿਤ ਹੋਈ ਹੈ।

ਪ੍ਰੋਫ਼ੈਸਰ ਸਾਹਿਬ ਸਿੰਘ ਨੂੰ ਪੰਜਾਬੀ ਦਾ ਮਹਾਨ ਸ਼ੈਲੀਕਾਰ ਮੰਨਿਆ ਗਿਆ ਹੈ। ਇਨ੍ਹਾਂ ਦੀ ਸ਼ੈਲੀ ਦੇ ਵਿਸ਼ੇਸ਼ ਗੁਣ ਸੰਜਮ ਅਤੇ ਸ਼ੁਧਤਾ ਹਨ। ਸੁਭਾ ਦੀ ਮਿਠਾਸ, ਨਿਮ੍ਰਤਾ, ਵਿਦਵਤਾ ਅਤੇ ਕੰਮ ਦੀ ਅਚੁਕ ਲਗਨ ਇਨ੍ਹਾਂ ਨੂੰ ਇਕ ਅਜੇਹੇ ਵਿਅਕਤੀ ਦਾ ਨਮੂਨਾ ਬਣਾਂਦੇ ਹਨ, ਜਿਸ ਨੇ ਆਪਣਾ ਸਾਰਾ ਜੀਵਨ ਖੋਜ ਅਤੇ ਅਧਿਐਨ ਉੱਤੇ ਲਾ ਦਿੱਤਾ ਹੋਵੇ। ਇਨ੍ਹਾਂ ਦੀਆਂ ਵਿਦਿਆ-ਭਰੀਆਂ

ਪ੍ਰਾਪਤੀਆਂ ਯੂਨੀਵਰਸਿਟੀ ਦੇ ਆਉਣ ਵਾਲੇ ਨੌਜਵਾਨਾਂ ਲਈ ਪੀੜ੍ਹੀਆਂ-ਬੱਧੀ ਪ੍ਰੇਰਣਾ ਬਣੀਆਂ ਰਹਿਣਗੀਆਂ।

ਪੰਜਾਬੀ ਸਾਹਿੱਤ ਦੇ ਖੇਤਰ ਵਿਚ ਇਨ੍ਹਾਂ ਦੀ ਦੇਣ ਨੂੰ ਅਤੇ ਵਿਦਵਤਾ ਦੇ ਖੇਤਰ ਵਿਚ ਇਨ੍ਹਾਂ ਦੀ ਮਹਾਨਤਾ ਨੂੰ ਮੁਖ ਰੱਖ ਕੇ ਪੰਜਾਬੀ ਯੂਨੀਵਰਸਿਟੀ ਦੀ ਸੈਨਿਟ ਨੇ ਪ੍ਰੋਫ਼ੈਸਰ ਸਾਹਿਬ ਸਿੰਘ ਨੂੰ ਡਾਕਟਰ ਆਫ਼ ਲਿਟਰੇਚਰ (ਔਨਰਿਸ ਕਾਜ਼ਾ) ਦੀ ਡਿਗਰੀ ਦੇਣ ਦੀ ਸਿਫ਼ਾਰਸ਼ ਕੀਤੀ ਹੈ। ਚਾਂਸਲਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਡਿਗਰੀ ਇਨ੍ਹਾਂ ਨੂੰ ਦਿੱਤੀ ਜਾਵੇ।

ਅੱਠਵੀਂ ਸਾਲਾਨਾ ਕਾਨਵੋਕੇਸ਼ਨ, ਪਟਿਆਲਾ
੬ ਜਨਵਰੀ, ੧੯੭੧

**ਕ੍ਰਿਪਾਲ ਸਿੰਘ ਨਾਰੰਗ**
*ਵਾਈਸ ਚਾਂਸਲਰ*
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਇਸ ਤੋਂ ਪਹਿਲਾਂ ੧੯੫੨ ਵਿਚ ਜਦੋਂ ਪੈਪਸੂ ਸਰਕਾਰ ਨੇ ਪ੍ਰੋਫ਼ੈਸਰ ਸਾਹਿਬ ਦਾ ਸਨਮਾਨ ਕੀਤਾ ਸੀ ਤਾਂ ਡਾ: ਗੰਡਾ ਸਿੰਘ ਹੁਰਾਂ ਨੇ, ਜੋ ਪੰਜਾਬੀ ਵਿਭਾਗ ਦੇ ਡਾਇਰੈਕਟਰ ਸਨ, ਮੈਨੂੰ ਉਨ੍ਹਾਂ ਬਾਰੇ ਇਕ ਲੇਖ ਤਿਆਰ ਕਰਨ ਦੀ ਆਗਿਆ ਕੀਤੀ ਸੀ, ਜੋ ਬਾਅਦ ਵਿਚ 'ਪੰਜਾਬੀ ਦੁਨੀਆ' ਜੁਲਾਈ ੧੯੫੨ ਵਿਚ ਛਪਿਆ ਸੀ। ਲੇਖ, ਸੰਬੰਧਿਤ ਹੋਣ ਕਰਕੇ, ਪਾਠਕਾਂ ਦੀ ਗਿਆਤ ਲਈ ਇਸ ਕਿਤਾਬ ਦਾ ਭਾਗ ਬਣਾਇਆ ਜਾ ਰਿਹਾ ਹੈ।

x x x

ਪ੍ਰੋਫ਼ੈਸਰ ਸਾਹਿਬ ਆਪਣੀ ਇਸ ਅੰਤਿਮ ਕਿਰਤ 'ਹੱਡ-ਬੀਤੀਆਂ' ਵਿਚ ਆਪਣੇ ਜੀਵਨ ਉੱਤੇ ਇਕ ਪਿੱਛਲ-ਝਾਤ ਪਾਉਂਦੇ ਹਨ। ਆਪਣੇ ਜੀਵਨ ਦੀਆਂ ਘਟਨਾਵਾਂ ਨੂੰ ਇਕ ਦ੍ਰਿਸ਼ਟਾ ਬਣ ਕੇ ਇਉਂ ਵੇਖਣਾ, ਜਿਵੇਂ ਕਿਸੇ ਹੋਰ ਨੂੰ ਵੇਖਿਆ ਜਾ ਰਿਹਾ ਹੋਵੇ, ਇਕ ਸਾਧਾਰਨ ਕਰਮ ਹੈ, ਪਰ ਇਸ ਪਿੱਛਲ-ਝਾਤ ਨੂੰ ਆਮ ਤੌਰ ਉੱਤੇ, ਮੋਹ-ਮਮਤਾ ਦੇ ਗੁਲਾਲੀ ਵਾਤਾਵਰਨ ਵਿਚੋਂ ਲੰਘਣਾ ਪੈਂਦਾ ਹੈ, ਜਿਸ ਕਰਕੇ ਯਥਾਰਥ, ਆਦਰਸ਼ ਦਾ ਰੂਪ ਧਾਰ ਲੈਂਦਾ ਹੈ। ਇਸੇ ਲਈ ਸ੍ਵੈ-ਜੀਵਨੀਕਾਰਾਂ ਵਿਚ ਆਪਣਾ ਲੋਕ-ਭਾਉਂਦਾ ਚਿਤਰ ਉਲੀਕਣ, ਆਪਣੇ ਬਿੰਬ ਨੂੰ ਹਰ ਹਾਲਤ ਵਿਚ ਸਾਲਮ ਪੇਸ਼ ਕਰਨ ਦਾ ਭੁੱਸ ਆਮ ਹੈ, ਪਰ ਸਾਹਿਬ ਸਿੰਘ ਹੁਰੀ ਆਪਣੀ ਪਿੱਛਲ-ਝਾਤ ਨੂੰ ਰੋਮਾਨੀ ਸ਼ੀਸ਼ੇ ਵਿਚੋਂ ਲੰਘਾਉਣ ਤੋਂ ਸੰਕੋਚ

ਕਰਦੇ ਹਨ ਤੇ ਆਪਣੀ ਦੁਰਦਸ਼ਾ ਜਾਂ ਦੁਰਗਤ ਨੂੰ ਵੀ ਕਿਸੇ ਤ੍ਰਿਆਕਲ ਵਾਂਗ ਪੇਸ਼ ਕਰ ਦੇਂਦੇ ਹਨ। ਉਨ੍ਹਾਂ ਨੂੰ ਰੰਗ ਭਰਨ ਦਾ ਵਲ ਨਹੀਂ ਆਉਂਦਾ। ਉਹ ਨੱਕ ਦੀ ਸੇਧੇ ਤੁਰਨਾ ਹੀ ਜਾਣਦੇ ਹਨ।

ਇਹ ਰਚਨਾ ਜ਼ਿੰਦਗੀ ਦੇ ਧੂੜ-ਭਰੇ ਰਾਹਾਂ ਉੱਤੇ ਤੁਰਦੇ ਇਕ ਸਾਧਾਰਨ ਰਾਹੀ ਦੀ ਨਿਜੀ ਤੇ ਨਿਰਸ਼ਿੰਗਾਰ ਯਾਦ-ਦਾਸ਼ਤ ਹੈ, ਇਸ ਲਈ ਇਸ ਦਾ ਵੱਖਰਾ ਹੀ ਰੰਗ ਤੇ ਵੱਖਰਾ ਹੀ ਮੁੱਲ ਹੈ।

**ਪ੍ਰੀਤਮ ਸਿੰਘ**
*ਪ੍ਰੋਫ਼ੈਸਰ ਤੇ ਮੁਖੀ*
ਗੁਰੂ ਨਾਨਕ ਅਧਿਐਨ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

੧ ਜੂਨ, ੧੯੭੭

ਪ੍ਰੀਤਮ ਸਿੰਘ

# ਪ੍ਰੋਫ਼ੈਸਰ ਸਾਹਿਬ ਸਿੰਘ

## ੧

'ਘੋੜਾ ਚੌਕੀ', ਸ਼ਿਮਲੇ ਤੋਂ ਚਾਰ ਪੰਜ ਮੀਲ ਥੱਲੇ, ਸ਼ਿਮਲਾ-ਕਾਲਕਾ ਸੜਕ ਦੇ ਕੰਢੇ ਉੱਤੇ, ਇਕ ਛੋਟਾ ਜਿਹਾ ਪਿੰਡ ਹੈ। ਉਸ ਪਿੰਡ ਦੀ ਇਕ ਸੁੰਦਰ ਇਮਾਰਤ ਤੇ ਉਸਦੇ ਨਾਲ ਲਗਦੀ ਰਮਣੀਕ ਫੁਲਵਾੜੀ ਹਰ ਰਾਹ-ਗੁਜ਼ਰੂ ਦਾ ਧਿਆਨ ਖਿੱਚਦੀ ਹੈ। ਸੰਨ ੧੯੪੮ ਦੀ ਗੱਲ ਹੈ; ਮੈਂ ਇਕ ਦਿਨ ਸੈਰ ਕਰਦਾ ਉਸ ਪਿੰਡ ਦੇ ਲਾਗੇ ਜਾ ਨਿਕਲਿਆ। ਫੁਲਵਾੜੀ ਦੇ ਝੂਮਦੇ, ਚੰਚਲ ਫੁੱਲਾਂ ਦੀ ਸੈਨਤ ਦਾ ਪ੍ਰੇਰਿਆ ਮੈਂ ਪਿੰਡ ਵੱਲ ਮੁੜ ਪਿਆ। ਓਥੇ ਜਾ ਕੇ ਪਤਾ ਲੱਗਾ ਕਿ ਜਿਸ ਸੁੰਦਰ ਇਮਾਰਤ ਦੀ ਫੁਲਵਾੜੀ ਨੇ ਮੇਰਾ ਮਨ ਮੋਹਿਆ ਸੀ, ਉਹ ਇਕ ਦਰਗਾਹ ਹੈ, ਜਿਸ ਦੇ ਸੱਯਦ ਵਾਰਿਸਾਂ ਨੂੰ, ੧੯੪੭ ਵਿਚ, ਆਪਣੀ ਜਾਨ ਦੀ ਰਾਖੀ ਲਈ, ਵਾਘਿਓਂ ਪਾਰ ਜਾਣਾ ਪਿਆ ਸੀ। ਇਹ ਸੂਚਨਾ ਦਰਗਾਹ ਦੇ ਬੁੱਢੇ ਪਹਾੜੀ ਸੇਵਕ ਤੋਂ ਮਿਲੀ, ਜੋ ਸੱਯਦਾਂ ਦੇ ਚਲੇ ਜਾਣ ਉਪਰੰਤ ਓਥੇ ਝਾੜੂ-ਬੁਹਾਰੀ ਦੇਣ ਤੇ ਜੋਤ ਜਗਾਉਣ ਦੀ ਸੇਵਾ ਨਿਭਾਉਂਦਾ ਆ ਰਿਹਾ ਸੀ। ਉਸ ਨਿਸ਼ਕਾਮ ਸੇਵਕ ਨੇ ਮੈਨੂੰ ਬੜੇ ਆਦਰ ਤੇ ਚਾਉ ਨਾਲ ਅੰਦਰੋਂ ਬਾਹਰੋਂ ਦਰਗਾਹ ਦੇ ਦਰਸ਼ਨ ਕਰਾਏ, ਓਥੇ ਲੱਗਣ ਵਾਲਿਆਂ ਮੇਲਿਆਂ ਦੀ ਰੌਣਕ ਬਾਰੇ ਦੱਸਿਆ ਤੇ ਇੱਛਾ-ਪੂਰਤੀ ਦੀਆਂ ਅਚਰਜ ਕਥਾਵਾਂ ਸੁਣਾਈਆਂ। ਕਾਫ਼ੀ ਦੇਰ ਗੱਲਾਂ ਕਰਨ ਪਿੱਛੋਂ ਮੈਂ ਉਸ ਨੂੰ ਪੁੱਛਿਆ ਕਿ ਸੱਯਦ ਹੁਰੀ ਕੋਈ ਕਾਗ਼ਜ਼ ਪੱਤਰ ਜਾਂ ਕਿਤਾਬਾਂ ਵੀ ਛੱਡ ਗਏ ਹਨ ਕਿ ਨਹੀਂ ? ਪਤਾ ਲੱਗਾ, ਕੁੱਝ ਕਿਤਾਬਾਂ ਤਾਂ ਹੈ ਸਨ; ਪਰ, ਚਿਰ ਹੋਇਆ, ਉਹ ਸ਼ਿਮਲੇ ਵਾਲੇ ਬਾਬੂ ਲੈ ਗਏ ਸਨ। ਜਦੋਂ ਮੈਂ ਉਸ ਪਾਸੋਂ ਜਾਣ ਦੀ ਆਗਿਆ ਲੈਣ ਲੱਗਾ ਤਾਂ ਉਸ ਨੂੰ ਅਚਾਨਕ ਚੇਤੇ ਆਇਆ ਕਿ ਪਿਛਲੀ ਕੋਠੜੀ ਦੇ ਸੰਦੂਕ ਵਿਚ ਅਜੇ ਵੀ ਇਕ ਦੋ ਕਿਤਾਬਾਂ ਪਈਆਂ ਹੋਣਗੀਆਂ। ਮੇਰੀ ਬੇਨਤੀ ਉੱਤੇ ਉਹ ਦੀਵਾ ਲੈ ਕੇ ਮੈਨੂੰ ਹੁਜਰੇ ਦੇ ਅੰਦਰ ਲੈ ਗਿਆ ਤੇ ਸੰਦੂਕ ਵਿਚੋਂ ਇਕ-ਦੋ ਪਾਟੀਆਂ ਜੁੱਲੀਆਂ ਨੂੰ ਇਕ ਪਾਸੇ ਕਰ ਕੇ ਇਕ ਪਤਲੀ ਜਿਹੀ ਕਿਤਾਬ ਕੱਢ ਕੇ ਮੈਨੂੰ ਫੜਾ ਦਿੱਤੀ। ਕਿਤਾਬ ਦਾ ਆਕਾਰ ਵੇਖ ਕੇ ਮੈਂ ਅਨੁਮਾਨ ਲਾਇਆ ਕਿ ਇਹ ਕੁਰਾਨ ਨਹੀਂ ਹੋ ਸਕਦਾ, ਸ਼ਾਇਦ ਕੋਈ 'ਸੂਫ਼ੀ-ਵਾਧਾ' ਹੋਵੇਗਾ। ਅਜੇ ਇਹ ਅਨੁਮਾਨ ਲਾ ਹੀ ਰਿਹਾ ਸਾਂ ਕਿ ਮੇਰੀਆਂ ਉਡੀਕਵਾਨ ਨਜ਼ਰਾਂ ਨੇ ਦੀਵੇ ਦੀ ਘੁਸਮੁਸੀ ਲੋ ਵਿਚ ਕਿਤਾਬ ਦਾ ਨਾਂ ਲੱਭ ਲਿਆ। ਕੁਝ ਪਲਾਂ ਲਈ ਮੈਨੂੰ ਇਉਂ ਲੱਗਾ

ਜਿਵੇਂ ਮੇਰੀਆਂ ਨਜ਼ਰਾਂ ਨੇ ਮੈਨੂੰ ਧੋਖਾ ਦਿੱਤਾ ਹੋਵੇ, ਪਰ ਕਿਤਾਬ ਦੇ ਨਾਂ ਦਾ ਇਕ ਇਕ ਅੱਖਰ, ਆਪਣੇ ਆਕਾਰ ਨਾਲੋਂ ਕਈ ਗੁਣਾ ਵੱਡਾ ਹੋ ਕੇ ਮੇਰੇ ਸਾਹਮਣੇ ਮੌਜੂਦ ਸੀ। ਸ਼ੱਕ ਦੀ ਗੁੰਜਾਇਸ਼ ਕੋਈ ਨਹੀਂ ਸੀ, ਤਦ ਵੀ ਮੈਂ ਛੇਤੀ ਨਾਲ ਹੁਜਰੇ ਤੋਂ ਬਾਹਰ ਨਿਕਲਿਆ, ਢਲਦੇ ਸੂਰਜ ਦੇ ਚਾਨਣ ਵਿਚ ਮੈਂ ਬੜੀ ਤਸੱਲੀ ਨਾਲ ਵੇਖਿਆ, ਕਿਤਾਬ ਦੇ ਉੱਪਰ ਮੋਟੇ ਗੁਰਮੁਖੀ ਅੱਖਰਾਂ ਵਿਚ ਛਪਿਆ ਹੋਇਆ ਸੀ :

**ਸਟੀਕ ਆਸਾ ਦੀ ਵਾਰ**

ਟੀਕਾਕਾਰ : ਪ੍ਰੋ: ਸਾਹਿਬ ਸਿੰਘ

ਤੇ ਹੇਠਾਂ ਕਰਕੇ ਛਪਿਆ ਹੋਇਆ ਸੀ : ਪ੍ਰਕਾਸ਼ਕ : ਲਾਹੌਰ ਬੁਕ ਸ਼ਾਪ, ਲਾਹੌਰ।

ਉੱਪਰ ਸੱਜੀ ਨੁੱਕਰ ਉੱਤੇ ਫ਼ਾਰਸੀ ਸ਼ਿਕੱਸਤੇ ਵਿਚ ਕਿਸੇ ਨੇ ਆਪਣਾ ਨਾਂ ਲਿਖਿਆ ਹੋਇਆ ਸੀ ਪਰ ਮੈਥੋਂ ਉਹ ਪੜ੍ਹਿਆ ਨਾ ਗਿਆ। ਮੇਰੇ ਪੁੱਛਣ ਉੱਤੇ ਪਹਾੜੀਏ ਨੇ ਮੈਨੂੰ ਯਕੀਨ ਦਿਵਾਇਆ ਕਿ ਇਹ ਕਿਤਾਬ ਸੱਯਦ ਸਾਹਿਬ ਬੜੀ ਵਾਰ ਪੜ੍ਹਿਆ ਕਰਦੇ ਸਨ।

ਮੈਨੂੰ ਪ੍ਰਤੀਤ ਹੋਇਆ ਕਿ ਦਰਗਾਹ ਦੀ ਅਚਾਨਕ ਕੀਤੀ ਯਾਤਰਾ ਸਫਲ ਹੋ ਗਈ ਹੈ। ਮੈਨੂੰ ਨਾ ਸਿਰਫ਼ ਇਕ ਅਜਿਹੇ ਮੁਸਲਮਾਨ ਸੱਯਦ ਦੇ ਗ਼ਾਇਬਾਨਾ ਦਰਸ਼ਨ ਹੋ ਗਏ ਸਨ, ਜਿਹੜਾ ਬਾਬਾ ਨਾਨਕ ਦੇ ਕਲਾਮ ਨੂੰ ਸਮਝਣ ਦਾ ਜਤਨ ਕਰਦਾ ਰਿਹਾ ਸੀ, ਸਗੋਂ ਉਸ ਵਿਦਵਾਨ ਦੇ ਵੀ ਨਵੇਂ-ਸਿਰਿਓਂ ਦਰਸ਼ਨ ਹੋਏ ਜਿਸ ਨੇ ਮੱਧ-ਕਾਲੀਨ ਹਿੰਦੁਸਤਾਨ ਦੇ ਸਭ ਤੋਂ ਵੱਧ ਪ੍ਰਤੀਨਿਧ ਤੇ ਮਹੱਤਵ-ਭਰੇ ਕਵੀਆਂ ਨੂੰ ਸਮਝਣ-ਸਮਝਾਉਣ ਵਿਚ ਇਕ ਅਦੁੱਤੀ ਪਦਵੀ ਪ੍ਰਾਪਤ ਕਰ ਲਈ ਸੀ। ਪ੍ਰੋਫ਼ੈਸਰ ਸਾਹਿਬ ਸਿੰਘ ਦੀਆਂ ਇਕ ਦੋ ਟੀਕਾਵਾਂ ਮੈਂ ਅੱਗੇ ਪੜ੍ਹੀਆਂ ਹੋਈਆਂ ਸਨ। ਉਨ੍ਹਾਂ ਦੀ ਵਿਆਖਿਆ ਦੀਆਂ ਇਕ ਦੋ ਵਿਸ਼ੇਸ਼ਤਾਈਆਂ ਓਦੋਂ ਵੀ ਮੇਰੇ ਮਨ ਵਿਚ ਉੱਕਰੀਆਂ ਹੋਈਆਂ ਸਨ, ਪਰ ਦਰਗਾਹ ਦੀ ਯਾਤਰਾ ਨੇ ਮੈਨੂੰ ਇਕ ਝਟਕੇ ਜਿਹੇ ਨਾਲ ਇਹ ਸੋਚਣ ਉੱਤੇ ਮਜਬੂਰ ਕਰ ਦਿੱਤਾ ਕਿ ਮੈਂ ਹੁਣ ਤੱਕ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਨੂੰ ਨਾ ਵਾਚ ਕੇ ਇਕ ਹੱਕਦਾਰ ਨੂੰ ਉਸ ਦੇ ਹੱਕ ਤੋਂ ਵਾਂਝਿਆਂ ਰੱਖਣ ਦਾ ਅਨਿਆਂ ਕਰਦਾ ਰਿਹਾ ਹਾਂ।

ਉਸ ਰਾਤ, ਮੈਂ ਪ੍ਰੋ: ਸਾਹਿਬ ਸਿੰਘ ਦੀਆਂ ਸਾਰੀਆਂ ਪੁਸਤਕਾਂ, ਖ਼ਾਸ ਕਰਕੇ ਸਟੀਕ ਬਾਣੀਆਂ ਪੜ੍ਹਨ ਦਾ ਨਿਸਚਾ ਕਰ ਲਿਆ।

## ੨

ਜਿਨ੍ਹਾਂ ਲੋਕਾਂ ਦੀ ਪੰਜਾਬ ਦੀ ਸਾਹਿੱਤਕ ਪਰੰਪਰਾ ਨਾਲ ਜਾਣਕਾਰੀ ਹੈ, ਉਹਨਾਂ ਨੂੰ ਦੱਸਣ ਦੀ ਲੋੜ ਨਹੀਂ ਕਿ ਇਸ ਧਰਤੀ ਉੱਤੇ, ਸਾਹਿੱਤ ਨੂੰ ਸਮਾਜ ਦਾ ਸਾਂਝਾ ਸਭਿਆਚਾਰਕ ਖ਼ਜ਼ਾਨਾ ਮੰਨ ਕੇ ਅਪਣਾਇਆ ਜਾਂਦਾ ਸੀ। ਧਰਮਾਂ ਦਾ ਵਿਖੇਪ ਇਸ ਸਾਂਝੇ ਖ਼ਜ਼ਾਨੇ ਤੋਂ ਲਾਭ

ਉਠਾਉਣ ਦੇ ਰਾਹ ਵਿਚ ਬਹੁਤ ਘੱਟ ਰੋਕ ਬਣਦਾ ਸੀ। ਸਿੱਖ, ਬ੍ਰਜ ਭਾਸ਼ਾ ਵਿਚ ਬੜੀ ਸੁੰਦਰ ਰਚਨਾ ਕਰਦੇ, ਰਾਮਾਇਣਾਂ ਲਿਖਦੇ ਤੇ ਮਹਾਂ ਭਾਰਤ, ਯੋਗ ਵਾਸ਼ਿਸ਼ਟ, ਪੁਰਾਣ ਤੇ ਗੀਤ ਗੋਬਿੰਦ ਦਾ ਮੁਤਾਲਿਆ ਕਰਦੇ, ਤੇ ਹਿੰਦੂ ਗੁਰੂ ਗ੍ਰੰਥ ਦੀ ਬਾਣੀ ਪੜ੍ਹਦੇ, ਵਿਚਾਰਦੇ ਤੇ ਸਟੀਕ ਕਰਦੇ ਅਤੇ ਹਿੰਦੂ, ਸਿੱਖ, ਮੁਸਲਮਾਨ, ਤਿੰਨੇ ਰਲ ਕੇ ਸਾਂਝੇ ਕਿੱਸੇ ਪੜ੍ਹਦੇ ਤੇ ਰਚਦੇ। 'ਤੀਸਰ ਪੰਥ' ਚਲਾਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਆਪ ਪੌਰਾਣਿਕ ਸਾਹਿੱਤ ਦੇ ਅਨੁਵਾਦਕ ਦੱਸੇ ਜਾਂਦੇ ਹਨ। ਨਿਰਮਲੇ ਤੇ ਉਦਾਸੀ ਸਿੱਖ, ਸੰਸਕ੍ਰਿਤ ਸਾਹਿੱਤ ਦੇ ਖ਼ਾਸ ਵਿਦਵਾਨ ਹੁੰਦੇ ਸਨ। ਪਰ ਜਿਉਂ ਹੀ ਅੰਗਰੇਜ਼ੀ ਕੁਟਿਲਤਾ ਨੇ ਪੰਜਾਬ ਵਿਚ ਚੰਗੀ ਤਰ੍ਹਾਂ ਪੈਰ ਜਮਾਏ, ਮਾਮੂਲੀ ਸੰਪਰਦਾਇਕ ਵਿਰਲ, ਇਕ ਭਿਆਨਕ ਭਾਈਚਾਰਕ ਤੇ ਸਾਹਿੱਤਿਕ ਪਾੜ ਬਣਨ ਲੱਗ ਪਈ। ਸਿੱਖਾਂ ਦੀ ਰੁਚੀ ਪੁਰਾਣੇ ਭਾਰਤੀ ਸਾਹਿੱਤ ਵਲੋਂ ਉੱਖੜਦੀ ਗਈ ਤੇ ਹਿੰਦੂ, ਸਿੱਖ ਸਾਹਿੱਤ ਤੋਂ ਨਾਤਾ ਤੋੜਦੇ ਗਏ। ਏਥੋਂ ਤੱਕ ਕਿ ਗੁਰੂ ਗ੍ਰੰਥ, ਜਿਹੜਾ ਮੱਧ ਕਾਲ ਦੇ ਉੱਤਰ ਭਾਰਤ ਦੀ ਕਵਿਤਾ ਦਾ ਆਪਣੀ ਕਿਸਮ ਦਾ ਇੱਕੋ-ਇਕ ਸੰਗ੍ਰਹਿ ਸੀ, ਉਸ ਨੂੰ ਵੀ ਸਿੱਖਾਂ ਦੀ ਮਲਕੀਅਤ ਸਮਝ ਕੇ ਤਿਆਗ ਦਿੱਤਾ ਗਿਆ। ਮੇਰੇ ਖ਼ਿਆਲ ਵਿਚ ਇਸ ਦਾ ਬੜਾ ਨੁਕਸਾਨ ਹੋਇਆ, ਕਿਉਂਕਿ ਸਾਹਿੱਤ ਤੇ ਸਭਿਆਚਾਰ ਦੇ ਇਕ ਸੁਨਹਿਰੀ ਕਾਲ ਦੇ ਸਮੁੱਚੇ ਸਾਹਿੱਤ ਤੋਂ ਪੰਜਾਬੀ ਦੇ ਅੱਧੋਂ ਵੱਧ ਲੋਕ ਅੰਵਾਣ ਹੋ ਗਏ। ਹੁਣ, ਜਦ ਕਿ ਬਦੇਸ਼ੀਆਂ ਦੀ ਅਧੀਨਤਾ ਤੋਂ ਮੁਕਤੀ ਮਿਲ ਚੁੱਕੀ ਹੈ ਤੇ ਆਰਥਿਕ ਤੇ ਸੱਭਿਆਚਾਰਕ ਅਜ਼ਾਦੀ ਦੀ ਆਸ ਵੀ ਬੱਝ ਗਈ ਹੈ, ਜੇ ਪੰਜਾਬੀ ਬੋਲਦੇ ਲੋਕਾਂ ਨੇ ਕੋਈ ਅਰਥ-ਭਰਪੂਰ ਤਰੱਕੀ ਕਰਨੀ ਹੈ ਤਾਂ ਜ਼ਰੂਰੀ ਹੈ ਕਿ ਉਹ ਆਪਣੇ ਪਿਉ-ਦਾਦੇ ਦੇ ਖ਼ਜ਼ਾਨੇ ਦੇ ਵਾਰਿਸ ਬਣਨ। ਰੂਸ ਤੇ ਚੀਨ ਦੀਆਂ ਅੱਗੇ-ਵਧੂ ਸਾਹਿੱਤਿਕ ਲਹਿਰਾਂ ਨੇ, ਸਾਮਰਾਜੀ ਤੇ ਸਾਮੰਤੀ ਸਮਿਆਂ ਵਿਚ ਜਾਣ-ਬੁੱਝ ਕੇ ਵਿਸਾਰੇ ਕੌਮੀ ਸਾਹਿੱਤ ਦੀ, ਮੁੜ ਕੇ ਖ਼ਬਰ-ਸਾਰ ਲਈ ਹੈ ਤੇ ਉਸ ਦੇ ਉਸਾਰੂ ਪੱਖ ਉਜਾਗਰ ਕਰ ਕਰ ਕੇ ਲੋਕਾਂ ਦੇ ਸਾਹਮਣੇ ਰੱਖੇ ਹਨ। ਉਹ ਸਮਾਂ ਬਹੁਤ ਦੂਰ ਨਹੀਂ ਜਦੋਂ ਏਥੇ ਵੀ ਗੁਰੂ ਨਾਨਕ, ਜਾਂ ਗੁਰੂ ਅਰਜਨ ਵਰਗੇ ਮਹਾਨ ਪੰਜਾਬੀ ਕਵੀਆਂ ਦੀ ਬਾਣੀ, ਸਰਕਾਰੀ ਸਰਪ੍ਰਸਤੀ ਵਿਚ, ਬੇਅੰਤ ਸੁੰਦਰ ਦੱਖ ਨਾਲ, ਪੰਜਾਬ ਦੇ ਵੱਡੇ ਵੱਡੇ ਵਿਦਵਾਨਾਂ ਦੀ ਨਿਗਰਾਨੀ ਹੇਠ, ਛਪਿਆ ਤੇ ਸਸਤੇ ਭਾਉ ਵਿਕਿਆ ਕਰੇਗੀ ਅਤੇ ਏਥੋਂ ਦੇ ਵਸਨੀਕ ਉਸ ਨੂੰ ਤੇ ਉਸ ਦੀ ਵਿਆਖਿਆ ਤੇ ਆਲੋਚਨਾ ਨੂੰ ਅਪਣੱਤ ਨਾਲ ਪੜ੍ਹਿਆ ਕਰਨਗੇ। ਉਹ ਸਮਾਂ ਹੋਵੇਗਾ, ਜਦੋਂ ਪ੍ਰੋਫ਼ੈਸਰ ਸਾਹਿਬ ਸਿੰਘ ਦੀ ਸੇਵਾ ਦੀ ਕੀਮਤ ਪਵੇਗੀ।

ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਹੋਈ ਬੋਲੀ ਤੇ ਸਾਡੀ ਵਰਤਮਾਨ ਬੋਲੀ ਵਿਚ ਕਾਫ਼ੀ ਵਿੱਥ ਪੈ ਚੁੱਕੀ ਹੈ, ਇਸ ਲਈ ਹੁਣ ਦੇ ਪਾਠਕਾਂ ਨੂੰ ਕਈ ਸ਼ਬਦਾਂ, ਤੁਕਾਂ ਜਾਂ ਵਿਆਕਰਣਿਕ ਸੰਬੰਧਾਂ ਨੂੰ ਸਮਝਣ ਵਿਚ ਔਖ ਹੁੰਦੀ ਹੈ। ਇਸ ਔਖ ਨੂੰ ਦੂਰ ਕਰਨ ਲਈ ਅਗੇ ਵੀ ਪਰਮਾਰਥ ਟੀਕਾਵਾਂ ਤੇ ਪਰਿਆਇ ਲਿਖੀਂਦੇ ਆਏ ਹਨ, ਪਰ ਉਹ ਜਾਂ ਤਾਂ ਸੰਸਕ੍ਰਿਤ ਜਾਣਨ ਵਾਲੇ ਵਿਦਵਾਨਾਂ ਦੇ ਲਿਖੇ ਹੁੰਦੇ ਸਨ, ਜਿਨ੍ਹਾਂ ਦਾ ਸਾਰਾ ਜਤਨ ਗੁਰੂ ਸਾਹਿਬਾਨ ਦੇ ਸੁਨੇਹੇ ਨੂੰ ਵੇਦਾਂ ਦੇ ਵਿਚਾਰ ਦਾ ਅਨੁਸਾਰੀ ਬਣਾਉਂਦਾ ਹੁੰਦਾ ਸੀ, ਜਾਂ ਅਜਿਹੇ ਸੰਪਰਦਾਈ

ਚੁੰਚ-ਗਿਆਨੀਆਂ ਦੇ ਹੁੰਦੇ ਸਨ, ਜਿਹੜੇ ਇਕ ਇਕ ਤੁਕ ਦੇ ਕਈ ਕਈ ਅਰਥ ਕਰ ਕੇ ਤੇ ਸਧੁਕੜੀ ਜਹੀ ਮਿਲਗੋਭੀ ਭਾਸ਼ਾ ਵਰਤ ਕੇ ਆਪਣੀ ਵਿਦਵਤਾ ਦਾ ਪ੍ਰਦਰਸ਼ਨ ਕਰਦੇ ਸਨ। ਪਰ ਵਰਤਮਾਨ ਸਦੀ ਦੇ ਪ੍ਰਕਾਸ਼ ਨਾਲ ਪੱਛਮੀ ਵਿਦਿਆ ਤੋਂ ਪ੍ਰਭਾਵਿਤ ਹੋਏ ਵਿਦਵਾਨਾਂ ਦੇ ਨਵੇਂ ਪੋਚ ਨੇ ਐਸੀਆਂ ਟੀਕਾਵਾਂ ਕਰਨੀਆਂ ਸ਼ੁਰੂ ਕੀਤੀਆਂ, ਜਿਨ੍ਹਾਂ ਦੀ ਬੋਲੀ ਨਿਰੋਲ ਪੰਜਾਬੀ, ਵਾਕਾਂ ਦੀ ਬਣਤਰ ਚੁਸਤ ਤੇ ਅਰਥ ਸਪੱਸ਼ਟ ਹਨ। ਸ: ਸਾਹਿਬ ਸਿੰਘ ਨੂੰ ਮੈਂ ਇਸ ਪੋਚ ਦਾ ਸਿਰਮੌਰ ਖ਼ਿਆਲ ਕਰਦਾ ਹਾਂ। ਇਹ ਆਪਣੇ ਕੰਮ ਦੇ ਗੁਣ ਤੇ ਆਕਾਰ ਦੇ ਲਿਹਾਜ਼ ਨਾਲ, ਸਾਡੇ ਮੱਧ-ਕਾਲੀਨ ਸਾਹਿੱਤ ਦੇ ਸਭ ਤੋਂ ਵੱਡੇ ਪ੍ਰਮਾਣਿਕ ਟੀਕਾਕਾਰ ਮੰਨੇ ਜਾ ਸਕਦੇ ਹਨ। ਇਸ ਪੋਚ ਵਿਚ ਕੁੱਝ ਵਿਦਵਾਨ ਅਜਿਹੇ ਵੀ ਹਨ, ਜੋ ਸਾਹਿੱਤਿਕ ਪਰਖ ਕਰਨ ਜਾਂ ਭਾਵਾਰਥ ਦੱਸਣ ਵਿਚ ਪ੍ਰਬੀਨ ਹਨ, ਪਰ ਸੰਸਕ੍ਰਿਤ ਤੋਂ ਨਾਵਾਕਿਫ਼ ਹੋਣ ਦੇ ਕਾਰਨ ਪਦਾਰਥਾਂ ਵਿਚ ਉਕਾਈਆਂ ਕਰ ਜਾਂਦੇ ਹਨ। ਪ੍ਰੋ: ਸਾਹਿਬ ਸਿੰਘ ਸੰਸਕ੍ਰਿਤ ਦੇ ਵਿਦਿਆਰਥੀ ਰਹੇ ਹਨ, ਕਾਲਜ ਵਿਚ ਸੰਸਕ੍ਰਿਤ ਪੜ੍ਹਾਉਂਦੇ ਰਹੇ ਹਨ, ਇਸ ਲਈ ਉਹ ਸ਼ਬਦਾਂ ਦੀ ਵਿਉਤਪੱਤੀ ਤੇ ਨਿਰੁਕਤ ਅਤੇ ਪੜਾਓ-ਪੜਾ ਹੋਏ ਵਿਕਾਸ ਤੋਂ ਜਾਣੂ ਹਨ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਕਿਵੇਂ ਫ਼ਲਾਣਾ ਕਾਰਕ-ਰੂਪ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਤੇ ਪ੍ਰਾਕ੍ਰਿਤ ਤੋਂ ਅਪਭ੍ਰੰਸ਼ ਤੇ ਅਪਭ੍ਰੰਸ਼ ਤੋਂ ਹੁੰਦਾ ਹੋਇਆ ਪੁਰਾਣੀ ਪੰਜਾਬੀ ਵਿਚ ਕਿਸੇ ਸਿਹਾਰੀ ਜਾਂ ਔਂਕੜ ਦੇ ਰੂਪ ਵਿਚ ਟਿਕਿਆ ਹੋਇਆ ਹੈ। ਵਿਆਕਰਣ ਦੇ ਏਸੇ ਗਿਆਨ ਦੇ ਆਸਰੇ ਪ੍ਰੋ: ਸਾਹਿਬ ਸਿੰਘ ਜੀ ਨੇ ਮੂਲ ਪਾਠ ਦੀਆਂ ਕਈ ਗੁੰਝਲਾਂ ਦੇ ਹੱਲ ਕਰਨ ਦੇ ਜਤਨ ਕੀਤੇ ਹਨ, ਜਿਵੇਂ ਗੌਂਡ ਕਬੀਰ ਵਿਚ ਕਈ ਲੋਕ ਪਾਠ ਕਰਦੇ ਹਨ : 'ਗੁਪਤੀ ਖਾਵਹਿ ਵਟਿ ਕਾ ਸਾਗੀ', ਪਰ ਪ੍ਰੋ: ਸਾਹਿਬ ਸਿੰਘ ਇਸ ਦਾ ਅਸਲ ਪਾਠ 'ਗੁਪਤੀ ਖਾਵਹਿ ਵਟਿਕਾ ਸਾਰੀ' ਕਰਦੇ ਹਨ। ਇਸ ਤਰ੍ਹਾਂ ਸ਼ੇਖ਼ ਫ਼ਰੀਦ ਦੇ ਸਲੋਕਾਂ ਵਿਚ 'ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ' ਦਾ ਪਾਠ 'ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈਸਰੁ ਲੋਹਾਰੁ' ਕਰਦੇ ਹਨ। ਆਪ ਦਾ ਵਿਚਾਰ ਹੈ ਕਿ 'ਓਥੈ ਸਚੇ ਹੀ ਸਚਿ ਨਿਬੜੈ' ਹੈ, ਨਾ ਕਿ 'ਸਚੋ ਹੀ ਸਚਿ ਨਿਬੜੈ'। ਜਿਸ ਤਰ੍ਹਾਂ ਅਸਲ ਨਿਰੰਤਰ ਪਾਠ ਨੂੰ ਪਦ-ਛੇਦ ਕਰਨ ਵਿਚ ਪ੍ਰੋਫ਼ੈਸਰ ਸਾਹਿਬ ਨੇ ਮੌਲਿਕ ਚਿੰਤਨ ਦਾ ਸਬੂਤ ਦਿੱਤਾ ਹੈ, ਉਸੇ ਤਰ੍ਹਾਂ ਬੇਅੰਤ ਤੁਕਾਂ ਹਨ, ਜਿਨ੍ਹਾਂ ਦੇ ਅਰਥ ਆਪ ਸਾਧਾਰਨ ਟੀਕਾਕਾਰਾਂ ਨਾਲੋਂ ਭਿੰਨ ਕਰਦੇ ਹਨ। ਮਿਸਾਲ ਵਜੋਂ :

੧. 'ਸੋਚੈ ਸੋਚਿ ਨ ਹੋਵਈ';
੨. 'ਸਾਚਾ ਸਾਹਿਬੁ ਸਾਚੁ ਨਾਇ';
੩. 'ਤਿਥੈ ਸੀਤੋ ਸੀਤਾ ਮਹਿਮਾ ਮਾਹਿ';
੪. 'ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ';
੫. 'ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ';
੬. 'ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ'।

ਅਰਥਾਂ ਦੀ ਇਕ ਉੱਘੀ ਮਿਸਾਲ 'ਸਦ' ਵਿਚ ਵੇਖੀ ਜਾ ਸਕਦੀ ਹੈ (ਅੰਤੇ ਸਤਿਗੁਰੁ ਬੋਲਿਆ)।

ਹੁਣ ਤਕ ਪ੍ਰੋਫ਼ੈਸਰ ਸਾਹਿਬ ਇਨ੍ਹਾਂ ਬਾਣੀਆਂ ਦੀਆਂ ਟੀਕਾਵਾਂ ਛਾਪ ਚੁੱਕੇ ਹਨ :

੧. ਭੱਟਾਂ ਦੇ ਸਵੱਈਏ, ੨. ਜਪੁ ਜੀ, ੩. ਆਸਾ ਦੀ ਵਾਰ, ੪. ਸਦੁ, ੫. ਸੁਖਮਨੀ, ੬. ਜਾਪੁ ਸਾਹਿਬ, ੭. ਦਸ ਵਾਰਾਂ, ੮. ਸਲੋਕ ਫਰੀਦ, ੯. ਸਲੋਕ ਗੁਰੂ ਅੰਗਦ ਜੀ, ੧੦. ਸਲੋਕ ਕਬੀਰ, ੧੧. ਸਤੇ ਬਲਵੰਡ ਦੀ ਵਾਰ, ੧੨. ਚਾਰ ਵਾਰਾਂ। ਇਨ੍ਹਾਂ ਤੋਂ ਛੁੱਟ ਬਾਕੀ ਵਾਰਾਂ, ਭਗਤ ਬਾਣੀ, ਸਿੱਧ ਗੋਸਟਿ ਤੇ ਓਅੰਕਾਰ ਦੀਆਂ ਟੀਕਾਵਾਂ ਇਨ੍ਹਾਂ ਕੋਲ ਛਪਣ ਲਈ ਤਿਆਰ ਪਈਆਂ ਹਨ।[੧] ਇਨ੍ਹਾਂ ਸਟੀਕਾਂ ਦੀ ਇਕ ਵੱਡੀ ਵਿਸ਼ੇਸ਼ਤਾਈ ਇਹ ਹੈ ਕਿ ਹਰ ਸਟੀਕ ਦੇ ਸ਼ੁਰੂ ਵਿਚ ਅਸਲ ਬਾਣੀ ਤੇ ਉਸ ਦੇ ਰਚਣਹਾਰ ਸੰਬੰਧੀ ਜ਼ਰੂਰੀ ਵਾਕਫ਼ੀ ਦਿੱਤੀ ਹੁੰਦੀ ਹੈ। 'ਭੱਟਾਂ ਦੇ ਸਵੱਈਏ' ਸੰਬੰਧੀ ਦਲੀਲਾਂ-ਭਰੀ ਬਹਿਸ ਉਪਰੰਤ, ਇਹ ਨਤੀਜੇ ਕੱਢੇ ਗਏ ਹਨ :

(ੳ) ਭੱਟ ਗੁਰੂ ਅਰਜਨ ਸਾਹਿਬ ਵੇਲੇ ਹੋਏ;

(ਅ) ਸਾਰੇ ਦੇ ਸਾਰੇ ਇਕੱਠੇ ਹਾਜ਼ਰ ਹੋਏ;

(ੲ) ਸਵੱਈਏ, ਗੁਰੂ ਅਰਜਨ ਸਾਹਿਬ ਨੇ ਆਪ ਬੀੜ ਵਿਚ ਦਰਜ ਕੀਤੇ;

(ਸ) ਭੱਟ, ਗਿਣਤੀ ਵਿਚ ਕੁੱਲ ੧੧ ਸਨ। ਇਸ ਗਿਣਤੀ ਵਾਲੀ ਬਹਿਸ ਵਿਚ 'ਗੁਰੂ ਗ੍ਰੰਥ ਸਾਹਿਬ ਵਿਚ ਅੰਕ' ਦੇ ਵਿਸ਼ੇ ਉੱਪਰ ਇਕ ਉੱਚੀ ਪੱਧਰ ਦਾ ਲੇਖ ਵੀ ਸ਼ਾਮਿਲ ਹੈ।

'ਦਸ ਵਾਰਾਂ ਸਟੀਕ' ਵਿਚ ਸਾਬਿਤ ਕੀਤਾ ਹੈ ਕਿ :

(ੳ) ਗੁਰੂ ਅਮਰਦਾਸ ਜੀ ਨੇ ਭਾਈ ਜੇਠੇ ਨੂੰ ਬਿਨਾਂ ਜਾਣੇ-ਬੁੱਝੇ ਹੀ ਆਪਣੀ ਸਪੁੱਤਰੀ ਦਾ ਵਰ ਨਹੀਂ ਸੀ ਚੁਣ ਲਿਆ;

(ਅ) ਆਸਾ ਦੀ ਵਾਰ ਪਾਕਪਟਨ ਵਿਚ ਦੋ ਕਿਸ਼ਤਾਂ ਵਿਚ ਨਹੀਂ ਉਚਾਰੀ ਗਈ। ਇਸ ਦੇ ਉਚਾਰੇ ਜਾਣ ਦੀ ਥਾਂ ਕਰਤਾਰਪੁਰ ਹੈ;

(ੲ) ਵਾਰਾਂ ਵਿਚ ਪਹਿਲਾਂ ਕੇਵਲ ਪਉੜੀਆਂ ਹੀ ਸਨ, ਸਲੋਕ ਗੁਰੂ ਅਰਜਨ ਦੇਵ ਜੀ ਨੇ ਵਧਾਏ।

---

੧. ਹੁਣ ਭਗਤ ਬਾਣੀ ਪੰਜ ਹਿੱਸੇ, ਸਿਧ ਗੋਸਟਿ, ਬਾਰਹਮਾਹ ਮਾਝ ਤੇ ਤੁਖਾਰੀ ਦੀਆਂ ਟੀਕਾਵਾਂ ਵੱਖਰੀਆਂ ਵੱਖਰੀਆਂ ਛਪ ਚੁੱਕੀਆਂ ਹਨ। 'ਜਪੁ ਜੀ ਸਟੀਕ' ਦਾ ਹਿੰਦੀ ਰੂਪ ਵੀ ਛਪ ਚੁੱਕਾ ਹੈ। —*ਪ੍ਰਕਾਸ਼ਕ*

'ਸਲੋਕ ਫਰੀਦ' ਤੇ 'ਸਲੋਕ ਕਬੀਰ' ਦੀਆਂ ਟੀਕਾਵਾਂ ਵਿਚ ਅਸੀਂ ਪੜ੍ਹਦੇ ਹਾਂ ਕਿ :

(ੳ) ਭਗਤਾਂ ਦੀ ਬਾਣੀ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸੀ ਤੇ ਉਨ੍ਹਾਂ ਨੇ ਹੀ ਸਭ ਤੋਂ ਪਹਿਲਾਂ ਉਹ ਇਕੱਠੀ ਕੀਤੀ;

(ਅ) ਹਰ ਗੁਰੂ-ਵਿਅੱਕਤੀ ਦੀ ਆਪਣੀ ਬਾਣੀ ; ਭਗਤ-ਬਾਣੀ ਸਮੇਤ, ਗੁਰੂ ਨਾਨਕ ਸਾਹਿਬ ਤੋਂ ਗੁਰੂ ਅਰਜਨ ਸਾਹਿਬ ਤੱਕ, ਬੜੀ ਸੰਭਾਲ ਨਾਲ ਪਹੁੰਚੀ;

(ੲ) ਗੁਰੂ ਗ੍ਰੰਥ ਸਾਹਿਬ ਵਿਚ ਕੋਈ ਗੱਲ ਗੁਰਮਤਿ ਵਿਰੁੱਧ ਨਹੀਂ;

(ਸ) ਇਹ ਗੁਰਮਤਿ-ਵਿਰੋਧੀ ਹੋਣ ਦਾ ਸ਼ੱਕ ਇਸ ਲਈ ਪੈਂਦਾ ਹੈ ਕਿ ਹੁਣ ਤੱਕ ਸਲੋਕਾਂ ਨੂੰ ਵਿਕੋਲਿੱਤਰੀਆਂ ਰਚਨਾਵਾਂ ਸਮਝ ਕੇ ਪੜ੍ਹਿਆ ਜਾਂਦਾ ਰਿਹਾ ਹੈ, ਜਦ ਕਿ ਅਸਲ ਵਿਚ ਉਹ ਇਕ ਸੰਗਲੀ ਵਿਚ ਬੱਝੇ ਹੋਏ ਸਨ।

ਇਸੇ ਤਰ੍ਹਾਂ 'ਸਤੇ ਬਲਵੰਡ ਦੀ ਵਾਰ' ਦੀ ਟੀਕਾ ਦੀ ਭੂਮਿਕਾ ਵਿਚ ਪ੍ਰੋਫ਼ੈਸਰ ਸਾਹਿਬ ਨੇ ਸਾਬਿਤ ਕੀਤਾ ਹੈ ਕਿ :

(ੳ) ਸੱਤਾ ਤੇ ਬਲਵੰਡ ਮਰਦਾਨੇ ਦੀ ਔਲਾਦ ਨਹੀਂ ਸਨ;

(ਅ) ਪਹਿਲੀਆਂ ਤਿੰਨ ਪਉੜੀਆਂ ਬਲਵੰਡ ਦੀਆਂ ਤੇ ਬਾਕੀ ਦੀਆਂ ਸੱਤੇ ਦੀਆਂ ਰਚੀਆਂ ਹੋਈਆਂ ਹਨ;

(ੲ) ਸੱਤੇ ਦੀ ਧੀ ਸੀ, ਜਿਸ ਦੇ ਵਿਆਹ ਕਰਕੇ ਸਾਰਾ ਝਗੜਾ ਖੜਾ ਹੋਇਆ;

(ਸ) ਸੱਤਾ ਤੇ ਬਲਵੰਡ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਿਆ ਕਰਦੇ ਸਨ, ਨਾ ਕਿ ਗੁਰੂ ਅੰਗਦ ਸਾਹਿਬ ਦੇ ਹਜ਼ੂਰ।

ਦੂਜੀ ਵਿਸ਼ੇਸ਼ਤਾ ਇਨ੍ਹਾਂ ਟੀਕਾਵਾਂ ਦੀ ਇਹ ਹੈ ਕਿ ਪਹਿਲਾਂ ਹਰ ਪਦ ਦਾ ਅਰਥ, ਉਦਾਹਰਣ ਦੇ ਕੇ ਵਿਆਕਰਣ ਅਨੁਸਾਰ ਸਮਝਾਇਆ ਜਾਂਦਾ ਹੈ, ਫੇਰ ਤੁਕਵਾਰ ਅਰਥ ਤੇ ਅੰਤ ਵਿਚ ਸਮੁੱਚਾ ਭਾਵ ਦੇ ਕੇ ਹਰ ਤਰ੍ਹਾਂ ਨਾਲ ਪਾਠਕ ਦੀ ਨਿਸ਼ਾ ਕੀਤੀ ਹੁੰਦੀ ਹੈ।

## ੩

ਸੰਨ ੧੯੪੯ ਵਿਚ ਪੰਜਾਬ ਯੂਨੀਵਰਸਿਟੀ ਨੇ ਭਾਈ ਵੀਰ ਸਿੰਘ ਜੀ ਨੂੰ ਡਾਕਟਰ ਆਫ਼ ਓਰੀਐਂਟਲ ਲਰਨਿੰਗ ਦੀ ਡਿਗਰੀ ਪੇਸ਼ ਕੀਤੀ। ਇਸ ਤੋਂ ਪ੍ਰੇਰਿਤ ਹੋ ਕੇ ਪੰਜਾਬ ਯੂਨੀਵਰਸਿਟੀ ਦੀ ੧੯੫੦ ਦੀ ਕਾਨਵੋਕੇਸ਼ਨ ਤੋਂ ਕੁੱਝ ਪਹਿਲਾਂ ਦਾਸ ਦੀ ਪ੍ਰੇਰਨਾ ਉੱਤੇ ਸਵਰਗਵਾਸੀ ਡਾ: ਸ਼ੇਰ ਸਿੰਘ ਨੇ ਸਿੰਡੀਕੇਟ ਦੇ ਸਾਰੇ ਮੈਂਬਰਾਂ ਪਾਸ ਇਕ ਵਿਰਤੂ-ਚਿੱਠੀ ਭੇਜੀ, ਜਿਸ ਵਿਚ ਦੋ ਤਿੰਨ ਪੰਜਾਬੀ ਵਿਦਵਾਨਾਂ ਦਾ ਕੰਮ ਦੱਸ ਕੇ ਉਨ੍ਹਾਂ ਨੂੰ ਵੀ ਭਾਈ ਵੀਰ ਸਿੰਘ ਜੀ ਵਾਂਙ ਸਨਮਾਨਣ ਦੀ ਸਿਫ਼ਾਰਸ਼ ਕੀਤੀ ਗਈ ਸੀ। ਮੈਨੂੰ ਯਾਦ ਪੈਂਦਾ ਹੈ ਕਿ ਉਸ ਚਿੱਠੀ

ਵਿਚ ਪਹਿਲਾ ਨਾਂ ਪ੍ਰੋਫ਼ੈਸਰ ਸਾਹਿਬ ਸਿੰਘ ਦਾ ਸੀ। ਜਿਸ ਕੰਮ ਦੇ ਅਧਾਰ ਉੱਤੇ ਡਾਕਟਰ ਸਾਹਿਬ ਨੇ ਪ੍ਰੋ: ਸਾਹਿਬ ਸਿੰਘ ਦਾ ਨਾਂ ਇਸ ਉੱਚੇ ਸਨਮਾਨ ਦੇ ਯੋਗ ਸਮਝਿਆ, ਉਹ ਹੈ ਇਨ੍ਹਾਂ ਦੀ ਕਿਤਾਬ *ਗੁਰਬਾਣੀ ਵਿਆਕਰਣ*। ਸੱਚ ਇਹ ਹੈ ਕਿ ਜੇ ਕੋਈ ਇਕ ਕਿਤਾਬ ਪੰਜਾਬੀ ਵਿਚ ਇਸ ਉੱਚੇ ਸਨਮਾਨ ਦੀ ਹੱਕਦਾਰ ਹੈ ਤਾਂ ਉਹ ਪ੍ਰੋਫ਼ੈਸਰ ਸਾਹਿਬ ਸਿੰਘ ਦੀ ਰਚੀ ਹੋਈ *ਗੁਰਬਾਣੀ ਵਿਆਕਰਣ* ਹੀ ਹੈ[1]। ਇਸ ਦਾ ਸਰਸਰੀ ਮੁਤਾਲਿਆ ਵੀ ਪਾਠਕ ਦੇ ਮਨ ਉੱਤੇ ਲੇਖਕ ਦੀ ਅਤੁੱਟ ਮਿਹਨਤ, ਡੂੰਘੀ ਖੋਜ, ਵਿਸ਼ਾਲ ਤੇ ਨਿਸਚਿਤ ਵਾਕਫ਼ੀ ਅਤੇ ਨਿਪੁੰਨਤਾ ਦਾ ਪ੍ਰਪੱਕ ਸਿੱਕਾ ਬਿਠਾ ਦੇਂਦਾ ਹੈ। *ਗੁਰਬਾਣੀ ਵਿਆਕਰਣ* ਦੀ ਉੱਤਪੱਤੀ ਬਾਰੇ ਪ੍ਰੋਫ਼ੈਸਰ ਸਾਹਿਬ ਆਪਣੀ ਇਕ ਕਲਮੀ ਜੀਵਨੀ ਵਿਚ ਇਉਂ ਦੱਸਦੇ ਹਨ:

> "ਖ਼ਾਲਸਾ ਹਾਈ ਸਕੂਲ ਦੇ ਗੁਰਦਵਾਰੇ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਨ ਉੱਤੇ ਅਖੰਡ-ਪਾਠ ਰੱਖਿਆ ਗਿਆ। ਪਾਠ ਕਰਨ ਦੀ ਸੇਵਾ ਮੈਨੂੰ ਵੀ ਮਿਲੀ। ਸ਼ਾਮ ਵੇਲੇ ਮੈਂ ਇਕੱਲਾ ਪਾਠ ਕਰ ਰਿਹਾ ਸਾਂ। ਦੋ ਤੁਕਾਂ ਵਿਚ ਨੇੜੇ ਨੇੜੇ ਲਫ਼ਜ਼ 'ਸਬਦ' ਤਿੰਨ ਸ਼ਕਲਾਂ ਵਿਚ ਆ ਗਿਆ—ਸਬਦ, ਸਬਦੁ, ਸਬਦਿ। ਮੇਰੀ ਸੋਚ ਇਨ੍ਹਾਂ ਵਿਚ ਅਟਕ ਗਈ। ਡੇਢ ਘੰਟੇ ਦੇ ਪਾਠ ਸਮੇਂ ਮੈਂ ਇਨ੍ਹਾਂ ਦਾ ਫ਼ਰਕ ਹੀ ਸੋਚਦਾ ਰਿਹਾ। ਸੂਝ ਦੀ ਕੁਝ ਕਿਰਣ ਜਿਹੀ ਜਾਪੀ। ਘਰ ਜਾ ਕੇ ਸੰਚੀਆਂ ਕੱਢ ਕੇ ਉਸੇ ਵੇਲੇ ਹੋਰ ਭਾਲ ਕੀਤੀ, ਮੈਨੂੰ ਕੁਝ ਲੱਭ ਪਿਆ ਸੀ। ਗੁਰਬਾਣੀ ਵਿਆਕਰਣ ਦੇ ਸੂਰਜ ਦੀ ਇਹ ਪਹਿਲੀ ਝਲਕ ਸੀ, ਇਹ ਗੱਲ ਸੰਨ ੧੯੨੦ ਦੀ ਹੈ।"

ਇਸ ਤੋਂ ਬਾਅਦ ਇਨ੍ਹਾਂ ਦੀ ਇਹ ਖੋਜ ਬੜੀ ਤੇਜ਼ੀ ਨਾਲ ਜਾਰੀ ਰਹੀ। ਏਥੋਂ ਤੱਕ ਕਿ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਏਲਾਨ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵਧੀਆ ਵਿਆਕਰਣ ਲਿਖਣ ਵਾਲੇ ਨੂੰ ਇਕ ਹਜ਼ਾਰ ਰੁਪਏ ਨਕਦ ਇਨਾਮ ਦਿੱਤਾ ਜਾਏਗਾ। ਇਸ ਏਲਾਨ ਨੇ ਵਿਆਕਰਣ ਤਿਆਰ ਕਰਨ ਦੀ ਖਿੱਚ ਵਿਚ ਹੋਰ ਵਾਧਾ ਕਰ ਦਿੱਤਾ। ੧੯੩੨ ਵਿਚ ਇਹ ਵਿਆਕਰਣ ਸਿਰੇ ਚੜ੍ਹ ਗਿਆ ਪਰ ਇਸ ਨੂੰ ਛਾਪਣ ਦਾ ਮੌਕਾ ੧੯੩੮-੩੯ ਵਿਚ ਮਿਲਿਆ। ਇਸ ਦੇ ਛਪਣ ਉੱਤੇ ੧੩ ਸਤੰਬਰ ੧੯੩੯ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਇਨ੍ਹਾਂ ਨੂੰ ਇਕ ਹਜ਼ਾਰ ਰੁਪਏ ਇਨਾਮ ਦਿੱਤਾ। ਇਸ ਵਿਆਕਰਣ ਵਿਚ ਜਿਸ ਤਰ੍ਹਾਂ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਗਿਣਤੀ ਦੇ ਨੇਮਾਂ ਅੰਦਰ ਬੰਨ੍ਹਿਆ ਹੋਇਆ ਸਾਬਤ ਕੀਤਾ ਹੈ ਤੇ ਜਿਸ ਯੋਗਤਾ ਨਾਲ ਹਰ ਨੇਮ ਦੀ ਪੁਸ਼ਟੀ ਲਈ ਉਦਾਹਰਣ ਪੇਸ਼ ਕੀਤੇ ਗਏ ਹਨ, ਉਸ ਨੂੰ ਮੁੱਖ ਰੱਖ ਕੇ ਇਨ੍ਹਾਂ ਨੂੰ ਗੁਰੂ ਗ੍ਰੰਥ ਦਾ 'ਪਾਨਿਨੀ' ਕਹਿਣਾ ਅਯੋਗ ਨਹੀਂ ਹੋਵੇਗਾ। ਇਹ ਵਿਆਕਰਣ ਇਨ੍ਹਾਂ ਨੇ ਨਿਰਾ ਲਿਖ

---

੧. ਪਿੱਛੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪ ਨੂੰ ਡੀ. ਲਿਟ. ਦੀ ਡਿਗਰੀ ਦਾ ਸਨਮਾਨ ਦੇ ਕੇ ਲੇਖਕ ਦੀ ਇੱਛਾ ਨੂੰ ਪੂਰਾ ਕਰ ਦਿੱਤਾ। —*ਪ੍ਰਕਾਸ਼ਕ*

ਕੇ ਹੀ ਨਹੀਂ ਰੱਖ ਛੱਡਿਆ, ਸਗੋਂ ਇਸ ਨੂੰ ਆਪਣੀਆਂ ਸਾਰੀਆਂ ਟੀਕਾਵਾਂ ਦਾ ਆਧਾਰ ਬਣਾਇਆ ਹੈ। ਕੋਈ ਸਮਾਂ ਸੀ ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਅੰਤਲੇ ਔਂਕੜਾਂ ਤੇ ਸਿਹਾਰੀਆਂ ਨੂੰ ਬਿਲਕੁਲ ਫ਼ਾਲਤੂ ਸਮਝਿਆ ਜਾਂਦਾ ਸੀ, ਪਰ *ਗੁਰਬਾਣੀ ਵਿਆਕਰਣ* ਤੇ ਉਸ ਦੇ ਆਧਾਰ ਉੱਤੇ ਕੀਤੇ ਗਏ ਸਟੀਕਾਂ ਦੇ ਛਪਣ ਤੋਂ ਉਪਰੰਤ ਬੜੇ ਘੱਟ ਸੱਜਨ ਹਨ, ਜਿਹੜੇ ਇਨ੍ਹਾਂ ਲਗਾਂ ਦੀ ਵਿਆਕਰਣਿਕ ਮਹੱਤਾ ਨੂੰ ਨਾ ਪਛਾਣਦੇ ਹੋਣ। ਇਸ ਦਾ ਇਕ ਵੱਡਾ ਫਲ ਇਹ ਹੋਇਆ ਹੈ ਕਿ ਬਾਣੀ ਦੇ ਅਰਥਾਂ ਵਿਚ ਕਾਫ਼ੀ ਹੱਦ ਤੱਕ ਸਮਾਨਤਾ ਆਉਣ ਲੱਗ ਪਈ ਹੈ।

*ਗੁਰਬਾਣੀ ਵਿਆਕਰਣ* ਇਕ ਭਰਪੂਰ ਰਚਨਾ ਹੈ। ਭਾਸ਼ਾ-ਵਿਕਾਸ, ਉੱਚਾਰਣ-ਵਿਕਾਸ ਤੇ ਹੋਰ ਕਈ ਸੰਬੰਧਿਤ ਵਿਸ਼ਿਆਂ ਬਾਰੇ ਬੜੀ ਵਾਕਫ਼ੀ ਦਿੱਤੀ ਹੈ। ਆਪਣੇ ਅਧਿਐਨ ਨੂੰ ਵਿਗਿਆਨਿਕ ਤੇ ਆਲੋਚਨਾਤਮਿਕ ਬਣਾਉਣ ਲਈ ਬ੍ਰਜ, ਅਵਧੀ, ਖੜੀ, ਰਾਜਸਥਾਨੀ, ਮਰਹੱਟੀ, ਅਪਭ੍ਰੰਸ਼, ਪ੍ਰਾਕ੍ਰਿਤ ਤੇ ਸੰਸਕ੍ਰਿਤ ਵਿਚੋਂ ਉਦਾਹਰਣ ਦੇ ਦੇ ਕੇ ਆਪਣੇ ਪੱਖ ਨੂੰ ਸਿੱਧ ਕੀਤਾ ਹੈ; ਮਿਸਾਲ ਵਜੋਂ, ਵੇਖੋ, *ਗੁਰਬਾਣੀ ਵਿਆਕਰਣ* (ਦੂਜੀ ਐਡੀਸ਼ਨ, ਸਫ਼ਾ ੫੭)। ਏਥੇ ਇਨ੍ਹਾਂ ਨੇ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਬਹੁਤ ਸਾਰੇ ਪ੍ਰਮਾਣ ਅਜਿਹੇ ਦਿੱਤੇ ਹਨ, ਜਿਨ੍ਹਾਂ ਵਿਚ ਕਰਤਾ ਕਾਰਕ ਇਕ-ਵਚਨ ਦੇ ਅੰਤ ਵਿਚ ਔਂਕੜ ਲੱਗਾ ਹੋਇਆ ਹੈ। ਇਨ੍ਹਾਂ ਪ੍ਰਮਾਣਾਂ ਤੋਂ ਬਾਅਦ ਇਸ ਔਂਕੜ ਦੇ ਅਰਥ ਦਾ ਇਤਿਹਾਸ ਇਉਂ ਦੱਸਿਆ ਹੈ:

"ਕਰਤਾ ਕਾਰਕ ਇਕ-ਵਚਨ ਦਾ ਇਹ (ੁ) ਵਾਲਾ ਰੂਪ ਸੰਸਕ੍ਰਿਤ ਦੇ ਸਮੇਂ ਤੋਂ ਹੀ ਤੁਰਿਆ ਆ ਰਿਹਾ ਹੈ। ਆਓ, ਟਾਕਰਾ ਕਰ ਕੇ ਵੇਖੀਏ:

'ਰਾਮੁ ਝੁਰੈ ਦਲ ਮੇਲਵੈ' ਇਸ ਤੁਕ ਵਿਚੋਂ ਲਫ਼ਜ਼ 'ਝੁਰੈ' ਨੂੰ ਲਾਂਭੇ ਰੱਖ ਕੇ ਬਾਕੀ ਤੁਕ, 'ਰਾਮੁ ਦਲ ਮੇਲਵੈ' ਨੂੰ ਸੰਸਕ੍ਰਿਤ ਦੇ ਰੂਪ ਵਿਚ ਲਿਆਈਏ ਤਾਂ ਉੱਥੇ ਇਉਂ ਬਣ ਜਾਵੇਗਾ:

रामो दलं मेलयति (ਰਾਮੋ ਦਲੰ ਮੇਲਯਤਿ)

ਲਫ਼ਜ਼ रामो (ਰਾਮੋ) ਸੰਸਕ੍ਰਿਤ ਵਿਚ ਲਫ਼ਜ਼ राम (ਰਾਮ) ਤੋਂ ਕਰਤਾ ਕਾਰਕ ਇਕ-ਵਚਨ ਹੈ। ਕਰਤਾ ਕਾਰਕ ਇਕ-ਵਚਨ ਦਾ ਚਿੰਨ੍ਹ स् (:) ਹੈ, ਪਰ स् (:) ਕਈ ਕਾਰਨਾਂ ਕਰਕੇ ਕਈ ਥਾਈਂ उ (ਉ) ਬਣ ਜਾਂਦਾ ਹੈ, रामः, ਰਾਮः (ਕਰਤਾ ਕਾਰਕ ਇਕ-ਵਚਨ) ਦੇ ਥਾਂ राम + उ (ਰਾਮ + ਉ) ਹੋ ਜਾਂਦਾ ਹੈ।

ਜਿਸ ਅੱਖਰ ਨੂੰ ਪੰਜਾਬੀ ਵਿਚ ਅਸੀਂ ਮੁਕਤਾ-ਅੰਤ ਆਖਦੇ ਹਾਂ, ਸੰਸਕ੍ਰਿਤ ਵਿਚ ਉਸ ਅੱਖਰ ਦੇ ਅਖ਼ੀਰ ਵਿਚ 'अ' (ਅ) ਭੀ ਸ਼ਾਮਲ ਸਮਝਿਆ ਜਾਂਦਾ ਹੈ, 'राम' (ਰਾਮ) ਲਫ਼ਜ਼ ਦੇ ਅੰਤਲੇ 'म' (ਮ) ਵਿਚ अ (ਅ) ਭੀ ਸ਼ਾਮਲ ਹੈ।

रामो दलं मेलयति (ਰਾਮੋ ਦਲੰ ਮੇਲਯਤਿ) ਪਹਿਲਾਂ ਅਸਲ ਵਿਚ ਇਉਂ ਸੀ—रामः दलं मेलयति (ਰਾਮ: ਦਲੰ ਮੇਲਯਤਿ)।

ਲਫ਼ਜ਼ रामः 'ਰਾਮ' ਦੇ ਅੰਤਲੇ (:) ਤੋਂ उ (ਉ) ਬਣਨ ਤੇ ਲਫ਼ਜ਼ 'राम' (ਰਾਮ) ਦੇ 'म' (ਮ) ਦਾ ਅੰਤਲਾ 'अ' (ਅ) ਇਸ (ਉ) ਦੇ ਨਾਲ ਸੰਧੀ ਦੇ ਨੇਮਾਂ ਅਨੁਸਾਰ ਜੁੜ ਕੇ 'ओ' (ਓ) ਬਣ ਜਾਂਦਾ ਹੈ। ਇਸ ਤਰ੍ਹਾਂ 'रामः' (ਰਾਮ:) ਤੋਂ 'रामो' (ਰਾਮੋ) ਹੋ ਜਾਂਦਾ ਹੈ।

ਪਰ ਪ੍ਰਾਕ੍ਰਿਤ ਵਿਚ ਵਿਅੰਜਨ ਅੱਖਰਾਂ ਦੇ ਅੰਤਲੇ 'अ' (ਅ) ਦੀ ਵੱਖਰੀ ਹਸਤੀ ਨਹੀਂ ਮੰਨੀ ਗਈ। ਸੋ ਲਫ਼ਜ਼ 'रामः' (ਰਾਮ:) ਦੇ ਅੰਤਲੇ (:) ਦਾ 'उ' (ਉ) ਬਣਨ ਤੇ ਇਹ ਲਫ਼ਜ਼ 'राम' ਦੇ ਨਾਲ ਸਿੱਧਾ ਹੀ ਜੋੜਿਆ ਗਿਆ ਅਤੇ 'रामः' (ਰਾਮ:) ਤੋਂ 'रामु' (ਰਾਮੁ) ਬਣਿਆ। ਪ੍ਰਾਕ੍ਰਿਤ ਵਾਲਾ ਇਹ 'रामु' (ਰਾਮੁ) ਪੁਰਾਣੀ ਪੰਜਾਬੀ ਵਿਚ ਭੀ ਇਸੇ ਤਰ੍ਹਾਂ ਵਰਤਿਆ ਗਿਆ ਹੈ।

ਸੋ ਸੰਸਕ੍ਰਿਤ ਦਾ ਵਾਕ ਪਹਿਲੀ ਸ਼ਕਲ ਵਿਚ ਸੀ :

रामः दलं मेलयति (ਰਾਮ: ਦਲੰ ਮੇਲਯਤਿ),

ਸੰਧੀ ਦੇ ਨਿਯਮ ਨਾਲ ਇਹ ਬਣ ਗਿਆ :

रामो दलं मेलयति (ਰਾਮੋ ਦਲੰ ਮੇਲਯਤਿ),

ਪ੍ਰਾਕ੍ਰਿਤ ਵਿਚ ਇਸ ਦਾ ਰੂਪ ਹੋ ਗਿਆ :

रामु दलं मेलयइ (ਰਾਮੁ ਦਲੰ ਮੇਲਯਇ),

ਅਤੇ ਪੁਰਾਣੀ ਪੰਜਾਬੀ ਵਿਚ :

'ਰਾਮੁ ਦਲ ਮੇਲੈ' ਜਾਂ 'ਰਾਮੁ ਦਲ ਮੇਲਵੈ'।

## ੪

ਸ਼ਿਰੋਮਣੀ ਟੀਕਾਕਾਰ ਤੇ ਉੱਤਮ ਵਿਆਕਰਣ-ਵੇਤਾ ਹੋਣ ਦੇ ਨਾਲ ਨਾਲ ਪ੍ਰੋਫ਼ੈਸਰ ਸਾਹਿਬ ਸਿੰਘ ਇਕ ਸ਼ੈਲੀਕਾਰ ਵੀ ਹਨ। ਇਨ੍ਹਾਂ ਦੀ ਸ਼ੈਲੀ ਇਨ੍ਹਾਂ ਦੇ ਲੇਖਾਂ ਵਿਚ ਉਜਾਗਰ ਹੁੰਦੀ ਹੈ। ਇਹ ਲੇਖ ਹੁਣ ਤਕ ਪੰਜ ਕਿਤਾਬਾਂ ਵਿਚ ਛਪ ਚੁੱਕੇ ਹਨ, ਜਿਨ੍ਹਾਂ ਦੇ ਨਾਂ ਇਹ ਹਨ :

੧. ਧਾਰਮਿਕ ਲੇਖ[੧]।

੨. ਕੁਝ ਹੋਰ ਧਾਰਮਿਕ ਲੇਖ[੨]।

---

੧. ਅੱਜ ਕਲ੍ਹ ਇਸ ਪੁਸਤਕ ਦਾ ਨਾਂ *ਬੁਰਾਈ ਦਾ ਟਾਕਰਾ* ਹੈ।

੨. ਹੁਣ ਪੁਸਤਕ ਦਾ ਨਾਂ *ਗੁਰਬਾਣੀ ਤੇ ਇਤਿਹਾਸ ਬਾਰੇ* ਹੈ।

੩. ਗੁਰਮਤਿ ਪ੍ਰਕਾਸ਼।

੪. ਧਰਮ ਤੇ ਸਦਾਚਾਰ।

੫. ਸਰਬੱਤ ਦਾ ਭਲਾ।

ਇਨ੍ਹਾਂ ਤੋਂ ਬਿਨਾਂ ਦੋ ਮੁਕੰਮਲ ਕਿਤਾਬਾਂ *ਆਦਿ ਬੀੜ ਬਾਰੇ* ਤੇ *ਗੁਰ ਇਤਿਹਾਸ* ਛਪਣ ਲਈ ਤਿਆਰ ਪਈਆਂ ਹਨ।[੧] ਇਨ੍ਹਾਂ ਕਿਤਾਬਾਂ ਵਿਚ ਆਪ ਦੀ ਪੰਜਾਬੀ ਨਿਤਾਪ੍ਰਤਿ ਬੋਲੀ ਜਾਣ ਵਾਲੀ, ਹੌਲੀ ਫੁੱਲ ਤੇ ਹਲਕੀ ਜਿਹੀ ਸਿੱਖੀ ਪਾਣ ਵਾਲੀ ਹੁੰਦੀ ਹੈ। ਬੜੀ ਸਰਲ, ਆਪ-ਮੁਹਾਰੀ ਤੇ ਘਰੋਗੀ, ਜਿਵੇਂ ਕਿਸੇ ਨਾਲ ਗੱਲਾਂ ਕਰਦੇ ਹੋਣ, ਜਾਂ ਕੋਲ ਬਿਠਾ ਕੇ ਸਮਝਾਂਦੇ ਹੋਣ, ਜਾਂ ਕਿਸੇ ਜਾਣੇ-ਪਛਾਣੇ ਲੋਕ-ਸਮੂਹ ਦੇ ਸਾਮ੍ਹਣੇ ਖੜੇ ਹੋ ਕੇ ਭਾਸ਼ਣ ਦੇਂਦੇ ਹੋਣ। ਗ਼ੈਰ-ਰਸਮੀ ਰੰਗ ਪੈਦਾ ਕਰਨ ਵਿਚ, ਇਨ੍ਹਾਂ ਦਾ ਕਈ ਗੱਲਾਂ ਨੂੰ ਦੁਹਰਾਉਣਾ ਜਾਂ ਆਪ ਹੀ ਸ਼ੰਕੇ ਖੜੇ ਕਰ, ਆਪ ਹੀ ਉਨ੍ਹਾਂ ਦੀ ਨਿਵਿਰਤੀ ਕਰਨ ਵਾਲਾ ਢੰਗ, ਆਪ ਦੀ ਬੜੀ ਮਦਦ ਕਰਦਾ ਹੈ।

ਅਗਸਤ ੧੯੪੭ ਦੇ ਬਾਅਦ ਉੱਤਰੀ ਹਿੰਦੁਸਤਾਨ ਦੀਆਂ ਬਹੁਤ ਸਾਰੀਆਂ ਬੋਲੀਆਂ ਵਿਚ ਸੰਸਕ੍ਰਿਤ ਦੇ ਭਾਸ਼ਾਈ ਭੰਡਾਰ ਨੂੰ ਫਰੋਲ ਫਰੋਲ ਕੇ ਅੱਗੇ ਅਣਵਰਤੇ ਤੇ ਕਈ ਵਾਰੀ ਮੋਟੇ ਮੋਟੇ ਪਰ ਅਣਲੋੜੀਂਦੇ ਸ਼ਬਦ ਵਰਤਣ ਦੀ ਰੁਚੀ ਜਾਗ ਪਈ ਹੈ। ਪੰਜਾਬੀ ਨੂੰ ਉੱਨਤੀ ਦੇ ਕੁੱਝ ਅਵਸਰ ਦੇਰ ਨਾਲ, ਪਰ ਇਕ-ਦਮ ਮਿਲੇ ਤੇ ਉਹ ਵੀ ਓਦੋਂ ਜਦੋਂ ਸਾਡੇ ਦੇਸ਼ ਅੰਦਰ ਬੋਲੀ ਦੇ ਸੰਬੰਧ ਵਿਚ ਇਕ ਵੱਡਾ ਪਿਛਾਂਹ-ਖਿਚੂ ਅੰਦੋਲਨ ਜਾਰੀ ਹੈ। ਇਸ ਦਾ ਫਲ ਇਹ ਹੋਇਆ ਹੈ ਕਿ ਪੰਜਾਬੀ ਦੇ ਕਈ ਬੜੇ ਸਿਆਣੇ ਲੇਖਕ ਇਸ ਰੌੜ੍ਹ ਵਿਚ ਰੁੜ੍ਹ ਗਏ ਹਨ ਤੇ ਉਨ੍ਹਾਂ ਦੀ ਬੋਲੀ ਦਾ ਨਾਤਾ ਲੋਕ-ਮੁਹਾਵਰੇ ਤੋਂ ਦੂਰ ਹੁੰਦਾ ਜਾਂਦਾ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਸੰਸਕ੍ਰਿਤ ਦੇ ਅੱਛੇ ਵਿਦਵਾਨ ਹੋਣ ਦੇ ਬਾਵਜੂਦ ਇਸ ਰੁਚੀ ਤੋਂ ਬਚੇ ਹੋਏ ਹਨ। ਪ੍ਰਿੰਸੀਪਲ ਤੇਜਾ ਸਿੰਘ ਕਿਹਾ ਕਰਦੇ ਸਨ ਕਿ ਪ੍ਰੋ: ਸਾਹਿਬ ਸਿੰਘ ਠੀਕ ਤੇ ਪਿਆਰੀ ਪੰਜਾਬੀ ਲਿਖਣ ਵਾਲੇ ਦੋ ਚਾਰ ਲੇਖਕਾਂ ਵਿਚੋਂ ਇਕ ਹਨ। ਜਿਥੋਂ ਤਕ ਸ਼ਬਦ-ਚੋਣ ਤੇ ਟਕਸਾਲੀ ਮੁਹਾਵਰੇ ਦਾ ਸੰਬੰਧ ਹੈ, ਇਸ ਵਿਚ ਕੋਈ ਸ਼ੱਕ ਨਹੀਂ ਕਿ ਆਪ ਦਾ ਮੁਕਾਬਲਾ ਬਹੁਤ ਘੱਟ ਲੇਖਕ ਕਰਦੇ ਹਨ।

ਜਿਸ ਨਿਰਛਲ ਤੇ ਸਰਲ ਸ਼ੈਲੀ ਨਾਲ ਪ੍ਰੋਫ਼ੈਸਰ ਸਾਹਿਬ ਸਿੰਘ ਆਪਣੀ ਕੋਈ ਆਪ-ਬੀਤੀ ਬਿਆਨ ਕਰਦੇ ਹਨ, ਉਸ ਤੋਂ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਵਿਚ ਸਵੈ-ਜੀਵਨੀਕਾਰ ਬਣਨ ਦੀ ਯੋਗਤਾ ਬੜੀ ਹੈ, ਪਰ ਅਜੇ ਤੱਕ ਇਨ੍ਹਾਂ ਇਸ ਪਾਸੇ ਧਿਆਨ

---

੧. *ਆਦਿ ਬੀੜ ਬਾਰੇ* ਤੇ *ਗੁਰ ਇਤਿਹਾਸ* ਦੇ ਖਰੜੇ ਛਪ ਚੁੱਕੇ ਹਨ।
ਹੇਠ-ਲਿਖੀਆਂ ਹੋਰ ਪੁਸਤਕਾਂ ਵੀ ਛਪ ਚੁੱਕੀਆਂ ਹਨ:
*ਸਿਖੁ ਸਿਦਕੁ ਨ ਹਾਰੇ, ਸਦਾਚਾਰਕ ਲੇਖ (ਚੋਣਵੇਂ), ਸਿਮਰਨ ਦੀਆਂ ਬਰਕਤਾਂ।*

ਨਹੀਂ ਦਿੱਤਾ। ਹੁਣ ਤਕ ਜਿਨ੍ਹਾਂ ਵਿਸ਼ਿਆਂ ਨੂੰ ਅਪਣਾਇਆ ਹੈ, ਉਹ ਹਨ ਗੁਰਬਾਣੀ ਤੇ ਉਸ ਦਾ ਵਿਆਕਰਣ, ਸਿੱਖ ਧਰਮ ਤੇ ਇਤਿਹਾਸ, ਆਦਿ। ਆਪ ਨੇ ਇਨ੍ਹਾਂ ਮਜ਼ਮੂਨਾਂ ਤੋਂ ਸਿਵਾ ਕਿਸੇ ਹੋਰ ਵਿਸ਼ੇ ਉੱਤੇ ਕਲਮ ਨਹੀਂ ਚੁੱਕੀ। ਆਪ ਵਿਸ਼ੇਸ਼ ਕਰਕੇ ਧਰਮ ਦੇ ਲੇਖਕ ਹਨ, ਜਿਸ ਨੂੰ ਇਹ ਸਮਾਜ ਦੇ ਉੱਨਤ ਚੌਖਟੇ ਦਾ ਅਨੁਸਾਰੀ ਬਣਾ ਕੇ ਪੇਸ਼ ਕਰਦੇ ਹਨ। ਸਰੋਤ, ਰਵਾਇਤ ਜਾਂ ਬਹੁਤਿਆਂ ਦੀ ਮਨੌਤ ਨੂੰ ਚੁੱਪ-ਚੁਪੀਤੇ ਪਰਵਾਨ ਕਰਨ ਦੀ ਥਾਂ ਆਪ ਬਹੁਤ ਮਸਲਿਆਂ ਨੂੰ ਸੁਤੰਤਰ ਤੇ ਮੌਲਿਕ ਦ੍ਰਿਸ਼ਟੀਕੋਣ ਤੋਂ ਦੇਖਣ ਦੇ ਆਦੀ ਹਨ। ਨਤੀਜੇ ਉੱਤੇ ਪਹੁੰਚਣ ਲਈ ਆਪ ਹਮੇਸ਼ਾ ਅੰਦਰੂਨੀ ਗਵਾਹੀ ਦੀ ਭਾਲ ਕਰਦੇ ਹਨ। ਇਹ ਇਨ੍ਹਾਂ ਦੀ ਨਿੱਖੜਵੀਂ ਵਿਸ਼ੇਸ਼ਤਾਈ ਹੈ।

*('ਪੰਜਾਬੀ ਦੁਨੀਆ' ਜੁਲਾਈ ੧੯੫੨ ਵਿਚੋਂ ਧੰਨਵਾਦ ਸਹਿਤ)*

# ਪ੍ਰੋ. ਫ਼ੈਸਰ ਸਾਹਿਬ ਸਿੰਘ—ਇਕ ਸ਼ਰਧਾਂਜਲੀ

ਇਹ ਲੇਖ ਪ੍ਰੋ. ਫ਼ੈਸਰ ਪ੍ਰੀਤਮ ਸਿੰਘ ਜੀ ਨੇ, ਉਨ੍ਹਾਂ ਦੇ ਸਰੀਰ ਤਿਆਗਣ ਸਮੇਂ, ਸਮੂਹ ਪਰਵਾਰ ਵਲੋਂ ਲਿਖਿਆ ਸੀ, ਜੋ ਉਦੋਂ ਟ੍ਰੈਕਟ ਰੂਪ ਵਿਚ ਛਾਪਿਆ ਗਿਆ ਸੀ।

ਪ੍ਰੋ. ਫ਼ੈਸਰ ਸਾਹਿਬ ਸਿੰਘ ਦੀ ਕਹਾਣੀ, ਸਿਆਲਕੋਟ ਜ਼ਿਲੇ ਦੇ ਇਕ ਅਸਲੋਂ ਨਿੱਕੇ ਜਿਹੇ ਪਿੰਡ 'ਫੱਤੇਵਾਲੀ' ਦੇ ਇਕ ਬੇਹੱਦ ਗ਼ਰੀਬ ਤੇ ਕਰਜ਼ਾਈ ਹਿੰਦੂ ਹਟਵਾਣੀਏ ਦੇ ਘਰ ਜਨਮ ਲੈ ਕੇ, ਆਪਣੀ ਮਰਜ਼ੀ ਨਾਲ ਸਿੱਖ ਸੱਜਣ, ਆਪਣੇ ਮਾੜਚੂ ਜਿਹੇ ਸਰੀਰ ਉੱਤੇ ਤਰ੍ਹਾਂ ਤਰ੍ਹਾਂ ਦੇ ਰੋਗਾਂ ਵਲੋਂ ਹੁੰਦੇ ਹਮਲਿਆਂ ਤੋਂ ਬਚਣ, ਕਰਜ਼ੇ ਅਤੇ ਪਰਿਵਾਰ ਦੀਆਂ ਜ਼ਿੰਮੇਵਾਰੀਆਂ ਨੂੰ ਪੂਰੀ ਤਰ੍ਹਾਂ ਨਿਭਾਉਣ ਅਤੇ ਆਪਣੇ ਨਵੇਂ ਧਾਰੇ ਧਰਮ ਦੇ ਮੂਲ ਅਸੂਲਾਂ ਨੂੰ ਸਮਝਣ ਦੇ ਨਿਰੰਤਰ ਜਤਨਾਂ ਦੀ ਇਕ ਰੋਚਕ ਕਹਾਣੀ ਹੈ।

ਅੱਜ ਪ੍ਰੋ. ਫ਼ੈਸਰ ਸਾਹਿਬ ਸਿੰਘ ਦੇ ਅਨੇਕਾਂ ਸ਼ਾਗਿਰਦ, ਉਨ੍ਹਾਂ ਦੀਆਂ ਪੁਸਤਕਾਂ ਦੇ ਹਜ਼ਾਰਾਂ ਜਾਣੇ-ਅਣਜਾਣੇ ਪਾਠਕ, ਅਤੇ ਬਹੁਤ ਪੰਥਕ ਆਗੂ ਜਾਂ ਅਧਿਆਪਕ ਪ੍ਰੋ. ਫ਼ੈਸਰ ਸਾਹਿਬ ਸਿੰਘ ਨੂੰ ਸਿੱਖ ਧਰਮ ਤੇ ਉਸ ਦੀ ਪਵਿੱਤਰ ਕਿਤਾਬ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ-ਪਰਮਾਰਥਾਂ ਦਾ ਸਭ ਤੋਂ ਵੱਡਾ ਗਿਆਨੀ, ਵਿਆਕਰਣ ਦਾ ਪਰਬੀਨ ਗਿਆਤਾ ਅਤੇ ਸਰਲ ਪੰਜਾਬੀ ਦਾ ਉੱਤਮ ਲੇਖਕ ਮੰਨਦੇ ਹਨ, ਪਰ ਬਹੁਤ ਘੱਟ ਲੋਕਾਂ ਨੂੰ ਇਹ ਪਤਾ ਹੈ ਕਿ ਸੁਰਗਵਾਸੀ ਪ੍ਰੋ. ਫ਼ੈਸਰ ਸਾਹਿਬ ਸਿੰਘ ਦਾ ਸਾਰਾ ਜੀਵਨ ਇਕ ਨਿਡਰ ਸੰਗਰਾਮੀਏ ਦਾ ਜੀਵਨ ਸੀ, ਜਿਸ ਨੂੰ ਧੜੇ ਨਾਲੋਂ ਧਰਮ ਤੇ ਅਸੂਲ ਵਧੇਰੇ ਪਿਆਰੇ ਸਨ ਤੇ ਜਿਸ ਨੇ ਨਿਰੋਲ ਆਪਣੀ ਘਾਲ ਤੇ ਸਿਰੜ ਨਾਲ ਬਣਾਈ ਲਿਆਕਤ ਨੂੰ ਆਪਣੇ ਸਾਰੇ ਜੀਵਨ ਦੇ ਕੰਮ ਦਾ ਆਧਾਰ ਬਣਾਇਆ।

ਜਿਨ੍ਹਾਂ ਅਹੁਦਿਆਂ ਉੱਤੇ ਲੱਗਣ ਨੂੰ ਦੁਨੀਆ ਤਰੱਕੀ ਸਮਝਦੀ ਹੈ, ਪ੍ਰੋਫ਼ੈਸਰ ਸਾਹਿਬ ਸਿੰਘ ਨੇ ਉਮਰ ਭਰ ਉਨ੍ਹਾਂ ਵੱਲ ਤੱਕ ਕੇ ਵੀ ਨਾ ਵੇਖਿਆ। ਇਕ ਵਾਰੀ ਨਹੀਂ, ਕਈ ਵਾਰੀ ਉਹ ਵੱਡੀ ਤਨਖ਼ਾਹ ਵਾਲੀ ਨੌਕਰੀ ਛੱਡ ਕੇ ਛੋਟੀ ਤਨਖ਼ਾਹ ਵਾਲੀ ਨੌਕਰੀ ਪਰਵਾਨ ਕਰਦੇ ਰਹੇ, ਕਿਉਂਕਿ ਉਨ੍ਹਾਂ ਨੂੰ ਆਪਣੇ ਮਨ-ਚਿੰਦੇ ਕੰਮ ਲਈ ਸੁਖਾਵੇਂ ਮਾਹੌਲ ਦਾ ਫ਼ਿਕਰ ਵਧੇਰੇ ਹੁੰਦਾ ਸੀ ਤੇ ਤਨਖ਼ਾਹ ਦਾ ਘੱਟ।

ਇਕ ਵਾਰੀ ਸੋਝੀ ਹੋਣ ਉਪਰੰਤ, ਉਨ੍ਹਾਂ ਨੇ ਗੁਰਬਾਣੀ ਨੂੰ ਠੀਕ ਤਰ੍ਹਾਂ ਸਮਝਣ-ਸਮਝਾਉਣ, ਗੁਰਮਤਿ ਦੀ ਨਿਰੋਲਤਾ ਵਿਰੋਲਣ ਤੇ ਗੁਰ-ਇਤਿਹਾਸ ਨੂੰ ਮਨ-ਘੜਤਾਂ ਤੋਂ ਸਾਫ਼ ਕਰਨ ਨੂੰ ਆਪਣਾ ਨਿਸ਼ਾਨਾ ਮਿੱਥ ਲਿਆ। ਅਜੀਬ ਘਟਨਾ ਹੈ ਕਿ ਜਿੰਨੀ ਦੇਰ ਇਹ ਕੰਮ ਨਾ ਮੁੱਕਿਆ, ਓਨੀ ਦੇਰ ਉਹ ਆਪਣੇ ਰੋਗੀ ਸਰੀਰ ਨੂੰ ਬੇਤਰਸ ਹੋ ਕੇ ਵਾਹੁੰਦੇ ਰਹੇ ਤੇ ਜਿਉਂ ਹੀ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ, ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨ ਟੀਕਾ ਤੇ ਦਸਾਂ ਗੁਰੂਆਂ ਦੇ ਜੀਵਨ ਲਿਖਣ ਦਾ ਕੰਮ ਮੁਕੰਮਲ ਹੋਇਆ, ਉਹ ਮੰਜੇ ਉੱਤੇ ਪੈ ਗਏ, ਉਨ੍ਹਾਂ ਦੇ ਸਰੀਰ ਉੱਤੋਂ ਉਨ੍ਹਾਂ ਦੇ ਮਨ ਦੀ ਪਕੜ ਢਿੱਲੀ ਪੈ ਗਈ ਤੇ ਛੇਤੀ ਹੀ ਮਨ ਵੀ ਉਨ੍ਹਾਂ ਦਾ ਆਪਣਾ ਨਾ ਰਿਹਾ।

## ੨

ਫੱਤੇਵਾਲੀ, ਜਿੱਥੇ ੧੬-੨-੧੮੯੨ ਨੂੰ ਪ੍ਰੋਫ਼ੈਸਰ ਸਾਹਿਬ ਦਾ ਜਨਮ ਹੋਇਆ, ਸਿਆਲਕੋਟ ਜ਼ਿਲੇ ਦੀ ਪਸਰੂਰ ਤਹਿਸੀਲ ਦਾ ਇਕ ਪਿੰਡ ਸੀ। ਇਨ੍ਹਾਂ ਦੇ ਬਜ਼ੁਰਗ ਪਿੱਛੋਂ ਰਾਮ ਨਗਰ, ਜ਼ਿਲਾ ਗੁਜਰਾਂਵਾਲੇ ਤੋਂ ਏਥੇ ਆ ਕੇ ਵੱਸੇ ਹਨ। ਇਨ੍ਹਾਂ ਦੇ ਪਿਤਾ ਨੇ ਇਸ ਨਿੱਕੇ ਜਿਹੇ ਪਿੰਡ ਵਿਚ ਪਰਚੂਣ ਦੀ ਇਕ ਟੁੱਟੀ ਜਿਹੀ ਹੱਟੀ ਪਾਈ ਹੋਈ ਸੀ, ਪਰ ਕੱਲਰਾਨਾ ਇਲਾਕਾ ਹੋਣ ਦੇ ਕਾਰਨ, ਪਿੰਡ ਦੇ ਲੋਕ ਅੱਤ ਦਰਜੇ ਦੇ ਗ਼ਰੀਬ ਸਨ। ਗ਼ਰੀਬਾਂ ਵਿਚ, ਗ਼ਰੀਬ ਸ਼ਾਹ ਦੀ ਹੱਟੀ ਬਹੁਤ ਚਿਰ ਚੱਲ ਨਾ ਸਕੀ। ਪ੍ਰੋਫ਼ੈਸਰ ਸਾਹਿਬ ਦੇ ਪਿਤਾ ਦਾ ਨਾਂ ਬਾਬਾ ਹੀਰਾ ਨੰਦ ਸੀ। ਬਾਬਾ ਜੀ ਨੇ ਆਪਣੇ ਜੇਠੇ ਪੁੱਤਰ ਦਾ ਨਾਮ 'ਨੱਥੂ ਰਾਮ' ਰੱਖਿਆ। ਅਜੇ ਨੱਥੂ ਰਾਮ ਕੁੱਝ ਦਿਨਾਂ ਦਾ ਹੀ ਸੀ ਕਿ ਪਿਤਾ ਨੇ ਫੱਤੇਵਾਲੀ ਛੱਡ ਕੇ 'ਥਰਪਾਲ' ਪਿੰਡ ਵਿਚ ਜਾ ਹੱਟੀ ਪਾਈ।

'ਥਰਪਾਲ', ਪੰਜਾਬੀ ਸਾਹਿੱਤ ਦੇ ਜਾਣਕਾਰਾਂ ਵਿਚ ਇਸ ਕਰਕੇ ਪ੍ਰਸਿੱਧ ਹੈ ਕਿ ਏਥੇ ਪੰਜਾਬੀ ਦੇ ਪ੍ਰਸਿੱਧ ਕਵੀ ਹਾਸ਼ਮ ਨੂੰ ਮਹਾਰਾਜਾ ਰਣਜੀਤ ਸਿੰਘ ਵੱਲੋਂ ਜਾਗੀਰ ਮਿਲੀ ਹੋਈ ਸੀ। ਬਾਲਕ ਨੱਥੂ ਰਾਮ ਨੂੰ ਹਾਸ਼ਮ ਦੇ ਸਪੁੱਤਰ, ਮੌਲਵੀ ਹਯਾਤ ਸ਼ਾਹ ਪਾਸੋਂ ਆਪਣੀ ਮੁੱਢਲੀ ਤਾਲੀਮ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮੌਲਵੀ ਹਯਾਤ ਸ਼ਾਹ ਆਪ ਵੀ ਸ਼ਾਇਰ ਸੀ। ਇਸ ਖ਼ਾਨਦਾਨੀ ਸ਼ਾਇਰ ਨੇ ਬਾਲਕ ਨੱਥੂ ਰਾਮ ਦੇ ਸਿਰ ਉੱਤੇ ਪਤਾ ਨਹੀਂ ਕਿਸ ਅਲੌਕਿਕ ਹਮਦਰਦੀ ਨਾਲ ਭਰਿਆ ਹੱਥ ਰੱਖਿਆ ਤੇ ਕੈਸੀ ਰਹੱਸਮਈ ਦ੍ਰਿਸ਼ਟੀ ਨਾਲ ਤੱਕਿਆ ਕਿ ਬਾਲਕ ਨੇ ਸ਼ੁਰੂ ਤੋਂ ਹੀ ਵਿਦਿਆ ਦੇ ਖੇਤਰ ਵਿਚ ਚਮਕਣਾ ਸ਼ੁਰੂ ਕਰ ਦਿੱਤਾ।

ਬਾਲਕ ਨੱਥੂ ਰਾਮ ਦੀ ਪੜ੍ਹਾਈ ਦੀ ਕਥਾ ਵੀ ਕਾਫ਼ੀ ਨਿਰਾਲੀ ਹੈ। ਇਸ ਕਥਾ ਦਾ ਇਕ ਭਾਗ ਪੜ੍ਹਨ ਵਾਲੇ ਦੀ ਹੋਰ ਅਗੇਰੇ ਪੜ੍ਹਨ ਦੀ ਤੀਬਰ-ਇੱਛਾ, ਅਤੇ ਪਿਤਾ, ਮਾਤਾ, ਭਰਾਵਾਂ ਤੇ ਹਮਦਰਦਾਂ ਦੀ ਇਸ ਇੱਛਾ ਦੀ ਪੂਰਤੀ ਲਈ ਕੀਤੀਆਂ ਕੁਰਬਾਨੀਆਂ ਨੇ ਮੱਲਿਆ ਹੋਇਆ ਹੈ, ਤੇ ਦੂਜਾ ਭਾਗ ਉਨ੍ਹਾਂ ਵਿਘਨਾਂ ਨੇ, ਜੋ ਹਰ ਪੜਾਅ ਉੱਤੇ ਰਾਹ ਰੋਕਣ ਲਈ ਬਾਹਾਂ ਖਿਲਾਰ ਕੇ ਖੜੇ ਹੁੰਦੇ ਰਹੇ।

ਪਿਉ ਆਪ ਭਾਵੇਂ ਦੋ ਡੰਗ ਦੀ ਰੋਟੀ ਵੱਲੋਂ ਆਤੁਰ ਸੀ, ਪਰ ਉਸ ਨੇ ਬੱਚੇ ਨੂੰ ਪੜ੍ਹਾਈ ਵਲੋਂ ਨਾ ਹਟਾਇਆ। ਆਪਣੀ ਜੀਵਨ-ਕਹਾਣੀ ਵਿਚ ਪ੍ਰੋਫ਼ੈਸਰ ਸਾਹਿਬ ਨੇ ਬੜੇ ਨਿੱਘ ਨਾਲ ਪਹਿਲੀ ਜਮਾਤ ਦੇ ਇਮਤਿਹਾਨ ਵਾਲੇ ਦਿਨ ਦੀ ਯਾਦ ਤਾਜ਼ਾ ਕੀਤੀ ਹੈ, ਜਦੋਂ ਉਨ੍ਹਾਂ ਦੇ ਪਿਤਾ ਨੇ, ਆਪਣੇ ਸਪੁੱਤਰ ਦੀ ਹੱਲਾ-ਸ਼ੇਰੀ ਲਈ, ਇਕ ਧੇਲਾ ਉਸ ਦੀ ਤਲੀ ਉੱਤੇ ਟਿਕਾਇਆ ਸੀ। ਇਕ ਧੇਲਾ ਅੱਧੇ ਪੈਸੇ ਦੇ ਬਰਾਬਰ ਹੁੰਦਾ ਸੀ।

ਰੱਈਏ ਤਹਿਸੀਲ ਦੇ ਪ੍ਰਾਇਮਰੀ ਸਕੂਲ ਵਿਚ ਉਨ੍ਹਾਂ ਨੂੰ ਮੌਲਵੀ ਹਯਾਤ ਸ਼ਾਹ ਵਰਗਾ ਇਕ ਹੋਰ ਹਮਦਰਦ ਉਸਤਾਦ, ਕਾਜ਼ੀ ਜਲਾਲਦੀਨ, ਟੱਕਰ ਗਿਆ, ਜਿਸ ਨੇ ਅੱਗੇ ਪੜ੍ਹਨ ਲਈ ਆਪਣੇ ਸ਼ਾਗਿਰਦ ਦੇ ਪਿਤਾ ਨੂੰ ਕਾਫ਼ੀ ਪ੍ਰੇਰਨਾ ਦਿੱਤੀ, ਜਿਸ ਕਰਕੇ 'ਗੋਤਾ ਫ਼ਤੇਗੜ੍ਹ' ਨਾਮ ਦੇ ਕਸਬੇ ਦੇ ਵਰਨੈਕੂਲਰ ਮਿਡਲ ਸਕੂਲ ਵਿਚ ਉਨ੍ਹਾਂ ਦਾ ਦਾਖ਼ਲਾ ਸੌਖਾ ਹੋ ਗਿਆ। ਵਰਨੈਕੂਲਰ ਮਿਡਲ ਤੋਂ ਬਾਅਦ ਉਨ੍ਹਾਂ ਦਿਨਾਂ ਵਿਚ ਹਾਈ ਸਕੂਲਾਂ ਵਿਚ, ਜੂਨੀਅਰ-ਸਪੈਸ਼ਲ ਤੇ ਸੀਨੀਅਰ ਸਪੈਸ਼ਲ ਕਲਾਸਾਂ ਹੁੰਦੀਆਂ ਸਨ, ਜਿਨ੍ਹਾਂ ਵਿਚ ਸਿਰਫ਼ ਅੰਗਰੇਜ਼ੀ ਹੀ ਪੜ੍ਹਾਈ ਜਾਂਦੀ ਸੀ। ਹਾਈ ਸਕੂਲ, ਪਸਰੂਰ ਤੋਂ ਉਰ੍ਹਾਂ ਕੋਈ ਹੋਰ ਹੈ ਨਹੀਂ ਸੀ।

ਚੰਗੇ ਨੰਬਰ ਆ ਜਾਣ ਦੇ ਕਾਰਨ, ਮਿਡਲ ਵਿਚ ੬ ਰੁਪਏ ਮਾਹਵਾਰ ਵਜ਼ੀਫ਼ਾ ਵੀ ਲਗ ਗਿਆ।

ਜੂਨੀਅਰ-ਸਪੈਸ਼ਲ ਕਲਾਸ ਵਿਚ ਪੜ੍ਹਦਿਆਂ ਉਨ੍ਹਾਂ ਸਿੱਖ ਫ਼ੌਜੀਆਂ ਦੇ ਜੱਥੇ ਤੋਂ ਪ੍ਰਭਾਵਿਤ ਹੋ ਕੇ ਆਪਣੇ ਆਪ ਇਹ ਫ਼ੈਸਲਾ ਕੀਤਾ ਕਿ ਮੈਨੂੰ ਵੀ ਕੇਸ ਰੱਖ ਲੈਣੇ ਚਾਹੀਦੇ ਹਨ। ੧੯੦੬ ਵਿਚ ਉਨ੍ਹਾਂ ਨੇ ਸਿੰਘ ਸਭਾ, ਕਲਾਸਵਾਲਾ ਵਿਚ ਅੰਮ੍ਰਿਤ ਛੱਕ ਕੇ ਸਿੰਘ ਸੱਜਣ ਦੀ ਸੱਧਰ ਪੂਰੀ ਕੀਤੀ ਤੇ ਆਪਣਾ ਨਾਮ 'ਨੱਥੂ ਰਾਮ' ਤੋਂ 'ਸਾਹਿਬ ਸਿੰਘ' ਰੱਖ ਲਿਆ।

ਏਥੇ ਹੀ ਨੌਂਵੀਂ ਜਮਾਤ ਵਿਚ ਆਪ ਨੇ ਫ਼ਾਰਸੀ ਛੱਡ ਕੇ ਸੰਸਕ੍ਰਿਤ ਲੈ ਲਈ ਤੇ ਆਪਣੀ ਮਿਹਨਤ ਦਾ ਸਦਕਾ ਪਹਿਲੇ ਇਮਤਿਹਾਨ ਵਿਚ ਹੀ ਆਪਣੀ ਕਲਾਸ ਵਿਚ ਫ਼ਸਟ ਰਹਿ ਗਏ। ਅੱਗੇ ਜਾ ਕੇ ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਵਿਚ ਸੰਸਕ੍ਰਿਤ ਨੇ ਆਪ ਦੀ ਚੰਗੀ ਬਾਂਹ ਫੜੀ।

੧੯੦੭ ਵਿਚ ਆਪ ਦੇ ਪਿਤਾ ਦਾ ਚਲਾਣਾ ਹੋ ਗਿਆ। ਘਰ ਵਿਚ ਹੋਰ ਵੀ ਮਾਇਕ ਤੰਗੀ ਵਰਤ ਗਈ। ਦਸਵੀਂ ਜਮਾਤ ਦਾ ਦਾਖ਼ਲਾ ਭੇਜਣ ਲਈ ਉਨ੍ਹਾਂ ਦੀ ਵਿਧਵਾ ਭੂਆ ਨੇ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਕਰਜ਼ਾ ਚੁੱਕਿਆ। ਦਸਵੀਂ ਜਮਾਤ ਤੋਂ ਪਿੱਛੋਂ ੧੫ ਰੁਪਏ ਉਤੇ ਮਿਡਲ ਸਕੂਲ ਸਾਂਗਲਾ ਵਿਚ ਨੌਕਰੀ ਸ਼ੁਰੂ ਕੀਤੀ, ਪਰ ਕੁਝ ਚਿਰ ਪਿੱਛੋਂ ਜਵਾਬ ਮਿਲ ਗਿਆ। ਹੱਠ ਕਰਕੇ ਡੀ. ਏ. ਵੀ. ਕਾਲਜ, ਲਾਹੌਰ ਵਿਚ ਦਾਖ਼ਲਾ ਲੈ ਲਿਆ, ਪਰ ਫ਼ੀਸ ਜੋਗੇ ਪੈਸੇ ਕਿਥੋਂ ਆਉਂਦੇ ? ਕੁਝ ਦਿਨ ਲਾਹੌਰ ਦੀਆਂ ਗਲੀਆਂ ਦੀ ਮਿੱਟੀ ਛਾਣਨ ਤੋਂ ਪਿੱਛੋਂ ਘਰ ਪਰਤਣਾ ਪਿਆ। ਡਾਕਖ਼ਾਨੇ ਦੀ ਕਲਰਕੀ ਲਈ ਇੰਟਰਵਿਊ ਦੀ ਚਿੱਠੀ ਘਰ ਪਹੁੰਚੀ ਤਾਂ ਸਿਆਲਕੋਟ ਪਹੁੰਚਣ ਲਈ ਕਿਰਾਏ ਜੋਗੇ ਪੈਸੇ ਘਰ ਦੇ ਕਿਸੇ ਜੀ ਪਾਸੋਂ ਨਾ ਨਿਕਲੇ। ਇਸ ਘਰ ਨੂੰ ਉਧਾਰ ਦੇਣੋਂ ਲੋਕ ਅੱਗੇ ਹੀ ਕੰਨੀ ਕਤਰਾਉਂਦੇ ਸਨ, ਪਰ ਘਰ ਦੀ ਸਫ਼ਾਈ ਕਰਨ ਵਾਲੀ ਨੇ ਤਰਸ ਖਾ ਕੇ ਦੋ ਰੁਪਏ ਆਪਣੇ ਕੋਲੋਂ ਲਿਆ ਦਿੱਤੇ। ਇੰਟਰਵਿਊ ਵਿਚ ਕਾਮਯਾਬ ਹੋਏ ਤੇ ੨੦ ਰੁਪਏ ਮਹੀਨੇ ਉਤੇ ਕਲਰਕੀ ਸ਼ੁਰੂ ਕੀਤੀ। ਇਕ ਦਿਨ ਅੱਗੇ ਪੜ੍ਹਨ ਦਾ ਉਬਾਲ ਜੋ ਉਠਿਆ, ਨੌਕਰੀ ਤੋਂ ਅਸਤੀਫ਼ਾ ਦੇ, ਦੋ ਰੁਪਏ ਜੇਬ ਵਿਚ ਪਾ, ਸਿਧੇ ਲਾਹੌਰ ਜਾ ਪਹੁੰਚੇ। ਪਹੁੰਚਣ ਸਮੇਂ ਜੇਬ ਵਿਚ ਕੁੱਲ ਛੇ ਸੱਤ ਆਨੇ ਸਨ। ਪੰਡਿਤ ਵਿਤਸਤਾ ਪ੍ਰਸਾਦ ਛਿਦਾ ਨੇ, ਜੋ ਆਪ ਦੇ ਉਸਤਾਦ ਰਹੇ ਸਨ ਤੇ ਆਪ ਦੇ

ਗੁਣਾਂ ਦੇ ਬਹੁਤ ਪ੍ਰਸੰਸਕ ਸਨ, ਆਪ ਨੂੰ ਆਪਣੇ ਘਰ ਰੱਖਿਆ, ਕਪੜੇ ਸਿਵਾ ਕੇ ਦਿਤੇ ਤੇ ਦਿਆਲ ਸਿੰਘ ਕਾਲਜ ਵਿਚ ਦਾਖ਼ਲਾ ਲੈ ਦਿੱਤਾ। ਐਫ਼. ਏ. ਦਿਆਲ ਸਿੰਘ ਕਾਲਜ ਵਿਚ ਪਾਸ ਕਰ ਕੇ ਬੀ. ਏ. ਦਾ ਇਮਤਿਹਾਨ ਗੌਰਮਿੰਟ ਕਾਲਜ, ਲਾਹੌਰ ਵਿਚੋਂ ਪਾਸ ਕੀਤਾ ਤੇ ਖ਼ਾਲਸਾ ਸਕੂਲ, ਫ਼ਰੂਕਾ ਵਿਚ ੭੫ ਰੁਪਏ ਮਾਹਵਾਰ ਉਤੇ ਜਾ ਲੱਗੇ। ਉਥੋਂ ਗੁਜਰਾਂਵਾਲੇ ਦੇ ਖ਼ਾਲਸਾ ਕਾਲਜ ਵਿਚ ਸੰਸਕ੍ਰਿਤ ਦੇ ਲੈਕਚਰਰ ਦੀ ਹੈਸੀਅਤ ਵਿਚ ੭੦ ਰੁਪਏ ਮਾਹਵਾਰ ਉਤੇ ਨੌਕਰੀ ਮਿਲ ਗਈ। ਇਸੇ ਕਾਲਜ ਵਿਚ ਪਹਿਲੀ ਵਾਰੀ, ਉਨ੍ਹਾਂ ਦਾ ਬਾਵਾ ਹਰਕ੍ਰਿਸ਼ਨ ਸਿੰਘ ਜੀ ਤੇ ਭਾਈ ਜੋਧ ਸਿੰਘ ਜੀ ਨਾਲ ਸੰਬੰਧ ਬਣਿਆ। ਸਭ ਤੋਂ ਪਹਿਲਾ ਕੰਮ ਆਪ ਨੇ ਪੁਰਾਣੇ ਕਰਜ਼ੇ ਲਾਹੁਣ ਦਾ ਕੀਤਾ।

੧੯੨੧ ਵਿਚ ਆਪ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਜਾ ਲੱਗੇ। ਸ਼੍ਰੋਮਣੀ ਕਮੇਟੀ ਦੀ ਮਨੋ-ਬਿਰਤੀ ਉਸ ਵੇਲੇ ਸਰਕਾਰ ਨਾਲ ਟੱਕਰ ਲੈਣ ਵਾਲੀ ਬਣੀ ਹੋਈ ਸੀ, ਇਸ ਲਈ ਕਮੇਟੀ ਦੇ ਦਫ਼ਤਰ ਵਿਚ ਆਉਣ ਦਾ ਮਤਲਬ ਸੀ ਪੰਥਕ ਰਾਜਨੀਤੀ ਵਿਚ ਘੜੀਸੇ ਜਾਣਾ। ੧੯੨੨ ਨੂੰ ਗੁਰੂ ਕੇ ਬਾਗ ਦੇ ਮੋਰਚੇ ਵੇਲੇ, ਆਪ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਦੂਜੀ ਗ੍ਰਿਫ਼ਤਾਰੀ ਜੈਤੋ ਦੇ ਮੋਰਚੇ ਵੇਲੇ ੧੯੨੩ ਵਿਚ ਹੋਈ। ੧੯੨੭ ਵਿਚ ਆਪ ਮੁੜ ਕੇ ਖ਼ਾਲਸਾ ਕਾਲਜ, ਗੁਜਰਾਂਵਾਲੇ ਵਿਚ ਚਲੇ ਗਏ। ਸ਼੍ਰੋਮਣੀ ਕਮੇਟੀ ਵਿਚ ਉਸ ਵੇਲੇ ਉਹ ੨੫੦ ਰੁਪਏ ਲੈਂਦੇ ਸਨ। ਕਾਲਜ ਨੇ ਉਨ੍ਹਾਂ ਨੂੰ ੧੫੦ ਰੁਪਏ ਦੇਣੇ ਮਨਜ਼ੂਰ ਕੀਤੇ। ਉਥੋਂ ਆ ਕੇ ਕੁੱਝ ਚਿਰ ਲਈ ਫੇਰ ਸ਼੍ਰੋਮਣੀ ਕਮੇਟੀ ਵਿਚ ਸੁਪ੍ਰਿੰਟੈਂਡੈਂਟ ਲੱਗੇ, ਪਰ ੧੯੩੬ ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਲੈਕਚਰਰ ਨਿਯੁਕਤ ਹੋ ਗਏ। ਏਥੇ ਆਪ ਪੰਜਾਬੀ ਵੀ ਪੜ੍ਹਾਉਂਦੇ ਸਨ ਤੇ ਸਿੱਖ ਧਰਮ ਬਾਰੇ ਵੀ ਕਲਾਸਾਂ ਲੈਂਦੇ ਸਨ। ਆਪਣੀ ਉਮਰ ਦਾ ਬਹੁਤਾ ਹਿੱਸਾ ਉਨ੍ਹਾਂ ਨੇ ਇਸੇ ਕਾਲਜ ਵਿਚ ਬਿਤਾਇਆ, ਜਿੱਥੇ ਭਾਈ ਜੋਧ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ, ਡਾ: ਗੰਡਾ ਸਿੰਘ, ਪ੍ਰੋਫ਼ੈਸਰ ਸੰਤ ਸਿੰਘ ਸੇਖੋਂ, ਪ੍ਰੋਫ਼ੈਸਰ ਵਰਿਆਮ ਸਿੰਘ ਤੇ ਪ੍ਰੋਫ਼ੈਸਰ ਮੋਹਨ ਸਿੰਘ ਵਰਗੇ ਪ੍ਰਸਿੱਧ ਸੱਜਨ ਇਨ੍ਹਾਂ ਦੇ ਸਾਥੀ ਸਨ।

ਖ਼ਾਲਸਾ ਕਾਲਜ ਵਿਚੋਂ ੧੯੫੨ ਵਿਚ ਰੀਟਾਇਰ ਹੋਏ ਤਾਂ ਉਨ੍ਹਾਂ ਦੀ ਨਿਯੁਕਤੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਪ੍ਰਿੰਸੀਪਲ ਵਜੋਂ ਹੋ ਗਈ। ੧੯੬੨ ਵਿਚ ਆਪ ਨੇ ਆਪਣੇ ਸਪੁੱਤਰ ਡਾ: ਦਲਜੀਤ ਸਿੰਘ ਦੇ

ਕੋਲ ਸਿੱਧਵਾਂ-ਬੇਟ ਵਿਚ ਰਹਿਣ ਲਈ, ਇਸ ਕਾਲਜ ਤੋਂ ਅਸਤੀਫ਼ਾ ਦੇ ਦਿੱਤਾ। ੧੯੬੪ ਵਿਚ ਜਦੋਂ ਫੇਰ ਡਾਕਟਰ ਸਾਹਿਬ ਦੀ ਬਦਲੀ ਅੰਮ੍ਰਿਤਸਰ ਵਿਚ ਹੋਈ ਤਾਂ ਸਿੱਖ ਮਿਸ਼ਨਰੀ ਕਾਲਜ ਵਿਚ ਕੁੱਝ ਕਲਾਸਾਂ ਲੈਣ ਲਈ ਉਨ੍ਹਾਂ ਨੂੰ ਫੇਰ ਮਨਾ ਲਿਆ ਗਿਆ। ਜਦੋਂ ਡਾਕਟਰ ਦਲਜੀਤ ਸਿੰਘ ਪਟਿਆਲੇ ਚਲੇ ਗਏ ਤਾਂ ਉਥੇ ੧੯੬੮ ਵਿਚ ਗੁਰਮਤਿ ਕਾਲਜ ਵਿਚ ਕੁੱਝ ਚਿਰ ਕਲਾਸਾਂ ਲੈਂਦੇ ਰਹੇ। ਇਹ ਉਨ੍ਹਾਂ ਦੀ ਆਖ਼ਰੀ ਮੁਲਾਜ਼ਮਤ ਸੀ।

## ੩

ਪ੍ਰੋਫ਼ੈਸਰ ਸਾਹਿਬ ਦਾ ਸਰੀਰ ਕਦੀ ਵੀ ਬਹੁਤਾ ਤਗੜਾ ਨਹੀਂ ਸੀ। ਕੱਦ ਵੀ ਵਿਚਕਾਰਲੇ ਮੇਲ ਦਾ ਹੀ ਸੀ। ਬਚਪਨ ਵਿਚ, ਜਦੋਂ ਅਜੇ ਰੋੜੇ ਸਨ, ਤਾਂ ਉਨ੍ਹਾਂ ਦੀ ਕਮਜ਼ੋਰੀ ਕੁਝ ਵਧੇਰੇ ਹੀ ਉੱਘੜ ਕੇ ਦਿੱਸਦੀ ਹੋਵੇਗੀ। ਆਪਣੀ ਜੀਵਨੀ ਵਿਚ ਇਕ ਥਾਂ ਆਪ ਨੇ ਲਿਖਿਆ ਹੈ:

> "ਮੈਂ ਸਾਰੀ ਜਮਾਤ ਵਿਚੋਂ ਸਰੀਰ ਦਾ ਕਮਜ਼ੋਰ ਤੇ ਕੱਦੋਂ ਛੋਟਾ ਸਾਂ। ਕਦੇ ਕਦੇ ਪੰਡਤ ਜੀ ਆਖਿਆ ਕਰਨ, ਨੱਥੂ ਰਾਮਾ, ਅਗਾਂਹ ਤੇਰੇ ਪੁੱਤਰ-ਪੋਤਰੇ ਢਾਂਗਿਆਂ ਨਾਲ ਬਤਾਊਂ ਲਾਹਿਆ ਕਰਨਗੇ!"

ਸਰੀਰ ਦੀ ਨਿਰਬਲਤਾ ਕਰਕੇ ਹਰ ਰੋਗ ਉਨ੍ਹਾਂ ਨੂੰ ਆ ਦਬੋਚਦਾ ਸੀ ਤੇ ਰੋਗਾਂ ਕਰਕੇ ਸਰੀਰ ਅੱਗੋਂ ਹੋਰ ਕਮਜ਼ੋਰ ਹੋ ਜਾਂਦਾ ਸੀ। ਪੰਜਾਬ ਵਿਚ ਜਿੰਨੀਆਂ ਵੀ ਵਬਾਵਾਂ ਫੈਲਦੀਆਂ ਰਹੀਆਂ, ਤਕਰੀਬਨ ਸਾਰੀਆਂ ਵਿਚ ਉਨ੍ਹਾਂ ਨੂੰ ਦੱਛਣਾ ਮਿਲਦੀ ਰਹੀ। ਮਿਆਦੀ ਬੁਖ਼ਾਰ ਹੋਇਆ ਤਾਂ ਮਰਦੇ ਮਰਦੇ ਬਚੇ; ਮਾਤਾ ਨਿਕਲੀ ਤਾਂ ਵੀ ਅਗਲੇ ਘਰੋਂ ਹੋ ਕੇ ਮੁੜੇ; ਮਲੇਰੀਏ ਨੇ ਹੱਲਾ ਬੋਲਿਆ ਤਾਂ ਬੋਲੋ-ਜੀ-ਰਾਮ ਹੋ ਹੀ ਚੱਲਿਆ ਸੀ; ਇਨਫ਼ਲੂਐਨਜ਼ੇ ਦੀ ਵਬਾ ਨੇ ਹਜ਼ਾਰਾਂ-ਲੱਖਾਂ ਦੀ ਗਿਣਤੀ ਵਿਚ ਲੋਕਾਂ ਦਾ ਘਾਣ ਕੀਤਾ ਤੇ ਪ੍ਰੋਫ਼ੈਸਰ ਸਾਹਿਬ ਉਤੇ ਵੀ ਭਰਪੂਰ ਵਾਰ ਕੀਤਾ; ਖ਼ੂਨੀ ਬਵਾਸੀਰ ਨੇ ਕਈ ਵਾਰੀ ਤਗੜਾ ਹੱਲਾ ਕੀਤਾ—ਏਥੋਂ ਤੱਕ ਕਿ ਇਕ ਵਾਰੀ ਤਾਂ ਰੱਥ ਉਤੇ ਪਾ ਕੇ ਹੀ ਪਿੰਡੋਂ ਅੰਮ੍ਰਿਤਸਰ ਲਿਆਂਦੇ ਗਏ, ਕਿਉਂਕਿ ਬਵਾਸੀਰ ਨੇ ਸਾਹ-ਸਤ ਕੋਈ ਨਹੀਂ ਸੀ ਰਹਿਣ ਦਿੱਤਾ, ਪਰ ਜਿਵੇਂ-ਕਿਵੇਂ ਉਹ ਹਰ ਬੀਮਾਰੀ ਦੇ ਵਾਰ ਤੋਂ ਬਚਦੇ ਰਹੇ।

ਬੀਮਾਰੀਆਂ ਦੇ ਕਾਰਨ ਉਨ੍ਹਾਂ ਨੂੰ ਦੇਸੀ ਨੁਸਖ਼ੇ ਇਕੱਠੇ ਕਰਨ ਦਾ ਸ਼ੌਕ ਪੈ ਗਿਆ। ਨਾਲ ਹੋਮਿਓਪੈਥੀ ਤੇ ਬਾਇਓਕੈਮਿਕ ਦਵਾਈਆਂ ਦਾ ਵੀ ਕਾਫ਼ੀ ਅਭਿਆਸ ਹੋ ਗਿਆ। ਕਈ ਵਾਰੀ ਇਨ੍ਹਾਂ ਨੁਸਖ਼ਿਆਂ ਤੇ ਦਵਾਈਆਂ ਨਾਲ ਆਪਣੇ ਪਰਿਵਾਰ ਦੇ ਨਿੱਕੇ ਮੋਟੇ ਰੋਗ ਠੀਕ ਵੀ ਕਰ ਲੈਂਦੇ ਸਨ ਤੇ ਆਂਢ-ਗੁਆਂਢ ਨੂੰ ਸਲਾਹ ਮਸ਼ਵਰਾ ਜਾਂ ਦਵਾਈ ਵੀ ਦੇ ਦਿਆ ਕਰਦੇ ਸਨ। ਰੋਗਾਂ ਨੇ ਹੀ ਸਰੀਰ ਨੂੰ ਯੋਗ-ਆਸਣਾਂ ਰਾਹੀਂ ਰਿਸ਼ਟ-ਪੁਸ਼ਟ ਰੱਖਣ ਵਾਲੇ ਪਾਸੇ ਲਾਇਆ। ਜਿੰਨੀ ਦੇਰ ਸਿਹਤ ਨੇ ਆਗਿਆ ਦਿੱਤੀ, ਉਹ ਹਰ ਰੋਜ਼ ਬਾਕਾਇਦਾ ਥੋੜੇ ਜਿਹੇ ਆਸਣ ਕਰਦੇ ਰਹੇ, ਪਰ ਅੰਤਿਮ ਬੀਮਾਰੀ, ਜੋ ਪਾਰਕਿਨਸਨ ਦੇ ਨਾਂ ਹੇਠ ਪ੍ਰਚਲਤ ਹੈ, ਘਾਤਿਕ ਸਾਬਤ ਹੋਈ ਤੇ ਇਸੇ ਬੀਮਾਰੀ ਨਾਲ ਅੱਠ ਸਾਲ ਘੋਲ ਕਰਨ ਦੇ ਉਪਰੰਤ ਆਪ ੨੯ ਅਕਤੂਬਰ, ੧੯੭੭ ਨੂੰ ਆਪਣੇ ਸਭ ਤੋਂ ਛੋਟੇ ਸਪੁੱਤਰ ਡਾ: ਦਲਜੀਤ ਸਿੰਘ ਦੇ ਘਰ ੫੭, ਜੋਸ਼ੀ ਕਾਲੋਨੀ, ਅੰਮ੍ਰਿਤਸਰ ਵਿਚ ਸਵੇਰੇ ੯-੦੦ ਵਜੇ, ਤਕਰੀਬਨ ਦੋ ਮਹੀਨੇ ਦੀ ਬੇਹੋਸ਼ੀ ਦੇ ਉਪਰੰਤ ਆਖ਼ਰੀ ਫ਼ਤਹ ਬੁਲਾ ਗਏ।

## ੪

ਗ਼ਰੀਬੀ, ਹਿੰਦੁਸਤਾਨ ਵਿਚ ਜੰਮਣ ਵਾਲੇ ਕਰੋੜਾਂ ਬੰਦਿਆਂ ਨੂੰ, ਆਪਣੇ ਮੁਲਕ ਵਲੋਂ ਗੁੜ੍ਹਤੀ ਵਿਚ ਮਿਲੀ, ਪਹਿਲੀ ਦਾਤ ਹੁੰਦੀ ਹੈ। ਅਨੇਕਾਂ ਜੀਉਣ-ਜੋਗੇ ਬੰਦੇ, ਗ਼ਰੀਬੀ ਕਰਕੇ, ਜੀਉਣ-ਜੋਗੇ ਨਹੀਂ ਰਹਿੰਦੇ, ਕਿਉਂਕਿ ਉਨ੍ਹਾਂ ਲਈ ਗ਼ਰੀਬੀ ਦੇ ਚਿੱਕੜ ਵਿਚੋਂ ਨਿਕਲਣਾ ਅਸੰਭਵ ਹੁੰਦਾ ਹੈ। ਗ਼ਰੀਬੀ ਦਾ ਪਹਿਲਾ ਹਮਲਾ ਮਨੁੱਖੀ ਸਵੈਮਾਨ ਉਤੇ ਹੁੰਦਾ ਹੈ, ਜਿਸ ਬਿਨਾਂ ਮਨੁੱਖ, ਮਨੁੱਖ ਅਖਵਾਉਣ ਦਾ ਹੱਕਦਾਰ ਨਹੀਂ ਰਹਿੰਦਾ। ਜੇ ਇਉਂ ਨਾ ਹੁੰਦਾ ਤਾਂ ਸਾਡੇ ਰਾਜਸੀ ਤੇ ਸਮਾਜਿਕ ਪ੍ਰਬੰਧ ਵਿਚ ਲੱਖਾਂ ਮਨੁੱਖ ਆਪਣੇ ਵਰਗੇ ਹੋਰ ਮਨੁੱਖਾਂ ਅੱਗੇ ਹੱਥ ਟੱਡੀ, ਲਿਲ੍ਹਕੜੀਆਂ ਨਾ ਕੱਢਦੇ ਫਿਰਦੇ। ਪ੍ਰੋਫ਼ੈਸਰ ਸਾਹਿਬ ਸਿੰਘ ਨੂੰ ਅਤਿ ਦਰਜੇ ਦੀ ਗ਼ਰੀਬੀ ਵਿਚੋਂ ਲੰਘਣਾ ਪਿਆ ਸੀ, ਪਰ ਉਨ੍ਹਾਂ ਨੇ ਆਪਣਾ ਹੱਕ ਮੰਗਣ ਤੋਂ ਕਦੀ ਸੰਕੋਚ ਨਾ ਕੀਤਾ। ਜਿਹੜੇ ਮਿਹਰਬਾਨ ਖ਼ੁਸ਼ੀ ਨਾਲ ਮਾਇਕ ਤੰਗੀ ਵੇਲੇ ਉਨ੍ਹਾਂ ਨੂੰ ਮਾਇਕ ਸਹਾਇਤਾ ਦੇਣੀ ਮੰਨੇ, ਉਨ੍ਹਾਂ ਪਾਸੋਂ ਉਨ੍ਹਾਂ ਨੇ ਸਹਾਇਤਾ ਵੀ ਲਈ ਅਤੇ ਸਾਰੀ ਉਮਰ ਉਨ੍ਹਾਂ ਦੇ ਇਹਸਾਨਮੰਦ ਤੇ ਧੰਨਵਾਦੀ ਵੀ ਰਹੇ,

ਪਰ ਆਪਣੀ ਗ਼ਰੀਬੀ ਕਰਕੇ ਕਿਸੇ ਵੱਡੇ ਨੂੰ ਸਪੱਸ਼ਟ ਗੱਲ ਕਹਿਣ ਤੋਂ ਝਕਣ ਜਾਂ ਡਰਨ ਵਾਲੇ ਮਾਨਸਿਕ ਛੱਪੇ ਤੋਂ ਉਹ ਸਦਾ ਮੁਕਤ ਰਹੇ।

ਅਤਿ ਦਰਜੇ ਦੀ ਗ਼ਰੀਬੀ ਵਿਚੋਂ ਨਿਕਲ ਕੇ, ਜਦੋਂ ਉਹ ਆਪਣੇ ਸਾਕ-ਸਨਬੰਧੀਆਂ ਨਾਲ ਕਿਤੇ ਉਚੇਰੀ ਪਦਵੀ ਉਤੇ ਬਿਰਾਜਮਾਨ ਹੋ ਗਏ, ਗੁਜ਼ਾਰਾ ਵੀ ਚੰਗਾ ਤੁਰਨ ਲੱਗ ਪਿਆ ਤੇ ਪਰ੍ਹੇ ਵਿਚ ਮਾਣ ਸਤਿਕਾਰ ਵੀ ਚੋਖਾ ਮਿਲਣ ਲੱਗ ਪਿਆ ਤਾਂ, ਧਿਆਨ-ਯੋਗ ਗੱਲ ਇਹ ਹੈ ਕਿ ਉਨ੍ਹਾਂ ਦਾ ਸਵੈਮਾਣ, ਹੰਕਾਰ ਵਿਚ ਨਾ ਵੱਟਿਆ। ਉਹ ਦੋ ਵਰ੍ਹੇ ਲਾਹੌਰ ਦੇ ਗੌਰਮਿੰਟ ਕਾਲਜ ਦੇ ਵਿਦਿਆਰਥੀ ਰਹਿ ਚੁੱਕੇ ਸਨ। ਓਦੋਂ ਇਸ ਕਾਲਜ ਵਿਚ ਪੜ੍ਹੇ ਹੋਏ ਵਿਦਿਆਰਥੀ ਆਪਣੇ ਆਪ ਨੂੰ ਫ਼ੈਸ਼ਨ ਦੇ ਸਰਦਾਰ ਮੰਨਿਆ ਕਰਦੇ ਸਨ। ਅੱਵਲ ਤਾਂ ਕੋਈ ਗ਼ਰੀਬ ਓਥੇ ਪੜ੍ਹਨੇ ਹੀ ਨਹੀਂ ਸੀ ਪੈਂਦਾ, ਪਰ ਜੇ ਕੋਈ, ਗ਼ਲਤੀ ਨਾਲ, ਪ੍ਰੋ: ਸਾਹਿਬ ਸਿੰਘ ਵਰਗਾ ਦਾਖ਼ਲ ਹੋ ਹੀ ਜਾਂਦਾ ਸੀ ਤਾਂ ਉਹ ਆਪਣੀ ਗ਼ਰੀਬੀ ਲੁਕਾਉਣ ਦੇ ਜਤਨਾਂ ਵਿਚ, ਬੜੀ ਵਾਰੀ ਦੂਜਿਆਂ ਵਰਗਾ ਹੀ ਹੰਕਾਰੀ ਰੂਪ ਧਾਰਨ ਕਰ ਲੈਂਦਾ ਸੀ, ਪਰ ਪ੍ਰੋਫ਼ੈਸਰ ਸਾਹਿਬ ਸਿੰਘ ਦੇ ਸੁਭਾ ਦੀ ਸਾਦਗੀ, ਤੇ ਆਪਣਾ ਗ਼ਰੀਬ ਪਿੱਛਾ ਨਾ ਲੁਕਾਉਣ ਦੀ ਆਦਤ ਨੇ, ਉਨ੍ਹਾਂ ਨੂੰ ਸਵੈਮਾਣ ਤੇ ਹੰਕਾਰ ਵਿਚ ਨਿਰਣਾ ਕਰ ਸਕਣ ਵਾਲੀ ਇਕ ਆਦਰਸ਼-ਵਿਅਕਤੀ ਬਣਾ ਦਿੱਤਾ ਸੀ।

ਉਨ੍ਹਾਂ ਦੀ ਮੂੰਹ-ਫਟ ਸਪੱਸ਼ਟਤਾ ਦਾ ਆਮ ਤੌਰ ਉੱਤੇ ਗੁੱਸਾ ਨਹੀਂ ਸੀ ਮਨਾਇਆ ਜਾਂਦਾ, ਕਿਉਂਕਿ ਸਭ ਜਾਣਦੇ ਸਨ ਕਿ ਪ੍ਰੋਫ਼ੈਸਰ ਸਾਹਿਬ ਨੇ ਕੋਈ ਗੱਲ ਵਲਾਵੇਂ ਨਾਲ ਨਹੀਂ ਕਰਨੀ। ਇਸ ਦੀਆਂ ਕੁੱਝ ਸੁਆਦਲੀਆਂ ਕਹਾਣੀਆਂ ਉਹ ਆਪ ਲਿਖ ਗਏ ਹਨ ਤੇ ਕੁੱਝ ਹਰ ਉਸ ਆਦਮੀ ਨੂੰ ਚੇਤੇ ਹੋਣਗੀਆਂ, ਜਿਸ ਨੂੰ ਉਨ੍ਹਾਂ ਨਾਲ ਕਦੀ ਵਾਹ ਪਿਆ।

੧੯੨੯ ਵਿਚ ਉਨ੍ਹਾਂ ਨੇ ਗੁਜਰਾਂਵਾਲੇ ਕਾਲਜ ਦੀ ਨੌਕਰੀ, ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਨੌਕਰੀ ਦੀ ਆਸ ਉੱਤੇ ਛੱਡ ਦਿੱਤੀ, ਪਰ ਅੱਗੋਂ ਖ਼ਾਲਸਾ ਕਾਲਜ ਵਾਲੇ ਮੁੱਕਰ ਗਏ, ਕਿਉਂਕਿ ਸਰਕਾਰ ਵਲੋਂ ਕੋਈ ਇਸ਼ਾਰਾਂ ਹੋ ਗਿਆ ਸੀ। ਉਸ ਵੇਲੇ ਪੰਜਾਬ ਸਰਕਾਰ ਦੀ ਐਗਜ਼ੈਕਟਿਵ ਕੌਂਸਲ ਦੇ ਮੈਂਬਰ, ਸਰ ਸੁੰਦਰ ਸਿੰਘ ਮਜੀਠੀਆ, ਕਾਲਜ ਦੇ ਕਰਤਾ-ਧਰਤਾ ਸਨ। ਪ੍ਰੋਫ਼ੈਸਰ ਸਾਹਿਬ ਉਨ੍ਹਾਂ ਨੂੰ ਉਨ੍ਹਾਂ ਦੀ ਕੋਠੀ ਜਾ ਮਿਲੇ।

ਆਪਣੇ ਸ਼ਬਦਾਂ ਵਿਚ ਉਸ ਘਟਨਾ ਨੂੰ ਉਨ੍ਹਾਂ ਨੇ ਪੰਨਾ ੧੭੯ ਤੋਂ ੧੮੦ ਤਕ ਬਿਆਨ ਕੀਤਾ ਹੈ।

ਪ੍ਰੋਫ਼ੈਸਰ ਸਾਹਿਬ ਸਿੰਘ ਦੀ ਇਹੀ ਨਿਧੜਕਤਾ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਸ: ਬਿਸ਼ਨ ਸਿੰਘ ਨਾਲ ਮੇਲ ਦੀ ਕਥਾ ਵਿਚੋਂ ਦਿਸਦੀ ਹੈ, ਜੋ ਸਫ਼ਾ ੧੮੦-੮੧ ਤੋਂ ਪੜ੍ਹੀ ਜਾ ਸਕਦੀ ਹੈ।

ਜਦੋਂ ਖ਼ਾਲਸਾ ਕਾਲਜ ਵਿਚ ੧੨੦ ਰੁਪਏ ਉਤੇ ਨਿਯੁਕਤੀ ਹੋਈ ਤਾਂ ਉਨ੍ਹਾਂ ਨੂੰ ਖ਼ਾਲਸਾ ਕਾਲਜ ਵਿਚ ਕਿਰਾਇਆ ਦੇਣਾ ਕੁਝ ਔਖਾ ਪ੍ਰਤੀਤ ਹੋਇਆ। ਇਹ ਕਹਾਣੀ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਸਫ਼ਾ ੧੮੪-੮੫ 'ਤੇ ਪੜ੍ਹ ਵੇਖੋ।

ਇਸ ਤਰ੍ਹਾਂ ਦੀ ਮੂੰਹ-ਫਟ ਸਪੱਸ਼ਟਤਾ ਨੂੰ ਕਈ ਲੋਕ ਰੁੱਖਾਪਣ ਵੀ ਸਮਝ ਲੈਂਦੇ ਸਨ, ਪਰ ਉਨ੍ਹਾਂ ਨੂੰ ਜਿਨ੍ਹਾਂ ਨੇ ਨੇੜਿਓਂ ਹੋ ਕੇ ਵੇਖਿਆ ਸੀ, ਉਹ ਜਾਣਦੇ ਹਨ ਕਿ ਅਸਲ ਵਿਚ ਉਹ ਰੁੱਖੇ ਨਹੀਂ ਸਨ, ਸਪੱਸ਼ਟ ਸਨ। ਰੁੱਖੇ ਹੁੰਦੇ ਵੀ ਸਨ ਤਾਂ ਨਾਢੂ ਖ਼ਾਨਾਂ ਨਾਲ, ਦੁਖੀਆਂ-ਦਰਦੀਆਂ ਲਈ ਉਨ੍ਹਾਂ ਦਾ ਦਿਲ ਹਮੇਸ਼ਾ ਦ੍ਰਵਿਆ ਹੀ ਰਹਿੰਦਾ ਸੀ।

ਪ੍ਰੋਫ਼ੈਸਰ ਸਾਹਿਬ ਨੇ ਆਪਣੀ ਮਰਜ਼ੀ ਨਾਲ ਕੇਸ ਰੱਖੇ ਸਨ, ਆਪਣੀ ਮਰਜ਼ੀ ਨਾਲ ਹੀ ਉਨ੍ਹਾਂ ਨੇ ਅੰਮ੍ਰਿਤ ਛਕਿਆ ਸੀ, ਆਪਣੀ ਮਰਜ਼ੀ ਨਾਲ ਉਨ੍ਹਾਂ ਖ਼ਾਲਸਾ ਸਕੂਲਾਂ ਤੇ ਕਾਲਜਾਂ ਅਤੇ ਸ਼੍ਰੋਮਣੀ ਕਮੇਟੀ ਦੀ ਨੌਕਰੀ ਕਰਨੀ ਪਸੰਦ ਕੀਤੀ ਸੀ। ਜਿਸ ਕੰਮ ਆਪ ਲੱਗੇ ਸਨ, ਇਸ ਕੰਮ ਉਤੇ ਸੈਂਕੜੇ ਲੋਕ ਲੱਗਦੇ ਆਏ ਹਨ, ਪਰ ਕੋਈ ਵਿਰਲੇ ਹੋਣਗੇ ਜਿਨ੍ਹਾਂ ਨੇ ਆਪਣੇ ਕੰਮ ਵਿਚ ਪ੍ਰੋਫ਼ੈਸਰ ਸਾਹਿਬ ਸਿੰਘ ਵਰਗਾ ਗੰਭੀਰ ਸ਼ੌਕ ਲਿਆ ਹੋਵੇਗਾ। ਕਰੜੀ ਮਿਹਨਤ ਤੇ ਲਗਨ ਦੇ ਕਾਰਨ ਛੇਤੀ ਹੀ ਪ੍ਰੋਫ਼ੈਸਰ ਸਾਹਿਬ ਦਾ ਨਾਂ ਪੰਥ ਦੇ ਚੋਟੀ ਦੇ ਵਿਦਵਾਨਾਂ ਵਿਚ ਉਭਰਨ ਲੱਗ ਪਿਆ ਤੇ ਮਾਨਤਾ ਮਿਲਣੀ ਵੀ ਸ਼ੁਰੂ ਹੋ ਗਈ। ਸ਼੍ਰੋਮਣੀ ਕਮੇਟੀ ਨੇ ਉਨ੍ਹਾਂ ਦੀ ਇਕ ਪੁਸਤਕ, *ਗੁਰਬਾਣੀ ਵਿਆਕਰਣ* ਉਤੇ ਉਨ੍ਹਾਂ ਨੂੰ ਇਨਾਮ ਦਿੱਤਾ, ਪੈਪਸੂ ਸਰਕਾਰ ਨੇ ਆਪ ਦੀ ਵਿਦਵਤਾ ਦਾ ਸਤਿਕਾਰ ਕਰਦਿਆਂ ਆਪ ਨੂੰ ੧੯੫੨ ਵਿਚ ਸਰਕਾਰੀ ਪੱਧਰ ਉਤੇ ਸਤਿਕਾਰਿਆ, ਬੈਂਕਾਕ (ਥਾਈਲੈਂਡ) ਦੀ ਸਿੰਘ ਸਭਾ ਨੇ ਸਿਰੋਪਾਓ ਦਿੱਤਾ ਅਤੇ ੧੯੭੧ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਡੀ. ਲਿਟ. ਦੀ ਔਨਰੇਰੀ ਡਿਗਰੀ ਪੇਸ਼ ਕੀਤੀ।

ਇਉਂ ਨਿਰਮਾਣ ਹੋਣ ਦੇ ਬਾਵਜੂਦ, ਅਤੇ ਬਾਵਜੂਦ ਕਿਸੇ ਪ੍ਰਾਪੇਗੰਡੇ ਦੀ ਅਣਹੋਂਦ ਦੇ, ਸੰਗਤਾਂ ਤੇ ਸੰਸਥਾਵਾਂ ਵਲੋਂ ਪ੍ਰੋਫ਼ੈਸਰ ਸਾਹਿਬ ਦੀ ਘਾਲ ਦਾ ਮੁੱਲ ਪੈਂਦਾ ਹੀ ਆਇਆ ਹੈ।

ਆਪ ਨੇ ਸਾਰੇ ਪਾਸਿਓਂ ਕੰਨੀ ਖਿਸਕਾ ਕੇ ਕੇਵਲ ਗੁਰੂ ਗ੍ਰੰਥ ਸਾਹਿਬ, ਗੁਰਮਤਿ ਤੇ ਗੁਰ-ਇਤਿਹਾਸ ਦੀ ਮੁਹਾਰਤ ਅਤੇ ਸਿੱਖ-ਸਮਾਜ ਵਿਚ ਆਈਆਂ ਕੁਚਾਲਾਂ ਦੀ ਸੁਧਾਈ ਤਕ ਹੀ ਆਪਣੇ ਆਪ ਨੂੰ ਸੀਮਿਤ ਰਖਿਆ ਹੋਇਆ ਸੀ, ਪਰ ਇਹ ਕੋਈ ਛੋਟੀ-ਮੋਟੀ ਸੀਮਾ ਨਹੀਂ ਸੀ। ਗੁਰੂ ਗ੍ਰੰਥ ਸਾਹਿਬ ਆਪਣੇ ਆਪ ਵਿਚ ਇਕ ਅਥਾਹ ਸਾਗਰ ਹੈ, ਜਿਸ ਦੇ ਅਰਥਾਂ ਦੀ ਪ੍ਰਥਾ, ਉਸ ਵੇਲੇ ਤਕ ਪੂਰੀ ਤਰ੍ਹਾਂ ਬੱਝੀ ਨਹੀਂ ਸੀ ਹੋਈ। ਪ੍ਰੋਫ਼ੈਸਰ ਸਾਹਿਬ ਨੂੰ ਪਾਠ ਕਰਦਿਆਂ, ਸ਼ਬਦ-ਜੋੜਾਂ ਦੀ ਭਿੰਨਤਾ ਤੋਂ, ਗੁਰੂ ਗ੍ਰੰਥ ਸਾਹਿਬ ਦੇ ਵਿਆਕਰਣ ਦੀ ਕੁੱਝ ਕੁੱਝ ਸੋਝੀ ਹੋਈ ਸੀ। ਆਪ ਨੇ ਗੱਲ ਨੂੰ ਓਥੇ ਹੀ ਛੱਡਣ ਦੀ ਥਾਂ ਲੱਕ-ਤੋੜਵੀਂ ਮਿਹਨਤ ਕੀਤੀ ਤੇ ਗੁਰਬਾਣੀ ਵਿਆਕਰਣ ਬਾਰੇ ਉਹ ਪ੍ਰਮਾਣਿਕ ਕਿਤਾਬ ਤਿਆਰ ਕੀਤੀ ਜੋ ਗੁਰੂ ਗ੍ਰੰਥ ਸਾਹਿਬ ਦੇ ਵਿਦਿਆਰਥੀਆਂ ਲਈ ਹਮੇਸ਼ਾ ਪ੍ਰੇਰਨਾ ਦਾ ਇਕ ਸੋਮਾ ਬਣੀ ਰਹੇਗੀ। ਆਪ ਨੇ ਦਸਾਂ ਗੁਰੂ ਸਾਹਿਬਾਨ ਦੇ ਜੀਵਨ ਤਿਆਰ ਕੀਤੇ, ਆਪਣੀ ਜੀਵਨੀ ਲਿਖੀ ਤੇ ਲੇਖਾਂ ਦੀਆਂ ਕਿਤਾਬਾਂ ਵੀ ਲਿਖੀਆਂ।

ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਤੋਂ ਇਲਾਵਾ ਬਾਬਾ ਫ਼ਰੀਦ, ਸੁੰਦਰ, ਸੱਤੇ-ਬਲਵੰਡ, ਭੱਟਾਂ ਅਤੇ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਤੇ ਪਿੱਛੋਂ ਦੇ ਭਗਤਾਂ ਦੀ ਬਾਣੀ ਮੌਜੂਦ ਹੈ। ਇਨ੍ਹਾਂ ਵਿਚੋਂ ਕਈ ਹੋਰ ਪ੍ਰਾਂਤਾਂ ਤੇ ਵੱਖਰੀਆਂ ਬੋਲੀਆਂ ਬੋਲਣ ਵਾਲੇ ਸਨ। ਇਨ੍ਹਾਂ ਦੇ ਸਾਂਸਕ੍ਰਿਤਕ ਪਿਛੋਕੜ ਭਿੰਨ ਭਿੰਨ ਸਨ। ਇਸ ਲਈ ਇਕੋ ਨੁਕਤੇ ਨੂੰ ਪ੍ਰਗਟਾਉਣ ਲਈ ਵੱਖ ਵੱਖ ਬਿੰਬਾਂ ਤੇ ਮੁਹਾਵਰਿਆਂ ਦੀ ਵਰਤੋਂ ਕਰਦੇ ਹਨ। ਇਸ ਤੋਂ ਇਲਾਵਾ, ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਐਸੇ ਸ਼ਬਦ ਆਉਂਦੇ ਹਨ, ਜਿਨ੍ਹਾਂ ਦੇ ਅਰਥ ਇਕ ਤਰ੍ਹਾਂ ਕੀਤੇ ਜਾਣ ਤਾਂ ਕੁੱਝ, ਤੇ ਦੂਜੀ ਤਰ੍ਹਾਂ ਕੀਤੇ ਜਾਣ ਤਾਂ ਕੁੱਝ ਹੋਰ ਬਣ ਜਾਂਦੇ ਹਨ। ਇਹੋ ਜਿਹੇ ਕਾਰਨਾਂ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਟੀਕਾਕਾਰ ਦਾ ਕੰਮ ਲੋਹਾ ਚੱਬਣ ਦੇ ਤੁੱਲ ਔਖਾ ਸਮਝਣਾ ਚਾਹੀਦਾ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਲਈ ਇਹ ਕੰਮ ਹੋਰ ਵੀ ਔਖਾ ਸੀ, ਕਿਉਂਕਿ ਉਨ੍ਹਾਂ ਨੇ ਗੁਰਬਾਣੀ ਦੇ ਕਈ ਪਾਠ ਕਰਨ ਉਪਰੰਤ ਗੁਰੂ-ਮਤਿ ਬਾਰੇ ਆਪਣੇ ਲਈ ਪੱਕੇ ਵਿਚਾਰ ਬਣਾ ਲਏ ਹੋਏ ਸਨ, ਜੋ ਉਨ੍ਹਾਂ ਨੂੰ ਹਰ ਸ਼ਬਦ

ਦੀ ਟੀਕਾ ਵਿਚ ਸਿੱਧ ਕਰਨੇ ਪੈਂਦੇ ਸਨ। ਮਸਲਨ, ਉਨ੍ਹਾਂ ਦਾ ਇਹ ਨਿਸਚਾ ਸੀ ਕਿ ਗੁਰੂ ਸਾਹਿਬਾਨ ਕਿਸੇ ਅਵਤਾਰ, ਦੇਵੀ ਦੇਵਤਾ ਜਾਂ ਮਨੁੱਖ ਨੂੰ ਨਹੀਂ ਸਨ ਧਿਆਉਂਦੇ, ਇਸ ਲਈ ਜਿੱਥੇ ਵੀ ਕਿਤੇ ਆਪ ਤੋਂ ਪਹਿਲਾਂ ਦੇ ਟੀਕਾਕਾਰਾਂ ਨੇ ਐਸੇ ਅਰਥ ਕੀਤੇ ਹੋਏ ਸਨ, ਜਿਨ੍ਹਾਂ ਤੋਂ ਉਪਰੋਕਤ ਅਰਥਾਂ ਦਾ ਝਾਉਲਾ ਪੈਂਦਾ ਸੀ, ਉੱਥੇ ਉਨ੍ਹਾਂ ਨੂੰ ਆਪਣਾ ਵੱਖਰਾ ਮੱਤ ਉਸ ਸ਼ਬਦ ਦੀ ਭਾਸ਼ਾ ਦੇ ਵਿਚੋਂ ਉਜਾਗਰ ਕਰਨਾ ਪੈਂਦਾ ਸੀ। ਮਿਸਾਲ ਵਜੋਂ, ਗੁਰੂ ਅਰਜਨ ਸਾਹਿਬ ਦਾ ਇਕ ਪ੍ਰਸਿੱਧ ਸ਼ਬਦ ਹੈ, ਜਿਸ ਵਿਚ ਆਪ ਨੇ ਮੋਹਨ ਦੇ ਉੱਚੇ ਦੁਆਰਿਆਂ ਦਾ ਮੰਗਲ ਗਾਇਆ ਹੋਇਆ ਹੈ। ਤਕਰੀਬਨ ਹਰ ਇਤਿਹਾਸਕਾਰ ਤੇ ਟੀਕਾਕਾਰ ਇਸ ਸ਼ਬਦ ਨੂੰ ਉਸ ਮੋਹਨ ਵੱਲ ਸੰਬੋਧਿਤ ਹੋਇਆ ਮੰਨਦਾ ਹੈ, ਜਿਸ ਦੇ ਪਾਸ ਗੁਰਬਾਣੀ ਤੇ ਭਗਤ-ਬਾਣੀ ਦੀਆਂ ਸੈਂਚੀਆਂ ਸਾਂਭੀਆਂ ਪਈਆਂ ਸਨ, ਪਰ ਪ੍ਰੋ: ਸਾਹਿਬ ਸਿੰਘ ਗੁਰੂ ਅਰਜਨ ਸਾਹਿਬ ਵੱਲੋਂ ਬਾਬਾ ਮੋਹਨ ਦੇ ਮੰਗਲ ਗਾਉਣ ਨੂੰ ਗੁਰੂ-ਮਤਿ ਦੇ ਅਨੁਕੂਲ ਨਹੀਂ ਮੰਨਦੇ। ਇਸ ਲਈ ਉਹ ਮੋਹਨ ਦੇ ਅਰਥ ਪਰਮਾਤਮਾ ਵਾਲੇ ਕਰਦੇ ਹਨ। ਪ੍ਰੋਫ਼ੈਸਰ ਸਾਹਿਬ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਇਕ ਤੁਕ ਨੂੰ ਵੀ ਕਿਸੇ ਦੂਜੀ ਤੁਕ ਦੇ ਵਿਰੋਧੀ ਅਰਥਾਂ ਵਾਲੀ ਮੰਨਣ ਤੋਂ ਇਨਕਾਰੀ ਹਨ। ਇਸੇ ਤਰ੍ਹਾਂ ਕਰਾਮਾਤਾਂ ਬਾਰੇ ਉਨ੍ਹਾਂ ਦਾ ਰਵੱਈਆ ਇਹ ਹੈ ਕਿ ਗੁਰੂ ਸਾਹਿਬਾਨ ਦਾ ਇਨ੍ਹਾਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਇਸ ਲਈ, ਗੁਰੂ ਸਾਹਿਬਾਨ ਦੇ ਨਾਵਾਂ ਨਾਲ ਜੁੜੀਆਂ ਕਰਾਮਾਤਾਂ ਨੂੰ ਉਹ ਸ਼ਰਧਾਲੂਆਂ ਵਲੋਂ ਉਨ੍ਹਾਂ ਉੱਤੇ ਠੋਸੀਆਂ ਹੋਈਆਂ ਗੱਲਾਂ ਸਮਝਦੇ ਹਨ। ਉਨ੍ਹਾਂ ਨੇ ਗੁਰੂ ਸਾਹਿਬਾਨ ਦੇ ਜਿਹੜੇ ਜੀਵਨ ਤਿਆਰ ਕੀਤੇ ਹਨ, ਉਨ੍ਹਾਂ ਵਿਚ ਕਰਾਮਾਤਾਂ ਨੂੰ ਕੋਈ ਥਾਂ ਨਹੀਂ ਦਿੱਤੀ।

ਅਸਲ ਵਿਚ ਪ੍ਰੋਫ਼ੈਸਰ ਸਾਹਿਬ ਇਕਹਿਰਾ ਜੀਵਨ ਜੀਉਂਦੇ ਸਨ। ਜਿੱਥੇ ਉਨ੍ਹਾਂ ਦੀ ਸ਼ਰਧਾ ਸੀ, ਉੱਥੇ ਕਿੰਤੂ ਨੂੰ ਨਹੀਂ ਸੀ ਵੜਨ ਦੇਂਦੇ ਤੇ, ਜਿੱਥੇ ਉਨ੍ਹਾਂ ਨੂੰ ਭਰਮ-ਭੁਲੇਖਾ ਲਗਦਾ ਸੀ ਉਸ ਨੂੰ ਆਪਣੇ ਅਮਲ ਨੇੜੇ ਵੀ ਨਹੀਂ ਸਨ ਫਟਕਣ ਦੇਂਦੇ। ਉਨ੍ਹਾਂ ਦੇ ਵਿਸ਼ਵਾਸ ਤੇ ਅਮਲ ਵਿਚ ਵਿੱਥ ਨਹੀਂ ਸੀ ਹੁੰਦੀ। ਜੇ ਉਨ੍ਹਾਂ ਨੂੰ ਇਹ ਖ਼ਿਆਲ ਹੋ ਗਿਆ ਕਿ ਸੰਗਰਾਂਦ, ਮੱਸਿਆ ਜਾਂ ਪੁੰਨਿਆ ਵਿਚ ਕੋਈ ਵਖਰਾਪਨ ਨਹੀਂ ਹੁੰਦਾ, ਉਹ ਬਾਕੀ ਦੇ ਦਿਨਾਂ ਵਰਗੇ ਹੀ ਸਾਧਾਰਨ ਦਿਨ ਹੁੰਦੇ ਹਨ, ਤਾਂ ਇਸ ਦਾ ਪ੍ਰਚਾਰ ਕੋਠੇ ਉੱਤੇ ਖੜੇ ਹੋ ਕੇ ਕਰਨਾ ਸ਼ੁਰੂ ਕਰ

ਦਿੱਤਾ। ਜੇ ਵਿਆਹ ਉੱਤੇ ਫ਼ਾਲਤੂ ਖ਼ਰਚਿਆਂ ਦੇ ਫ਼ਜ਼ੂਲ ਹੋਣ ਬਾਰੇ ਮਨ ਬਣ ਗਿਆ ਤਾਂ ਵਿਆਹ ਦੀ ਰਸਮ ਨੂੰ ਇਸ ਹੱਦ ਤੱਕ ਸਾਦਾ ਬਣਾਇਆ ਕਿ ਮੁੰਡੇ ਦਾ ਵਿਆਹ ਹੋ ਜਾਣਾ ਤੇ ਗਵਾਂਢੀਆਂ ਨੂੰ ਪਤਾ ਪਿੱਛੋਂ ਲੱਗਣਾ। ਦੋ ਲੜਕਿਆਂ ਦੇ ਵਿਆਹ ਸਮੇਂ ਉਹ ਆਪ ਘਰ ਵਿਚ ਹੀ ਸੰਜੇ ਰਹੇ ਤੇ ਵੱਡੇ ਭਰਾ ਜਾ ਕੇ ਛੋਟੇ ਭਰਾ ਨੂੰ ਫੇਰੇ ਦਿਵਾ ਲਿਆਏ। ਆਪਣੀ ਛੋਟੀ ਲੜਕੀ ਦੀ ਸ਼ਾਦੀ ਉਨ੍ਹਾਂ ਚੀਫ਼ ਖ਼ਾਲਸਾ ਦੀਵਾਨ ਦੇ ਗੁਰਦੁਆਰੇ ਵਿਚ, ਬਿਨਾ ਆਪਣੇ ਸੰਬੰਧੀਆਂ ਨੂੰ ਬੁਲਾਏ ਹੀ ਕਰ ਦਿੱਤੀ।

ਹਰ ਤਰ੍ਹਾਂ ਦੇ ਭੇਖੀਆਂ ਤੋਂ ਉਨ੍ਹਾਂ ਨੂੰ ਨਫ਼ਰਤ ਸੀ। ਆਪ ਵੀ ਉਨ੍ਹਾਂ ਨੇ ਸਾਰੀ ਉਮਰ ਕਿਸੇ ਤਰ੍ਹਾਂ ਦੇ ਭੇਖ ਦਾ ਉਛਾੜ ਆਪਣੇ ਉਤੇ ਨਾ ਚੜ੍ਹਨ ਦਿੱਤਾ।

ਸੇਵਕ ਦੀ ਪ੍ਰੀਤ ਓੜਕ ਨਿਭ ਗਈ ਹੈ। ਪਰਿਵਾਰ ਨੇ ਅੰਤਿਮ ਬੀਮਾਰੀ ਵੇਲੇ, ਬਿਨਾ ਕਿਸੇ ਵਿਅਕਤੀ ਜਾਂ ਸੰਸਥਾ ਦੀ ਸਹਾਇਤਾ ਲਏ, ਜਿੰਨੀ ਵੀ ਹੋ ਸਕੀ, ਉਨ੍ਹਾਂ ਦੀ ਸੇਵਾ ਕਰਨ ਦੀ ਕੋਸ਼ਿਸ਼ ਕੀਤੀ। ਸਾਡੇ ਮਾਤਾ ਜੀ ਨੇ, ਜਿਸ ਲਗਨ ਤੇ ਸ਼ਰਧਾ ਨਾਲ, ਆਪਣੇ ਮਨ ਤੇ ਤਨ ਦੇ ਸਾਰੇ ਸੁਖ ਤਿਆਗ ਕੇ ਉਨ੍ਹਾਂ ਦੀ ਜੋ ਸੇਵਾ ਕੀਤੀ ਹੈ, ਉਸ ਲਈ ਸਾਰਾ ਪਰਿਵਾਰ ਰਲ ਕੇ, ਉਨ੍ਹਾਂ ਦਾ ਰਿਣ ਨਹੀਂ ਚੁਕਾ ਸਕਦਾ, ਭਾਵੇਂ ਇਸ ਪਾਸੇ ਵਲ ਜਤਨਸ਼ੀਲ ਜ਼ਰੂਰ ਹੋਵੇਗਾ। ਪਰ ਇਕ ਰਿਣ ਐਸਾ ਹੈ ਜੋ ਆਪ ਦੇ ਨਿੱਜੀ ਪਰਿਵਾਰ ਦੀ ਵਿੱਤ ਤੋਂ ਬਾਹਰਾ ਹੈ ਤੇ ਉਹ ਹੈ ਸਮੁੱਚੇ ਪੰਥ ਨੂੰ ਇਕ ਵਿਦਵਤਾ ਵਾਲਾ ਆਧਾਰ ਮੁਹੱਈਆ ਕਰਨ ਦਾ। ਕਦੀ ਦਸਾਂ ਜਿਲਦਾਂ ਵਿਚ ਤਿਆਰ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛਾਪਣ ਤੋਂ ਇਨਕਾਰ ਕਰ ਦਿੱਤਾ ਸੀ, ਹੁਣ ਇਹੀ ਜਿਲਦਾਂ ਅਨੇਕ ਜਗਿਆਸੂਆਂ ਲਈ ਹਵਾਲਾ-ਪੁਸਤਕਾਂ ਹਨ।

ਵੈਸੇ ਤਾਂ ਪ੍ਰੋਫ਼ੈਸਰ ਸਾਹਿਬ ਦੀ ਕੋਈ ਯਾਦ ਕਾਇਮ ਕਰਨ ਦੀ ਲੋੜ ਨਹੀਂ, ਕਿਉਂਕਿ ਉਨ੍ਹਾਂ ਦਾ ਗੁਰਬਾਣੀ ਉਤੇ ਹੋਇਆ ਕੰਮ ਕਦੀ ਵੀ ਪੁਰਾਣਾ ਨਹੀਂ ਹੋਣਾ, ਪਰ ਜੇ ਕੋਈ ਸੰਸਥਾ ਪੰਥਕ ਰਿਣ ਚੁਕਾਉਣ ਦੇ ਖ਼ਿਆਲ ਨਾਲ ਕਿਸੇ ਖੋਜ-ਸੰਸਥਾ, ਪੁਸਤਕਾਲੇ ਜਾਂ ਨਿਰੰਤਰ ਜਾਰੀ ਰਹਿਣ ਵਾਲੀ ਖੋਜ-ਯੋਜਨਾ ਨਾਲ ਇਨ੍ਹਾਂ ਦਾ ਨਾਮ ਸੰਬੰਧਿਤ ਕਰਨਾ ਚਾਹੇ ਤਾਂ ਹੋ ਸਕਦਾ ਹੈ ਭਵਿੱਖ ਦੇ ਨੌਜਵਾਨ ਖੋਜੀਆਂ ਲਈ ਉਹ ਇਕ ਪ੍ਰੇਰਨਾ-ਸਰੋਤ ਤੇ ਚਾਨਣ-ਮੁਨਾਰੇ ਦਾ ਕੰਮ ਦੇ ਦੇਵੇ।

# ਮੇਰੀ ਜੀਵਨ-ਕਹਾਣੀ

## ੧




ਜ਼ਿਲਾ ਸਿਆਲਕੋਟ (ਹੁਣ ਪਾਕਿਸਤਾਨ) ਦੀ ਤਹਿਸੀਲ ਪਸਰੂਰ ਵਿਚ ਇਕ ਛੋਟਾ ਜਿਹਾ ਪਿੰਡ ਫੱਤੇਵਾਲੀ ਹੈ, ਪਸਰੂਰ ਤੋਂ ਸੱਤ ਕੋਹ ਪੱਛਮ-ਦੱਖਣ ਵਾਲੇ ਪਾਸੇ। ਇਸ ਪਾਸੇ ਤਹਿਸੀਲ ਪਸਰੂਰ ਦਾ ਇਹ ਆਖ਼ਰੀ ਪਿੰਡ ਹੈ; ਇਸ ਤੋਂ ਅਗਾਂਹ ਰੱਈਆ ਤਹਿਸੀਲ ਸ਼ੁਰੂ ਹੋ ਜਾਂਦੀ ਹੈ। ਮੈਂ ਇਸ ਪਿੰਡ ਫੱਤੇਵਾਲੀ ਵਿਚ ੫ ਫਗਣ ਸੰਮਤ ੧੯੪੮ (੧੬ ਫ਼ਰਵਰੀ ਸੰਨ ੧੮੯੨) ਨੂੰ ਜਨਮਿਆ ਸਾਂ। ਪਸਰੂਰ ਤੋਂ ਫੱਤੇਵਾਲੀ ਨੂੰ ਆਉਂਦਿਆਂ ਰਸਤੇ ਵਿਚ ਇਕ ਕਸਬਾ ਕਲਾਸਵਾਲਾ ਆਉਂਦਾ ਹੈ, ਤਕਰੀਬਨ ਅੱਧ ਵਿਚ। ਇਹ ਸਰਦਾਰਾਂ ਦਾ ਕਸਬਾ ਸੀ।

### ਸਾਡਾ ਪਿੱਛਾ

ਮੇਰਾ ਪੜਦਾਦਾ ਮਨੀ ਰਾਮ, ਰਾਮ ਨਗਰ, ਜ਼ਿਲਾ ਗੁਜਰਾਂਵਾਲਾ (ਹੁਣ

ਪਾਕਿਸਤਾਨ) ਦਾ ਰਹਿਣ ਵਾਲਾ ਸੀ। ਉਹ ਰਾਮ ਨਗਰ ਛੱਡ ਕੇ ਜ਼ਿਲਾ ਸਿਆਲਕੋਟ ਦੇ ਪਿੰਡ ਨੌਰੰਗਾਬਾਦ ਵਿਚ ਆ ਵਸਿਆ। ਨੌਰੰਗਾਬਾਦ, ਪ੍ਰਸਿੱਧ ਨਗਰ ਨਾਰੋਵਾਲ ਦੇ ਨੇੜੇ ਹੈ। ਨੌਰੰਗਾਬਾਦ ਤੋਂ ਮੇਰਾ ਦਾਦਾ ਗੁਰਮੁਖ ਫੱਤੇਵਾਲੀ ਆ ਵਸਿਆ ਸੀ। ਫੱਤੇਵਾਲੀ ਮੇਰੇ ਦਾਦੇ ਦੇ ਸਹੁਰੇ ਸਨ।

ਮੇਰੇ ਨਾਨਕੇ, ਪਿੰਡ ਘੂੰਏਂ ਕੇ ਸਨ। ਇਹ ਪਿੰਡ ਘੂੰਏਂ ਕੇ, ਸ਼ਹਿਰ ਸਿਆਲਕੋਟ ਤੋਂ ਲਹਿੰਦੇ ਪਾਸੇ ਸੱਤਾਂ ਮੀਲਾਂ ਦੀ ਵਿੱਥ ਉਤੇ ਹੈ।

ਹਿੰਦੂ ਘਰਾਂ ਵਿਚ ਇਹ ਰਿਵਾਜ ਆਮ ਹੈ ਕਿ ਪੇਕੇ ਘਰ ਵਿਚ ਧੀ ਦਾ ਜੋ ਨਾਮ ਰੱਖਿਆ ਹੁੰਦਾ ਹੈ, ਉਹ ਸਹੁਰੇ ਘਰ ਜਾ ਕੇ ਵਟਾਇਆ ਜਾਂਦਾ ਹੈ। ਮੇਰੀ ਮਾਤਾ ਦਾ ਪੇਕਾ ਨਾਮ ਜਮਨਾ ਸੀ, ਸਹੁਰੇ ਆ ਕੇ ਉਸਦਾ ਨਾਮ ਨਿਹਾਲ ਦੇਈ ਰੱਖਿਆ ਗਿਆ।

## ਮੇਰਾ ਨਾਮ

ਮੇਰੇ ਪਿਤਾ ਦੀ ਉਮਰ ਤਕਰੀਬਨ ਪੰਜਤਾਲੀ ਸਾਲ ਸੀ, ਜਦੋਂ ਮੈਂ ਉਹਨਾਂ ਦੇ ਘਰ ਜਨਮਿਆ ਸਾਂ। ਮੈਥੋਂ ਪਹਿਲਾਂ ਜਿਹੜੇ ਬੱਚੇ ਉਹਨਾਂ ਦੇ ਘਰ ਜੰਮਦੇ ਰਹੇ, ਉਹ ਛੇਤੀ ਹੀ ਮਰ ਜਾਂਦੇ ਰਹੇ। ਇਸ ਵਾਸਤੇ ਮੇਰੇ ਮਾਪਿਆਂ ਨੇ ਮੇਰੇ ਨੱਕ ਵਿਚ ਨੱਥ ਪਾ ਦਿੱਤੀ ਤੇ ਮੇਰਾ ਨਾਮ ਨੱਥੂ ਰਾਮ ਰੱਖ ਦਿੱਤਾ। ਹਿੰਦੂ ਮਰਯਾਦਾ ਅਨੁਸਾਰ ਇਹ ਨੱਥ ਵਿਆਹ ਦੇ ਵੇਲੇ ਲਾਹੀਦੀ ਹੈ। ਸੋ, ਅੱਠਵੀਂ ਜਮਾਤ ਦਾ ਇਮਤਿਹਾਨ ਦੇਣ ਤੱਕ ਇਹ ਨੱਥ ਮੇਰੇ ਨੱਕ ਵਿਚ ਰਹੀ। ਮੇਰਾ ਵਿਆਹ ਅੱਠਵੀਂ ਜਮਾਤ ਦਾ ਇਮਤਿਹਾਨ ਦੇਣ ਤੋਂ ਪਿੱਛੋਂ ਹੋਇਆ ਸੀ, ੧੬ ਮਾਘ, ਸੰਮਤ ੧੯੬੧ (੨੫ ਜਨਵਰੀ, ਸੰਨ ੧੯੦੫) ਨੂੰ।

## ਸਾਡਾ ਨਵਾਂ ਪਿੰਡ

ਫੱਤੇਵਾਲੀ ਤੋਂ ਸੱਤ ਕੋਹ ਦੱਖਣ ਵਾਲੇ ਪਾਸੇ ਇਕ ਪਿੰਡ ਹੈ ਥਰਪਾਲ, ਰੱਈਆ ਤਹਿਸੀਲ ਤੋਂ ਪੌਣਾ ਕੁ ਮੀਲ ਚੜ੍ਹਦੇ ਪਾਸੇ। ਸ਼ਹਿਰ ਸਿਆਲਕੋਟ ਤੋਂ ਅੰਮ੍ਰਿਤਸਰ ਨੂੰ ਇਕ ਸਿੱਧੀ ਜਰਨੈਲੀ ਸੜਕ ਆਉਂਦੀ ਹੈ, ਜੋ ਪਸਰੂਰ ਤੇ ਰੱਈਏ ਤੋਂ ਲੰਘਦੀ ਹੋਈ, ਦਰਿਆ ਰਾਵੀ ਪਾਰ ਕਰ ਕੇ ਅਜਨਾਲੇ ਵਿੱਚੋਂ ਲੰਘਦੀ ਹੋਈ

ਅੰਮ੍ਰਿਤਸਰ ਪਹੁੰਚਦੀ ਹੈ। ਜ਼ਿਲਾ ਗੁਰਦਾਸਪੁਰ ਦੀ ਤਹਿਸੀਲ ਸ਼ਕਰਗੜ੍ਹ ਤੋਂ ਇਕ ਸੜਕ ਨਾਰੋਵਾਲ ਤੋਂ ਹੁੰਦੀ ਹੋਈ ਸਿੱਧੀ ਸ਼ਾਹਦਰੇ (ਲਾਹੌਰ) ਪਹੁੰਚਦੀ ਹੈ। ਇਹ ਦੋਵੇਂ ਸੜਕਾਂ ਰੱਈਆ ਤਹਿਸੀਲ ਵਿਚ ਇਕ ਦੂਜੀ ਨੂੰ ਕੱਟ ਕੇ, ਆਪੋ ਆਪਣੇ ਪਾਸੇ, ਅਗਾਂਹ ਲੰਘ ਜਾਂਦੀਆਂ ਹਨ। ਨਾਰੋਵਾਲ ਤੋਂ ਲਾਹੌਰ ਨੂੰ ਆਉਣ ਵਾਲੀ ਸੜਕ ਉੱਤੇ ਹੈ ਪਿੰਡ ਥਰਪਾਲ, ਨਾਰੋਵਾਲ ਤੋਂ ੧੧ ਮੀਲ ਅਤੇ ਲਾਹੌਰ ਤੋਂ ੩੮ ਮੀਲ।

ਮੈਂ ਅਜੇ ਥੋੜੇ ਹੀ ਦਿਨਾਂ ਦਾ ਹੋਇਆ ਸੀ ਕਿ ਮੇਰੇ ਪਿਤਾ ਨੇ ਪਿੰਡ ਫੱਤੇਵਾਲੀ ਛੱਡ ਦਿੱਤਾ ਤੇ ਪਿੰਡ ਥਰਪਾਲ ਆ ਕੇ ਹੱਟੀ ਪਾ ਲਈ। ਜਦੋਂ ਮੈਂ ਦੋ ਸਾਲਾਂ ਦਾ ਹੋਇਆ, ਤਦੋਂ ਤੱਕ ਮੇਰੇ ਪਿਤਾ ਨੇ ਆਪਣੀ ਪੱਕੀ ਰਿਹਾਇਸ਼ ਭੀ ਥਰਪਾਲ ਵਿਚ ਹੀ ਬਣਾ ਲਈ ਤੇ ਸਾਰੇ ਟੱਬਰ ਨੂੰ ਪਿੰਡ ਫੱਤੇਵਾਲੀ ਤੋਂ ਥਰਪਾਲ ਲਿਆਂਦਾ ਗਿਆ।

ਫੱਤੇਵਾਲੀ ਤੋਂ ਥਰਪਾਲ ਆਉਂਦਿਆਂ ਰਸਤੇ ਵਿਚ ਹੇਠ ਲਿਖੇ ਪਿੰਡ ਆਉਂਦੇ ਹਨ—ਭੂਰੇ ਕੀ, ਢਿੱਲੀ, ਆਦੋ ਕੀ, ਹੱਲੋਵਾਲ, ਮਛਾਣਾ, ਜੀਊਣ, ਭਿੰਡਰ ਤੇ ਗਾਹੜੂਵਾਲ। ਕਲਾਸਵਾਲੇ ਵਾਂਗ ਹੱਲੋਵਾਲ ਭੀ ਤਕੜਾ ਕਸਬਾ ਹੈ। ਇਸ ਵਿਚ ਬਹੁਤੀ ਵੱਸੋਂ ਅਰੋੜਿਆਂ ਦੀ ਸੀ, ਜੋ ਦੁਕਾਨਾਂ ਤੇ ਵਣਜ-ਵਪਾਰ ਦਾ ਕੰਮ ਕਰਦੇ ਸਨ। ਇਹ ਸਾਰੇ ਹੀ ਪਿੰਡ ਤਹਿਸੀਲ ਰੱਈਆ ਵਿਚ ਸਨ।

## ਪਿੰਡ ਥਰਪਾਲ ਕਿਸ ਸਬੱਬ ਆਏ ?

ਮੇਰੀ ਦਾਦੀ (ਨੰਦੀ) ਦੀ ਇਕ ਹੋਰ ਭੈਣ ਸੀ। ਮੇਰੀ ਦਾਦੀ ਰਾਮ ਨਗਰ ਰਹਿੰਦੀ ਸੀ, ਉਸ ਦੀ ਭੈਣ (ਚੰਦੀ) ਰਾਮ ਨਗਰ ਤੋਂ ਸੱਤ ਕੁ ਕੋਹਾਂ ਉਤੇ ਇਸ ਪਿੰਡ ਵਿਚ ਰਹਿੰਦੀ ਸੀ। ਸਿੱਖ ਰਾਜ ਦਾ ਦੀਵਾ ਬੁਝ ਜਾਣ ਉੱਤੇ, ਦੇਸ਼ ਵਿਚ ਹਲਚਲ ਦੇ ਕਾਰਨ ਮੇਰੀ ਦਾਦੀ ਆਪਣੇ ਪਰਵਾਰ ਸਮੇਤ ਪਹਿਲਾਂ ਪਿੰਡ ਨੌਰੰਗਾਬਾਦ ਤੇ ਫੇਰ ਫੱਤੇਵਾਲੀ ਜਾ ਟਿਕੀ। ਉਸ ਦੀ ਭੈਣ ਆਪਣੇ ਪਰਵਾਰ ਸਮੇਤ ਪਿੰਡ ਥਰਪਾਲ ਆ ਗਈ। ਫੱਤੇਵਾਲੀ ਦਾ ਇਲਾਕਾ ਬਰਾਨੀ ਸੀ। ਉਥੇ ਦੁਕਾਨ ਦਾ ਕੰਮ-ਕਾਰ ਨਾ ਚੱਲਣ ਉੱਤੇ ਮੇਰੇ ਪਿਤਾ ਨੇ ਪਿੰਡ ਥਰਪਾਲ ਆ ਹੱਟੀ ਪਾਈ। ਮੇਰਾ ਚਾਚਾ ਫੱਤੇਵਾਲੀ ਹੀ ਰਿਹਾ।

## ਮੇਰੀ ਪਰਵਰਿਸ਼

ਜਦੋਂ ਮੈਂ ਜਨਮਿਆ ਸਾਂ, ਮੇਰੀ ਮਾਂ ਦੇ ਦੋਹਾਂ ਥਣਾਂ ਉੱਤੇ ਚੰਬਲ ਹੋਈ ਹੋਈ ਸੀ। ਇਸ ਲਈ ਮੈਨੂੰ ਮਾਂ ਦਾ ਦੁੱਧ ਬਿਲਕੁਲ ਨਹੀਂ ਸੀ ਪਿਲਾਇਆ ਗਿਆ; ਮੈਂ ਬੱਕਰੀ ਦੇ ਦੁੱਧ ਉੱਤੇ ਹੀ ਪਲਿਆ ਸਾਂ।

## ਮੇਰੀ ਮੁੱਢਲੀ ਤਾਲੀਮ

ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਪ੍ਰਸਿੱਧ ਕਵੀ ਹਾਸ਼ਮ ਸ਼ਾਹ ਉਂਜ ਤਾਂ ਪਿੰਡ ਜਗਦੇਵ ਦੇ ਰਹਿਣ ਵਾਲੇ ਸਨ, ਜੋ ਰਾਵੀ ਤੋਂ ਪਾਰ ਜ਼ਿਲਾ ਅੰਮ੍ਰਿਤਸਰ ਵਿਚ ਹੈ, ਪਰ ਉਹਨਾਂ ਨੂੰ ਪਿੰਡ ਥਰਪਾਲ ਵਿਚ ਜਾਗੀਰ ਮਿਲੀ ਹੋਈ ਸੀ। ਉਹਨਾਂ ਦਾ ਪੁੱਤਰ ਸੀ—ਮੀਆਂ ਹਯਾਤ ਸ਼ਾਹ। ਮੀਆਂ ਹਯਾਤ ਸ਼ਾਹ ਭੀ ਆਪਣੇ ਪਿਤਾ ਵਾਂਗ ਪੰਜਾਬੀ ਦਾ ਕਵੀ ਸੀ। ਜਦੋਂ ਮੈਂ ਸਾਢੇ ਚਾਰ ਕੁ ਸਾਲਾਂ ਦਾ ਹੋਇਆ ਤਾਂ ਮੇਰੇ ਪਿਤਾ ਨੇ ਮੈਨੂੰ ਮੀਆਂ ਹਯਾਤ ਸ਼ਾਹ ਕੋਲ ਪੜ੍ਹਨੇ ਪਾ ਦਿੱਤਾ।

ਪਿੰਡ ਥਰਪਾਲ, ਰਤਾ ਕੁ ਹਟਵਾਂ, ਪਹਾੜ ਵਾਲੇ ਪਾਸੇ, ਉਸੇ ਸੜਕ ਉੱਤੇ ਹੈ ਜੋ ਨਾਰੋਵਾਲ ਵੱਲੋਂ ਲਾਹੌਰ ਵਲ ਨੂੰ ਜਾਂਦੀ ਹੈ, ਰੱਈਏ ਤਹਿਸ਼ੀਲ ਵਿਚ ਇਕ ਪ੍ਰਾਇਮਰੀ ਸਕੂਲ ਸੀ। ਮੇਰੀ ਦਾਦੀ ਦੀ ਭੈਣ ਦਾ ਪੋਤਰਾ ਅਮਰ ਸਿੰਘ ਉਸ ਸਕੂਲ ਵਿਚ ਪੜ੍ਹਦਾ ਸੀ। ਉਸ ਦੀ ਪ੍ਰੇਰਨਾ ਨਾਲ ਮੇਰੇ ਪਿਤਾ ਨੇ ਮੈਨੂੰ ਭੀ ਪਿੰਡ ਦੇ ਮੀਆਂ ਜੀ ਪਾਸੋਂ ਉਠਾ ਕੇ ਤਹਿਸੀਲ ਵਾਲੇ ਪ੍ਰਾਇਮਰੀ ਸਕੂਲ ਵਿਚ ਦਾਖ਼ਲ ਕਰਾ ਦਿੱਤਾ। ਇਸ ਸਕੂਲ ਵਿਚੋਂ ਹੀ ਸੰਨ ੧੯੦੨ ਵਿਚ ਮੈਂ ਪੰਜਵੀਂ ਜਮਾਤ ਪਾਸ ਕੀਤੀ ਸੀ।

## ਸਾਡਾ ਪਹਿਲੀ ਜਮਾਤ ਦਾ ਇਮਤਿਹਾਨ

ਨਾਰੋਵਾਲ ਤੋਂ ਲਾਹੌਰ ਨੂੰ ਜਾਣ ਵਲੀ ਸੜਕ ਉੱਤੇ ਤਹਿਸੀਲ ਰੱਈਆ ਤੋਂ ਤਿੰਨਾਂ ਮੀਲਾਂ ਦੀ ਵਿੱਥ ਉੱਤੇ ਇਕ ਪਰਸਿੱਧ ਕਸਬਾ ਹੈ—ਬਾਠਾਂਵਾਲਾ। ਬਾਠਾਂਵਾਲੇ ਭੀ ਪ੍ਰਾਇਮਰੀ ਸਕੂਲ ਸੀ, ਸੜਕ ਦੇ ਕੰਢੇ ਉੱਤੇ ਹੀ। ਸੰਨ ੧੮੯੮ ਵਿਚ ਇਨਸਪੈਕਟਰ ਇਮਤਿਹਾਨ ਲੈਣ ਆਇਆ। ਉਸ ਨੇ ਚਾਰ ਪੰਜ ਸਕੂਲਾਂ ਦੇ ਸਾਰੇ ਮੁੰਡੇ ਬਾਠਾਂਵਾਲੇ ਇਕੱਠੇ ਕਰਾ ਲਏ। ਮੈਂ ਤਦੋਂ ਪਹਿਲੀ ਜਮਾਤ ਦਾ ਇਮਤਿਹਾਨ ਦੇਣਾ ਸੀ। ਮੈਂ ਆਪਣੀ ਜਮਾਤ ਦਾ ਸਭ ਤੋਂ ਛੋਟਾ ਮੁੰਡਾ ਸਾਂ।

ਮੇਰਾ ਪਿਤਾ ਮੇਰੇ ਨਾਲ ਗਿਆ। ਮੇਰਾ ਦਿਲ ਵਧਾਣ ਵਾਸਤੇ ਮੇਰੇ ਪਿਤਾ ਨੇ ਮੈਨੂੰ ਇਕ ਧੇਲਾ ਦਿੱਤਾ। ਇਕ ਪੈਸੇ ਦੇ ਦੋ ਧੇਲੇ ਹੁੰਦੇ ਸਨ। ਉਸ ਜ਼ਮਾਨੇ ਵਿਚ ਧੇਲਾ ਬੜੀ ਵੱਡੀ ਚੀਜ਼ ਹੁੰਦੀ ਸੀ। ਬਾਠਾਂਵਾਲੇ ਦੇ ਸਕੂਲ ਵਿਚ ਨਵੇਂ ਨਵੇਂ ਵੱਡੇ ਫੂਹੜ ਮੰਗਾਏ ਗਏ ਸਨ। ਉਹ ਧੇਲਾ ਮੈਂ ਫੂਹੜ ਦੇ ਵਿੱਚੋਂ ਦੀ ਹੇਠਾਂ ਵਗਾ ਦਿੱਤਾ। ਇਤਨੇ ਵੱਡੇ ਫੂਹੜ ਵਿੱਚੋਂ ਉਹ ਧੇਲਾ ਮੈਥੋਂ ਮੁੜ ਨਿਕਲ ਨਾ ਸਕਿਆ।

ਸਾਨੂੰ ਸਾਰੇ ਮੁੰਡਿਆਂ ਨੂੰ ਸੜਕ ਦੇ ਦੋਹੀਂ ਪਾਸੀਂ ਪੁੱਟੀਆਂ ਹੋਈਆਂ ਖਾਲੀਆਂ ਵਿਚ ਬਿਠਾ ਦਿੱਤਾ ਗਿਆ। ਇਨਸਪੈਕਟਰ ਆਇਆ। ਆਉਂਦਿਆਂ ਹੀ ਉਹ ਕਿਸੇ ਗੱਲੇ ਸਾਡੇ ਸਕੂਲ ਦੇ ਹੈੱਡ-ਮਾਸਟਰ ਕਾਜ਼ੀ ਜਲਾਲਦੀਨ ਨਾਲ ਨਰਾਜ਼ ਹੋ ਗਿਆ। ਕਾਜ਼ੀ ਜੀ ਨੂੰ ਉਸ ਨੇ ਉੱਥੋਂ ਪਰੇ ਬਾਹਰ ਕੱਢ ਦਿੱਤਾ ਤੇ ਗੁੱਸੇ ਨਾਲ ਲੋਹਾ-ਲਾਖਾ ਹੋਇਆ ਹੋਇਆ ਉਹ ਸਿੱਧਾ ਉੱਥੇ ਆ ਗਿਆ, ਜਿੱਥੇ ਸਾਡੀ ਪਹਿਲੀ ਜਮਾਤ ਬੈਠੀ ਹੋਈ ਸੀ। ਜਮਾਤ ਦੇ ਸ਼ੁਰੂ ਵਿਚ ਹੀ ਮੈਂ ਬੈਠਾ ਹੋਇਆ ਸਾਂ। ਆਉਂਦਿਆਂ ਹੀ ਉਸ ਨੇ ਕੜਕ ਕੇ ਮੈਨੂੰ ਆਖਿਆ, 'ਤੀਨ ਕਾ ਪਹਾੜਾ ਸੁਨਾਓ।' ਉਸ ਦਾ ਕਾਲਾ ਚਿਹਰਾ ਵੇਖ ਕੇ ਸਾਰੇ ਮੁੰਡੇ ਸਹਿਮ ਜਿਹੇ ਗਏ ਸਨ, ਪਰ ਜਦੋਂ ਉਸ ਨੇ ਕੜਕ ਕੇ ਮੈਨੂੰ ਪਹਾੜਾ ਸੁਣਾਣ ਲਈ ਆਖਿਆ, ਮੈਂ ਭੀ ਅੱਗੋਂ ਕੜਕ ਕੇ ਹੀ ਸੁਣਾਇਆ। ਇਨਸਪੈਕਟਰ ਸੁਣ ਕੇ ਬਹੁਤ ਖ਼ੁਸ਼ ਹੋਇਆ। ਉਸ ਨੇ ਸਾਡੇ ਕਾਜ਼ੀ ਜੀ ਨੂੰ ਵਾਪਸ ਬੁਲਾ ਲਿਆ, ਤੇ ਉਹਨਾਂ ਦੇ ਸਾਹਮਣੇ ਮੈਨੂੰ ਸ਼ਾਬਾਸ਼ੇ ਆਖੀਓਸੁ। ਮੇਰਾ ਪਿਤਾ ਭੀ ਨੇੜੇ ਲਾਂਭੇ ਖੜਾ ਸੁਣ ਵੇਖ ਰਿਹਾ ਸੀ। ਉਸ ਨੇ ਤਾਂ ਖ਼ੁਸ਼ ਹੋਣਾ ਹੀ ਸੀ।

ਇਮਤਿਹਾਨ ਖ਼ਤਮ ਹੋਇਆ ਤੇ ਸਾਨੂੰ ਸਭ ਮੁੰਡਿਆਂ ਨੂੰ ਛੁੱਟੀ ਹੋ ਗਈ।

## ਕਾਜ਼ੀ ਜਲਾਲਦੀਨ ਜੀ

ਕਾਜ਼ੀ ਜਲਾਲਦੀਨ ਜੀ ਨਾਰੋਵਾਲ ਦੇ ਰਹਿਣ ਵਾਲੇ ਸਨ। ਹਰ ਛਨਿੱਛਰਵਾਰ ਲੌਢੇ ਵੇਲੇ ਉਹ ਸਕੂਲੋਂ ਆਪਣੇ ਘਰ ਚਲੇ ਜਾਇਆ ਕਰਦੇ ਸਨ। ਸਾਡਾ ਪਿੰਡ ਉਸੇ ਸੜਕ ਦੇ ਉੱਤੇ ਸੀ, ਰਤਾ ਕੁ ਹਟਵਾਂ। ਕਾਜ਼ੀ ਜੀ ਕਦੇ ਕਦੇ ਸਾਡੇ ਪਿੰਡ ਵਿਚੋਂ ਦੀ ਹੋ ਕੇ ਲੰਘਦੇ, ਮੇਰੇ ਪਿਤਾ ਜੀ ਨੂੰ ਮਿਲਦੇ ਤੇ ਮੇਰੀ ਬਾਬਤ ਇਹ ਪ੍ਰੇਰਨਾ ਭੀ ਕਰ ਜਾਇਆ ਕਰਦੇ ਸਨ ਕਿ ਇਸ ਬੱਚੇ ਨੂੰ ਪ੍ਰਾਇਮਰੀ ਤੋਂ ਅਗਾਂਹ ਮਿਡਲ ਸਕੂਲ ਵਿਚ ਭੀ ਜ਼ਰੂਰ ਦਾਖ਼ਲ ਕਰਾਣਾ। ਮੇਰਾ ਪਿਤਾ ਭਾਵੇਂ

ਬਹੁਤ ਗ਼ਰੀਬ ਸੀ, ਪਰ ਉਸ ਨੂੰ ਕਾਜ਼ੀ ਜੀ ਦੀ ਨਿੱਤ ਦੀ ਪ੍ਰੇਰਨਾ ਨਾਲ ਹੌਸਲਾ ਬਣਨ ਲੱਗ ਪਿਆ।

## ਸਾਡੇ ਪਿੰਡ ਦਾ ਚੌਗਿਰਦਾ ਤੇ ਸਾਡਾ ਘਰ

ਥਰਪਾਲ ਦੀ ਸੜਕ ਤੋਂ ਪਹਾੜ ਪਾਸੇ ਦੀ ਸਾਰੀ ਜ਼ਮੀਨ ਬੜੀ ਕਲਰਾਠੀ ਸੀ। ਲੋਕ ਉਸ ਵਿਚ ਆਮ ਤੌਰ ਉੱਤੇ ਮੁੰਜੀ-ਝੋਨਾ ਹੀ ਬੀਜਿਆ ਕਰਦੇ ਸਨ, ਤੇ ਫ਼ਸਲਾਂ ਨੂੰ ਖੂਹਾਂ ਦਾ ਪਾਣੀ ਦਿਆ ਕਰਦੇ ਸਨ। ਉਹ ਕਮਾਦ ਭੀ ਆਮ ਬੀਜਦੇ ਸਨ।

ਸੜਕ ਤੋਂ ਦੱਖਣ ਵਾਲੇ ਪਾਸੇ ਦੀ ਜ਼ਮੀਨ ਰੇਤਲੀ ਸੀ। ਸੜਕ ਦੇ ਨਾਲ ਨਾਲ ਹੀ ਦੱਖਣ ਵਾਲੇ ਪਾਸੇ ਇਕ ਨਾਲਾ ਵਗਦਾ ਸੀ, ਜਿਹੜਾ ਚਾਰ ਪੰਜ ਮੀਲ ਉਤਲੇ ਪਾਸਿਓਂ ਦਰਿਆ ਰਾਵੀ ਵਿੱਚੋਂ ਨਿਕਲਦਾ ਸੀ। ਦਰਿਆ ਰਾਵੀ ਸੜਕ ਤੋਂ ਸਿਰਫ਼ ਤਿੰਨ ਮੀਲਾਂ ਦੀ ਵਿੱਥ ਉੱਤੇ ਸੀ। ਸੋ, ਸੜਕ ਦੇ ਦੱਖਣ ਪਾਸੇ ਦੀ ਸਾਰੀ ਜ਼ਮੀਨ ਰੇਤਲੀ ਸੀ, ਤੇ ਸਾਰੇ ਬੇਲਾ ਹੀ ਬੇਲਾ ਸੀ। ਉਸ ਜ਼ਮੀਨ ਵਿਚ ਸਾਡੇ ਪਿੰਡ ਦੀ ਭੀ ਮਾਲਕੀ ਸੀ। ਜ਼ਿਮੀਦਾਰ ਲੋਕ ਉਸ ਵਿਚ ਕਣਕ, ਛੋਲੇ ਤੇ ਮਸਰ ਬੀਜਿਆ ਕਰਦੇ ਸਨ। ਸਾਡੇ ਪਿੰਡਾਂ ਦੇ ਮਸਰ ਖਾਣ ਵਿਚ ਬਹੁਤ ਸੁਆਦਲੇ ਹੁੰਦੇ ਸਨ।

ਪਿੰਡ ਥਰਪਾਲ ਦੇ ਚੜ੍ਹਦੇ ਅਤੇ ਲਹਿੰਦੇ ਪਾਸੇ ਛੱਪੜ ਸਨ। ਚੜ੍ਹਦੇ ਪਾਸੇ ਤਾਂ ਇੱਕੋ ਲੰਮਾ ਛੱਪੜ ਸੀ, ਉਸ ਨੂੰ ਲੋਕ 'ਢਾਬ' ਆਖਦੇ ਸਨ। ਲਹਿੰਦੇ ਪਾਸੇ ਤਿੰਨ ਛੱਪੜ ਸਨ, ਆਪੋ ਵਿਚ ਉਹਨਾਂ ਦੀ ਵਿੱਥ ਤਿੰਨ ਚਾਰ ਕਦਮਾਂ ਦੀ ਹੀ ਸੀ। ਲੋਕ ਆਪਣੇ ਘਰਾਂ ਦੀਆਂ ਕੰਧਾਂ ਬਣਾਣ ਵੇਲੇ ਨੇੜਿਓਂ ਹੀ ਮਿੱਟੀ ਪੁੱਟ ਲੈਂਦੇ ਹਨ ਤੇ ਕੋਠਿਆਂ ਦੀ ਲਿਪਾਈ ਵਾਸਤੇ ਭੀ ਉੱਥੋਂ ਹੀ ਗਾਰਾ ਬਣਾ ਲੈਂਦੇ ਹਨ। ਇਸ ਤਰ੍ਹਾਂ ਛੱਪੜ ਤਕਰੀਬਨ ਸਭ ਪਿੰਡਾਂ ਦੇ ਨੇੜੇ ਹੀ ਹੋਇਆ ਕਰਦੇ ਹਨ।

ਪਿੰਡ ਵਿਚ ਤਿੰਨ ਗਲੀਆਂ ਸਨ, ਇਕ ਗਲੀ ਪਿੰਡ ਦੇ ਪਹਾੜ ਵਾਲੇ ਪਾਸੇ ਵੱਲੋਂ ਪਿੰਡ ਵਿੱਚੋਂ ਦੀ ਪਾਰ ਦੱਖਣ ਵਾਲੇ ਪਾਸੇ ਲੰਘ ਜਾਂਦੀ ਸੀ। ਇਸ ਨੂੰ 'ਵਿਚਲੀ ਵੀਹੀ' ਆਖਦੇ ਸਨ। ਤਦੋਂ ਤਾਂ ਸਮਝ ਨਹੀਂ ਸੀ ਕਿ 'ਵੀਹੀ' ਕਿਸ

ਬਲਾ ਦਾ ਨਾਮ ਹੈ, ਪਰ ਇਹ ਲਫ਼ਜ਼ ਸੰਸਕ੍ਰਿਤ ਦੇ ਲਫ਼ਜ਼ 'ਵਿਥੀ' ਦਾ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹੈ। 'ਵੀਥੀ' ਦਾ ਅਰਥ ਹੈ 'ਗਲੀ'। 'ਵਿਚਲੀ ਵੀਹੀ' ਉਹ ਗਲੀ ਜੋ ਪਿੰਡ ਦੇ ਵਿੱਚੋਂ ਦੀ ਦੁਸਾਰ-ਪਾਰ ਲੰਘਦੀ ਹੋਵੇ।

ਦੂਜੀਆਂ ਦੋ ਗਲੀਆਂ ਸਨ ਪਿੰਡ ਦੇ ਲਹਿੰਦੇ ਪਾਸੇ ਦੇ ਹਿੱਸੇ ਵਿਚ। ਇਹ ਗਲੀਆਂ ਛੋਟੀਆਂ ਛੋਟੀਆਂ ਸਨ ਤੇ 'ਵਿਚਲੀ ਵੀਹੀ' ਤੋਂ ਉਰੇ ਉਰੇ ਹੀ ਮੁੱਕ ਜਾਂਦੀਆਂ ਸਨ। ਸਾਡਾ ਘਰ ਇਹਨਾਂ ਦੋਹਾਂ ਗਲੀਆਂ ਵਿੱਚੋਂ ਪਹਾੜ ਵਾਲੇ ਪਾਸੇ ਦੀ ਗਲੀ ਦੇ ਸਿਰੇ ਉਤੇ ਸੀ। ਪਿੰਡ ਦੇ ਲਹਿੰਦੇ ਪਾਸੇ ਦੇ ਛੱਪੜ ਸਾਡੇ ਘਰ ਤੋਂ ਬਿਲਕੁਲ ਨੇੜੇ ਹੀ ਸਨ।

ਵਰਖਾ ਰੁੱਤੇ ਹਰ ਸਾਲ ਸਾਡੇ ਪਿੰਡ ਦੇ ਲੋਕਾਂ ਵਾਸਤੇ ਇਕ ਬਿਪਤਾ-ਭਰਿਆ ਤਮਾਸ਼ਾ ਬਣਿਆ ਕਰਦਾ ਸੀ। ਤਿੰਨ ਚਾਰ ਦਿਨ ਪੂਰੇ ਦੀ ਹਵਾ ਵਗਣ ਪਿੱਛੋਂ ਜਦੋਂ ਲਹਿੰਦੇ-ਪਹਾੜ ਦੀ ਗੁਠੋਂ ਕਾਲੀਆਂ ਘਟਾਂ ਚੜ੍ਹਦੀਆਂ, ਤਾਂ ਜੱਟਾਂ ਨੇ ਆਖਣਾ :

ਬੱਦਲ ਚੜ੍ਹਿਆ ਟਿੱਲਿਓਂ,
ਗਾਂ ਮਹਿੰ ਨ ਖੁਲ੍ਹੀ ਕਿੱਲਿਓਂ।

(ਟਿੱਲਾ, ਜ਼ਿਲਾ ਜਿਹਲਮ ਵਿਚ ਬਾਲਨਾਥ ਜੋਗੀ ਦਾ ਪ੍ਰਸਿੱਧ ਅਸਥਾਨ ਹੈ।)

ਸਚ-ਮੁਚ ਘੜੀਆਂ ਪਲਾਂ ਵਿਚ ਹੀ ਛੱਜੀਂ-ਖਾਰੀਂ ਮੀਂਹ ਲਹਿ ਪੈਣਾ। ਸਾਡੇ ਪਿੰਡ ਤੋਂ ਪਹਾੜ ਵਾਲੇ ਪਾਸੇ ਦੀ ਜ਼ਮੀਨ ਉਚੇਰੀ ਸੀ, ਓਧਰ ਪਏ ਮੀਂਹ ਦਾ ਸਾਰਾ ਪਾਣੀ ਸਾਡੇ ਪਿੰਡ ਵੱਲ ਨੂੰ ਵਗ ਤੁਰਨਾ। ਪਿੰਡੋਂ ਪਰੇ ਹੀ ਉਸ ਦੇ ਦੋ ਵਹਿਣ ਬਣ ਜਾਂਦੇ ਸਨ। ਇਕ ਵਹਿਣ ਪਿੰਡੋਂ ਚੜ੍ਹਦੇ ਪਾਸੇ ਦੀ 'ਢਾਬ' ਵਿੱਚੋਂ ਦੀ ਲੰਘ ਕੇ 'ਨਾਲੇ' ਵਿਚ ਜਾ ਰਲਦਾ ਸੀ, ਅਤੇ ਦੂਜਾ ਵਹਿਣ ਪਿੰਡ ਦੇ ਲਹਿੰਦੇ ਪਾਸੇ ਦੇ ਛੱਪੜਾਂ ਵਿਚੋਂ ਦੀ ਹੋ ਕੇ, ਸੜਕੋਂ ਪਾਰਲੇ 'ਨਾਲੇ' ਵਿਚ ਜਾ ਰਲਦਾ ਸੀ।

ਜਦੋਂ ਭਾਰੀ ਵਰਖਾ ਨਾਲ ਦਰਿਆ ਰਾਵੀ ਵਿਚ ਹੜ੍ਹ ਆ ਜਾਂਦਾ ਸੀ, ਤਦੋਂ ਰਾਵੀ ਦਾ ਪਾਣੀ ਉਛਲ ਕੇ ਸਾਡੇ ਪਿੰਡ ਵਾਲੇ 'ਨਾਲੇ' ਵਿਚ ਭੀ ਆ ਪੈਂਦਾ ਸੀ। ਸਾਡੇ ਪਿੰਡੋਂ ਪਹਾੜ ਵਾਲੇ ਪਾਸੇ ਤਿੰਨ ਕੁ ਮੀਲਾਂ ਉੱਤੇ ਇਕ ਪਹਾੜੀ ਨਦੀ 'ਡੇਕ' ਵਗਦੀ ਸੀ। ਇਸ ਵਰਖਾ ਰੁੱਤੇ ਉਸ ਦੇ ਹੜ੍ਹ ਦਾ ਪਾਣੀ ਭੀ ਸਾਡੇ ਪਿੰਡ ਵੱਲ ਮੂੰਹ ਕਰ ਲੈਂਦਾ ਸੀ। ਇਸ ਤਰ੍ਹਾਂ ਪਹਾੜ ਵਾਲੇ ਪਾਸੇ ਵੱਲੋਂ ਮੀਂਹ

ਦਾ ਤੇ 'ਡੇਕ' ਦਾ ਪਾਣੀ, ਠਾਠਾਂ ਮਾਰਦਾ, ਸਾਡੇ ਪਿੰਡ ਵੱਲ ਧਾਈ ਕਰੀ ਆਉਂਦਾ, ਤੇ ਦੱਖਣ ਵੱਲੋਂ ਦਰਿਆ ਰਾਵੀ ਦੇ ਹੜ੍ਹ ਦਾ ਪਾਣੀ 'ਨਾਲੇ' ਦੇ ਰਸਤੇ, ਸਾਡੇ ਪਿੰਡ ਦੇ ਚੜ੍ਹਦੇ ਪਾਸੇ 'ਢਾਬ' ਵਿਚ ਅਤੇ ਲਹਿੰਦੇ ਪਾਸੇ ਛੱਪੜਾਂ ਵਿਚ ਚੜ੍ਹਨਾ ਸ਼ੁਰੂ ਹੋ ਜਾਂਦਾ ਸੀ। ਸਾਡਾ ਘਰ ਗਲੀ ਦੇ ਸਿਰੇ ਉੱਤੇ ਸੀ, ਤੇ ਛੱਪੜਾਂ ਤੋਂ ਚਾਰ ਪੰਜ ਕਦਮ ਦੀ ਵਿੱਥ ਉੱਤੇ। ਸੋ, ਹਰ ਸਾਲ ਏਹਨੀਂ ਦਿਨੀਂ ਹੜ੍ਹ ਦਾ ਪਾਣੀ ਸਾਡੇ ਘਰ ਤੇ ਹੱਟੀ ਦੀਆਂ ਕੰਧਾਂ ਤਕ ਚੜ੍ਹਦਾ ਸੀ। ਸਾਡੀ ਹੱਟੀ ਘਰ ਦੇ ਨਾਲ ਹੀ ਸੀ ਤੇ ਹੱਟੀ ਦਾ ਬੂਹਾ ਲਹਿੰਦੇ ਪਾਸੇ ਵੱਲ ਸੀ।

ਸਾਡੇ ਮਹੱਲੇ ਦੇ ਲੋਕਾਂ ਵਾਸਤੇ ਜੰਗਲ-ਪਾਣੀ ਜਾਣਾ ਇਕ ਭਾਰੀ ਬਿਪਤਾ ਦੇ ਮੂੰਹ ਪੈਣਾ ਹੁੰਦਾ ਸੀ, ਲੱਕ-ਲੱਕ ਕੱਛੇ-ਕੱਛੇ ਪਾਣੀ ਲੰਘ ਕੇ ਹੀ ਬਾਹਰ ਪੈਲੀਆਂ ਵਿਚ ਅੱਪੜਿਆ ਜਾ ਸਕਦਾ ਸੀ।

**ਬੀਮਾਰੀਆਂ**

ਪੰਜਾਬ ਦਾ ਇਕ ਅਖਾਣ ਹੈ: 'ਮਾੜਾ ਢੱਗਾ ਤੇ ਬੱਤੀ ਰੋਗ'।

(ੳ) ਮੈਂ ਤੀਜੀ ਜਮਾਤ ਵਿਚ ਪੜ੍ਹਦਾ ਸਾਂ, ਤਦੋਂ ਮੈਨੂੰ ਮਿਆਦੀ ਤਾਪ ਹੋ ਗਿਆ। ਮੈਨੂੰ ਇਤਨਾ ਕੁ ਚੇਤਾ ਰਹਿ ਗਿਆ ਹੈ ਕਿ ਮੌਸਮ ਠੰਡ ਦਾ ਸੀ, ਅਸੀਂ ਅੰਦਰ ਸੌਂਵਿਆ ਕਰਦੇ ਸਾਂ। ਤਾਪ ਦੀ ਘੂਕੀ ਵਿਚੋਂ ਜਦੋਂ ਮੈਨੂੰ ਸੁਰਤ ਆਈ ਤਾਂ ਮੈਂ ਸੰਗਤਰਾ ਮੰਗਿਆ। ਉਸ ਪਿੰਡ-ਥਾਂ ਵਿਚ ਭਲਾ ਸੰਗਤਰੇ ਕਿਥੋਂ ਮਿਲਣ ? ਸਾਡੇ ਪਿੰਡ ਤੋਂ ਦੱਖਣ ਵਾਲੇ ਪਾਸੇ ਮੀਲ ਕੁ ਦੀ ਵਿੱਥ ਉੱਤੇ 'ਨਾਲੇ' ਤੋਂ ਪਾਰ ਇਕ ਪਿੰਡ ਸੀ 'ਕੰਗ'। ਉੱਥੇ ਸੰਗਤਰਿਆਂ ਦਾ ਬਾਗ਼ ਸੀ। 'ਕੰਗ' ਤੋਂ ਪਰੇ ਦੋ ਕੁ ਮੀਲਾਂ ਉੱਤੇ ਇਕ ਪਿੰਡ ਸੀ 'ਚੌਧਰੀ ਚਾਣਾ'। ਉੱਥੇ ਭੀ ਇਕ ਬਾਗ਼ ਸੀ। ਸੰਗਤਰਿਆਂ ਦੀ ਬਹਾਰ ਲੰਘ ਚੁੱਕੀ ਹੋਈ ਸੀ। ਫਿਰ ਭੀ ਮੇਰੇ ਪਿਤਾ ਨੇ ਉਹਨਾਂ ਦੋਹਾਂ ਬਾਗ਼ਾਂ ਵਿਚ ਜਾ ਕੇ ਇਕ ਇਕ ਬੂਟੇ ਤੋਂ ਭਾਲ ਕੀਤੀ ਤੇ ਇਕ ਬੂਟੇ ਤੋਂ ਪੱਤਰਾਂ ਦੇ ਇਕ ਗੁੱਛੇ ਵਿੱਚੋਂ ਦੋ ਸੰਗਤਰੇ ਲੱਭ ਹੀ ਲਿਆਂਦੇ।

ਰੱਈਏ ਤਹਿਸੀਲ ਵਿਚ ਇਕ ਸਰਕਾਰੀ ਹਸਪਤਾਲ ਭੀ ਸੀ। ਹਸਪਤਾਲ ਦੇ ਡਾਕਟਰ ਨੂੰ ਭੀ ਇਕ ਦਿਨ ਸੱਦਿਆ ਗਿਆ। ਮਿਆਦੀ ਤਾਪ ਤੋਂ ਮੈਂ ਬਚ ਨਿਕਲਿਆ।

(ਅ) ਮੈਂ ਚੌਥੀ ਜਮਾਤ ਵਿਚ ਪੜ੍ਹਦਾ ਸਾਂ, ਤਦੋਂ 'ਮਾਤਾ' ਦੀ ਬੀਮਾਰੀ ਦਾ ਬੜਾ ਹੱਲਾ ਹੋਇਆ। ਇਹ ਪਿੰਡ ਪਿੰਡ ਘਰ ਘਰ ਵਿਚ ਪਹੁੰਚ ਗਈ ਸੀ, ਤੇ ਮੈਂ ਭੀ ਇਸ ਦੀ ਮਾਰ ਤੋਂ ਬਚ ਨਾ ਸਕਿਆ। ਪਹਿਲਾਂ ਕੁੱਝ ਦਿਨ ਬੜੀ ਘੂਕੀ ਰਹੀ, ਫਿਰ ਸਾਰੇ ਹੀ ਪਿੰਡੇ ਉੱਤੇ ਫਲੂਹੇ ਨਿਕਲ ਆਏ। ਮੈਨੂੰ ਦੋ ਗੱਲਾਂ ਦਾ ਅਜੇ ਤਕ ਚੇਤਾ ਹੈ। ਮੇਰੀ ਮੰਜੀ ਦੇ ਕੋਲ ਇਕ ਛੱਜ ਵਿਚ ਠੀਕਰੀਆਂ ਪਾ ਕੇ ਰੱਖੀਆਂ ਹੋਈਆਂ ਸਨ। ਮੌਸਮ ਕੁੱਝ ਵਰਖਾ ਦਾ ਹੋ ਗਿਆ। ਜਦੋਂ ਬੱਦਲ ਗੱਜਣ ਲੱਗਦੇ ਸਨ ਤਾਂ ਘਰ ਵਿੱਚੋਂ ਕੋਈ ਧਿਰ, ਜੋ ਹਰ ਵੇਲੇ ਮੇਰੇ ਕੋਲ ਬੈਠਾ ਹੁੰਦਾ ਸੀ, ਉਸ ਛੱਜ ਵਿਚ ਠੀਕਰੀਆਂ ਖੜਕਾਣ ਲੱਗ ਪੈਂਦਾ ਸੀ, ਤਾਂ ਕਿ ਮੈਨੂੰ ਬੱਦਲਾਂ ਦੇ ਗੱਜਣ ਦੀ ਅਵਾਜ਼ ਨਾ ਆਵੇ। ਜਿਸ ਕਮਰੇ ਵਿਚ ਮੈਨੂੰ ਲਿਟਾਇਆ ਹੋਇਆ ਸੀ, ਉਸ ਦਾ ਇੱਕੋ ਬੂਹਾ ਸੀ ਤੇ ਉਸ ਬੂਹੇ ਅੱਗੇ ਮੋਟਾ ਕੱਪੜਾ ਤਣਿਆ ਹੋਇਆ ਸੀ, ਤਾਕਿ ਜਦੋਂ ਬੱਦਲ ਲਿਸ਼ਕਣ, ਉਹਨਾਂ ਦੀ ਲਿਸ਼ਕ ਕਮਰੇ ਦੇ ਅੰਦਰ ਨਾ ਪੈ ਸਕੇ।

ਲੋਕ ਚੇਚਕ ਨੂੰ ਬੀਮਾਰੀ ਨਹੀਂ ਸਨ ਆਖਦੇ, ਨਾ ਹੀ ਕੋਈ ਇਸ ਦਾ ਇਲਾਜ ਕਰਦੇ ਸਨ। ਜਦੋਂ ਭੀ ਜ਼ਿਕਰ ਚੱਲੇ ਤਾਂ ਇਹੀ ਆਖਿਆ ਜਾਂਦਾ ਸੀ ਕਿ ਇਸ ਉੱਤੇ ਮਾਤਾ ਤਰੁੱਠੀ ਹੋਈ ਹੈ, ਭਾਵ ਮਾਤਾ ਨੇ ਪ੍ਰਸੰਨ ਹੋ ਕੇ ਇਸ ਨੂੰ ਦਰਸ਼ਨ ਦਿੱਤਾ ਹੈ।

ਜਦੋਂ ਮਾਤਾ ਦੇ ਫਲੂਹੇ ਸਾਰੇ ਸਰੀਰ ਉੱਤੇ ਭਰਵੇਂ ਹੋ ਗਏ ਤਾਂ ਮੈਨੂੰ ਪਿੰਡੋਂ ਬਾਹਰ ਬਣੀ ਹੋਈ 'ਮਾਤਾ ਰਾਣੀ' ਉੱਤੇ ਲੈ ਗਏ। ਉੱਥੇ ਮਾਤਾ ਦੇ ਉਸ ਭਵਨ ਦੀਆਂ ਤਿੰਨ ਪਰਦੱਖਣਾ ਕਰਾਈਆਂ, ਉੱਥੇ ਕੁਝ ਭੇਟਾ ਭੀ ਚਾੜ੍ਹੀ, ਤੇ ਉੱਥੋਂ ਦੀ ਥੋੜੀ ਕੁ ਮਿੱਟੀ ਲਿਆਂਦੀ। ਉਸ ਮਿੱਟੀ ਨੂੰ 'ਮਾਤਾ ਦੀ ਰੱਖ' ਆਖਦੇ ਹਨ। ਉਹ 'ਰੱਖ' ਹਰ ਰੋਜ਼ ਪਾਣੀ ਵਿਚ ਘੋਲ ਕੇ ਮੇਰੇ ਪਿੰਡੇ ਦੇ ਫਲੂਹਿਆਂ ਉਤੇ ਛਿੜਕੀ ਜਾਂਦੀ ਸੀ।

ਮਾਤਾ ਹੈ ਸੀ ਤਾਂ ਬੜੀ ਭਰਵੀਂ, ਪਰ ਰੱਬ ਦੀ ਕਰਨੀ, ਮੈਂ ਬਚ ਹੀ ਗਿਆ।

ਘਰ ਵਿਚ ਸੁੱਖਣਾ ਸੁੱਖੀ ਗਈ ਹੋਵੇਗੀ। ਅਗਲੇ ਸਾਲ ਜਦੋਂ ਮੈਂ ਪੰਜਵੀਂ ਜਮਾਤ ਵਿਚ ਪੜ੍ਹਦਾ ਸਾਂ, ਮੇਰਾ ਪਿਤਾ ਮੈਨੂੰ ਵੈਸ਼ਨੋ ਦੇਵੀ ਦੇ ਮੰਦਰ ਮੱਥਾ ਟਿਕਾਣ

ਲਈ ਲੈ ਗਿਆ। ਇਹ ਮੰਦਰ ਜੰਮੂ ਤੋਂ ਅਗਾਂਹ ਵੀਹ ਕੁ ਮੀਲਾਂ ਦੀ ਵਿੱਥ ਉੱਤੇ ਹੈ। ਪਿੰਡ ਤੋਂ ਪਸਰੂਰ ਤਕ ਤੁਰਦੇ ਗਏ। ਪਸਰੂਰ ਤੋਂ ਸਿਆਲਕੋਟ ਤਕ ਯੱਕੇ ਉੱਤੇ, ਸਿਆਲਕੋਟ ਤੋਂ ਜੰਮੂ ਤਕ ਗੱਡੀ ਉੱਤੇ। ਜੰਮੂ ਦੇ ਨਾਲ ਨਾਲ ਵਗਦੀ 'ਤਵੀ' ਉਤੇ ਗੱਡੀ ਦਾ ਪੁਲ ਭੀ ਬਣਿਆ ਹੋਇਆ ਸੀ।

ਦੇਵੀ ਤੋਂ ਵਾਪਸੀ ਉੱਤੇ ਮੇਰੇ ਪਿਤਾ ਨੇ ਮੈਨੂੰ ਆਪਣਾ ਨਾਨਕਾ ਪਿੰਡ ਭੀ ਵਿਖਾਲ ਦਿੱਤਾ, ਜੋ ਸਿਆਲਕੋਟ ਤੋਂ ਛੇ-ਸੱਤ ਮੀਲ ਲਹਿੰਦੇ ਪਾਸੇ ਸੀ, ਪਿੰਡ ਘੂੰਏਂ ਕੇ। ਬਸ! ਉਹੀ ਇਕੋ ਵਾਰ ਮੈਂ ਵੇਖਿਆ ਉਹ ਪਿੰਡ।

## ਪ੍ਰਾਇਮਰੀ ਪਾਸ ਕਰ ਕੇ

ਸੰਨ ੧੯੦੨ ਦੇ ਸ਼ੁਰੂ ਵਿਚ ਰੱਈਏ ਤਹਿਸੀਲ ਦੇ ਪ੍ਰਾਇਮਰੀ ਸਕੂਲ ਵਿੱਚੋਂ ਮੈਂ ਪੰਜਵੀਂ ਜਮਾਤ ਪਾਸ ਕੀਤੀ। ਮੇਰੀ ਦਾਦੀ ਦੀ ਭੈਣ ਦਾ ਪੋਤਰਾ ਅਮਰ ਸਿੰਘ ਮੈਥੋਂ ਦੋ ਸਾਲ ਅੱਗੇ ਸੀ, ਉਸ ਨੇ ਪ੍ਰੇਰ ਕੇ ਮੈਨੂੰ ਪ੍ਰਾਇਮਰੀ ਸਕੂਲ ਵਿਚ ਦਾਖ਼ਲ ਕਰਾਇਆ ਸੀ। ਹੁਣ ਕਾਜ਼ੀ ਜਲਾਲਦੀਨ ਦੀ ਹੱਲਾ-ਸ਼ੇਰੀ ਤੇ ਅਮਰ ਸਿੰਘ ਦੀ ਪ੍ਰੇਰਨਾ ਨੇ ਮੇਰੇ ਪਿਤਾ ਨੂੰ ਹੌਸਲਾ ਦਿੱਤਾ ਤੇ ਉਸ ਨੇ ਮੈਨੂੰ ਮਿਡਲ ਸਕੂਲ ਵਿਚ ਜਾ ਦਾਖ਼ਲ ਕਰਾਇਆ। ਸਾਡੇ ਪਿੰਡ ਤੋਂ ਚੜ੍ਹਦੇ ਪਾਸੇ ਵੱਲ ਇਕ ਕਸਬਾ ਸੀ 'ਗੋਤਾ ਫ਼ਤਹਗੜ੍ਹ'। ਉੱਥੇ ਸੀ ਵਰਨੈਕੁਲਰ ਮਿਡਲ ਸਕੂਲ।

# ੨

## ਕਿਸਮਤ ਜਾਗਣ ਦੇ ਰਾਹ ਉਤੇ

ਜਨਵਰੀ ਸੰਨ ੧੯੦੨ ਵਿਚ ਮੇਰੇ ਪਿਤਾ ਨੇ 'ਗੋਤਾ-ਫ਼ਤਹਗੜ੍ਹ' ਦੇ ਮਿਡਲ ਸਕੂਲ ਵਿਚ ਮੈਨੂੰ ਛੇਵੀਂ ਜਮਾਤ ਵਿਚ ਦਾਖ਼ਲ ਕਰਾਇਆ ਸੀ। ਪਹਿਲਾ ਸਾਲ ਲੰਘ ਗਿਆ। ਸੱਤਵੀਂ ਜਮਾਤੇ ਚੜ੍ਹਿਆ ਹੀ ਸਾਂ ਕਿ ਸਾਡਾ ਉਸਤਾਦ ਬਦਲ ਗਿਆ। ਨਵੇਂ ਆਏ ਪੰਡਤ ਸ਼ਿਵ ਦਿਆਲ ਜੀ, ਕਸਬਾ 'ਸੰਬੜਿਆਲ' ਦੇ ਸਨ। ਸੰਬੜਿਆਲ, ਸ਼ਹਿਰ ਸਿਆਲਕੋਟ ਤੋਂ ਦਸ ਬਾਰ੍ਹਾਂ ਮੀਲ ਲਹਿੰਦੇ ਪਾਸੇ ਹੈ। ਉੱਥੇ ਭੀ ਇਕ ਮਿਡਲ ਸਕੂਲ ਸੀ, ਤੇ ਪੰਡਤ ਸ਼ਿਵ ਦਿਆਲ ਜੀ ਉਸੇ ਸਕੂਲ ਵਿਚੋਂ ਬਦਲ ਕੇ ਆਏ ਸਨ।

ਮਿਡਲ ਦੀਆਂ ਜਮਾਤਾਂ ਵਿਚ ਉਕਲੈਦਸ (Euclid) ਪੜ੍ਹਾਈ ਜਾਂਦੀ ਸੀ, ਤਿੰਨ ਕਿਤਾਬਾਂ; ਹਰੇਕ ਸਾਲ ਵਿਚ ਇਕ ਕਿਤਾਬ। ਅਸੀ ਛੇਵੀਂ ਜਮਾਤ ਵਿਚ ਉਕਲੈਦਸ (Euclid) ਦੀ ਪਹਿਲੀ ਕਿਤਾਬ ਪੜ੍ਹ ਚੁੱਕੇ ਸਾਂ।

ਪੰਡਤ ਜੀ ਨੇ ਪਹਿਲੇ ਦਿਨ ਆ ਕੇ ਇਸ ਮਜ਼ਮੂਨ ਵਿਚੋਂ ਸਾਡੀ ਜਮਾਤ ਦਾ ਇਮਤਿਹਾਨ ਲਿਆ। ਤਖ਼ਤਾ-ਸਿਆਹ (ਬਲੈਕ-ਬੋਰਡ) ਉੱਤੇ ਉਹਨਾਂ ਨੇ ਪਹਿਲੀ ਕਿਤਾਬ ਦੀ ਪੰਜਵੀਂ ਸ਼ਕਲ ਵਾਹ ਦਿੱਤੀ। ਕਿਤਾਬ ਵਿਚ ਤਾਂ ਅਲਫ਼, ਬੇ, ਜੀਮ, ਆਦਿਕ ਨਾਮ ਦਿੱਤੇ ਹੋਏ ਸਨ, ਉਹਨਾਂ ਸਿਰਫ਼ ਸ਼ਕਲ ਹੀ ਖਿੱਚ ਦਿੱਤੀ, ਇਹ ਨਾਮ ਆਦਿਕ ਨਾ ਲਿਖੇ। ਸਾਰੀ ਜਮਾਤ ਇਕ ਗੋਲ ਦਾਇਰੇ ਵਿਚ ਬਿਠਾਈ ਹੋਈ ਸੀ। ਮੈਂ ਇਕ ਸਿਰੇ 'ਤੇ ਬੈਠਾ ਹੋਇਆ ਸੀ। ਪੰਡਤ ਜੀ ਨੇ ਦੂਜੇ ਸਿਰੇ ਵੱਲੋਂ ਸ਼ੁਰੂ ਕੀਤਾ। ਮੁੰਡਿਆਂ ਨੇ ਕਿਤਾਬ ਉੱਤੋਂ ਅਲਫ਼, ਬੇ, ਜੀਮ ਆਦਿ ਅੱਖਰਾਂ ਦਾ ਘੋਟਾ ਲਾਇਆ ਹੋਇਆ ਸੀ। ਉਹ ਉਸੇ ਤਰ੍ਹਾਂ ਸੁਣਾਣ ਲੱਗ ਪਏ।

ਪਰ ਪੰਡਿਤ ਜੀ ਕਹਿਣ ਕਿ ਮੈਂ ਤਖ਼ਤਾ-ਸਿਆਹ ਉੱਤੇ ਕਿਤੇ ਭੀ ਇਹ ਅੱਖਰ ਨਹੀਂ ਲਿਖੇ ਹੋਏ। ਹਰੇਕ ਮੁੰਡੇ ਨੇ ਉਹੀ ਘੋਟਾ ਲਾਇਆ ਹੋਇਆ ਸੁਣਾਇਆ ਤੇ ਪੰਡਿਤ ਜੀ ਦੀ ਤਸੱਲੀ ਨਾ ਹੋਈ।

ਅਖ਼ੀਰ 'ਤੇ ਮੇਰੀ ਵਾਰੀ ਆਈ। ਮੈਂ ਚਾਕ ਦੀ ਡਲੀ ਹੱਥ ਵਿਚ ਲੈ ਕੇ ਬਲੈਕ-ਬੋਰਡ ਦੇ ਕੋਲ ਜਾ ਖਲੋਤਾ ਤੇ ਲਕੀਰੀ ਹੋਈ ਸ਼ਕਲ ਉੱਤੇ ਨਿਸ਼ਾਨ ਲਾ ਲਾ ਕੇ ਸੁਣਾਨ ਲੱਗ ਪਿਆ। ਸਾਰੀ ਸ਼ਕਲ ਮੈਂ ਇਸੇ ਤਰ੍ਹਾਂ ਸੁਣਾ ਦਿੱਤੀ। ਕਿਤਾਬ ਵਾਲੇ ਅੱਖਰ ਮੈਂ ਕਿਤੇ ਭੀ ਨਾ ਵਰਤੇ।

ਪੰਡਤ ਜੀ ਸੁਣ ਕੇ ਬੜੇ ਹੀ ਖ਼ੁਸ਼ ਹੋਏ। ਉਨ੍ਹਾਂ ਜਾਚ ਲਿਆ ਕਿ ਸਾਰੀ ਜਮਾਤ ਵਿੱਚੋਂ ਇਹੀ ਲੜਕਾ ਉੱਘੜਨ ਵਾਲਾ ਹੈ। ਸੰਬੜਿਆਲ ਸਕੂਲ ਦੇ ਵਿਦਿਆਰਥੀ ਦੋ ਚਾਰ ਸਾਲਾਂ ਤੋਂ ਯੂਨੀਵਰਸਿਟੀ ਦੇ ਇਮਤਿਹਾਨ ਵਿਚ ਨਿੱਤਰਦੇ ਆ ਰਹੇ ਸਨ। ਪੰਡਤ ਜੀ ਨੇ ਉਹਨਾਂ ਦੀਆਂ ਲਿਖੀਆਂ ਕਾਪੀਆਂ ਲਿਆ ਕੇ ਮੈਨੂੰ ਸਹੀ ਮਿਹਨਤ ਕਰਨ ਦੇ ਰਸਤੇ ਪਾਇਆ। ਮੈਂ ਸਾਰੀ ਜਮਾਤ ਵਿੱਚੋਂ ਸਰੀਰ ਦਾ ਕਮਜ਼ੋਰ ਤੇ ਕੱਦੋਂ ਛੋਟਾ ਸਾਂ। ਕਦੇ ਕਦੇ ਹੱਸ ਕੇ ਪੰਡਤ ਜੀ ਆਖਿਆ ਕਰਨ—ਨੱਥੂ ਰਾਮਾ! ਅਗਾਂਹ ਤੇਰੇ ਪੁੱਤਰ-ਪੋਤਰੇ ਢਾਂਗਿਆਂ ਨਾਲ ਬਤਾਊਂ ਲਾਹਿਆ ਕਰਨਗੇ।

## ਅੰਦਰੋਂ ਇਕ ਅਨੋਖੀ ਪ੍ਰੇਰਨਾ

ਸਾਡੇ ਪਿੰਡ ਥਰਪਾਲ ਤੋਂ ਗੋਤਾ ਫ਼ਤਹਗੜ੍ਹ ਪੰਜ ਮੀਲ ਸੀ। ਰਸਤੇ ਵਿਚ ਕੁੱਝ ਹਟਵਾਂ ਹੀ ਇਕ ਪਿੰਡ ਸੀ, 'ਢੇਹ'। ਪਿੰਡ 'ਢੇਹ' ਦੇ ਸਿੰਘ, ਆਮ ਤੌਰ ਉਤੇ, ਫ਼ੌਜੀ ਨੌਕਰੀ ਕਰਦੇ ਸਨ। ਤਹਿਸੀਲ ਰੱਈਏ ਭੀ ਇਹਨਾਂ ਦੀ ਆਵਾ-ਜਾਈ ਬਹੁਤ ਰਹਿੰਦੀ ਸੀ। ਅਸੀ ਸਾਥੀ ਮੁੰਡੇ ਛਨਿੱਛਰਵਾਰ ਸ਼ਾਮ ਨੂੰ ਗੋਤਾ ਫ਼ਤਹਗੜ੍ਹ ਤੋਂ ਆਪਣੇ ਪਿੰਡ ਆ ਜਾਇਆ ਕਰਦੇ ਸਾਂ, ਤੇ ਸੋਮਵਾਰ ਸਵੇਰੇ ਘਰੋਂ ਸਕੂਲ ਨੂੰ ਚਲ ਪਿਆ ਕਰਦੇ ਸਾਂ। ਪਿੰਡ 'ਢੇਹ' ਦੇ ਕਈ ਫ਼ੌਜੀ ਸਿੰਘਾਂ ਨੇ ਸਵੇਰੇ ਤਹਿਸੀਲ ਨੂੰ ਆਉਣਾ ਹੁੰਦਾ ਸੀ, ਤੇ ਸ਼ਾਮ ਵੇਲੇ ਉਹਨਾਂ ਆਪਣੇ ਪਿੰਡ ਨੂੰ ਮੁੜਨਾ ਹੁੰਦਾ ਸੀ। ਇਸ ਤਰ੍ਹਾਂ ਹਰ ਸੋਮਵਾਰ ਨੂੰ ਸਵੇਰੇ ਅਤੇ ਹਰ ਛਨਿੱਛਰਵਾਰ ਨੂੰ ਸ਼ਾਮ ਵੇਲੇ ਥਰਪਾਲ ਤੇ ਗੋਤਾ-ਫ਼ਤਹਗੜ੍ਹ ਦੇ ਰਸਤੇ ਵਿਚ ਸਾਨੂੰ ਕੋਈ ਨਾ ਕੋਈ ਫ਼ੌਜੀ ਸਿੰਘ

ਮਿਲ ਪਿਆ ਕਰਦੇ ਸਨ। ਕਈ ਵਾਰੀ ਉਹਨਾਂ ਦੇ ਨਾਲ ਕੋਈ ਹਿੰਦੂ ਮੁਸਲਮਾਨ ਸਾਥੀ ਭੀ ਹੁੰਦੇ ਸਨ।

ਉਹਨਾਂ ਨੂੰ ਵੇਖ ਕੇ ਮੇਰੇ ਮਨ ਵਿਚ ਸਹਿਜੇ ਸਹਿਜੇ ਇਹ ਪ੍ਰੇਰਨਾ ਹੋਣੀ ਸ਼ੁਰੂ ਹੋ ਗਈ ਕਿ ਹਿੰਦੂ ਅਤੇ ਮੁਸਲਮਾਨਾਂ ਨਾਲੋਂ ਸਿੰਘ ਵਧੀਕ ਸੋਹਣੇ ਅਤੇ ਜਵਾਨ ਹਨ। ਇਹ ਪ੍ਰੇਰਨਾ ਵਧਦੀ ਗਈ, ਤੇ ਸਹਿਜੇ ਸਹਿਜੇ ਮੇਰੇ ਮਨ ਵਿਚ ਪੱਕੀ ਹੁੰਦੀ ਗਈ। ਕਈ ਵਾਰੀ ਐਸਾ ਹੋਣ ਲੱਗ ਪਿਆ ਕਿ ਉਹ ਸਿੰਘ ਤਾਂ ਮੇਰੇ ਕੋਲੋਂ ਦੀ ਆਪਣੇ ਰਸਤੇ ਅਗਾਂਹ ਲੰਘ ਜਾਂਦੇ ਸਨ, ਪਰ ਮੈਂ ਉੱਥੇ ਹੀ ਖਲੋ ਕੇ ਕਿਤਨਾ ਕਿਤਨਾ ਚਿਰ ਉਹਨਾਂ ਨੂੰ ਪਿੱਛੋਂ ਤੱਕਦਾ ਰਹਿੰਦਾ ਸਾਂ।

ਇਹ ਮੈਨੂੰ ਹੋਰਨਾਂ ਨਾਲੋਂ ਕਿਉਂ ਵਧੀਕ ਸੋਹਣੇ ਤੇ ਜਵਾਨ ਲੱਗਦੇ ਸਨ ? ਇਹਨਾਂ ਦੇ ਸਿਰ ਉੱਤੇ ਕੇਸ ਅਤੇ ਮੂੰਹ ਉਤੇ ਦਾੜ੍ਹਾ ਸੀ—ਮੈਨੂੰ ਆਪਣੇ ਅੰਦਰੋਂ ਹੀ ਸਦਾ ਇਹੀ ਉੱਤਰ ਮਿਲਿਆ ਕਰੇ। ਆਖ਼ਰ ਮਨ ਵਿਚ ਨਵੀਆਂ ਸੋਚਾਂ ਉੱਠਣੀਆਂ ਸ਼ੁਰੂ ਹੋ ਗਈਆਂ—ਮੈਂ ਭੀ ਕਿਉਂ ਨਾ ਕੇਸ ਰੱਖ ਲਵਾਂ ? ਸੋ, ਉਹਨਾਂ ਸਿੰਘਾਂ ਨੂੰ ਵੇਖ ਕੇ ਮਨ ਸਦਾ ਇਹੀ ਪ੍ਰੇਰਨਾ ਦੇਣ ਲੱਗ ਪਿਆ—ਮੈਂ ਭੀ ਕੇਸ ਰੱਖ ਲੈਣੇ ਹਨ, ਮੈਂ ਭੀ ਕੇਸ ਰੱਖ ਲੈਣੇ ਹਨ।

ਕੇਸ ਰੱਖ ਕੇ ਫਿਰ ਨਾਮ ਭੀ ਬਦਲਾਣਾ ਪੈਣਾ ਸੀ। 'ਮੈਂ' ਤਦੋਂ ਆਪਣਾ ਕੀ ਨਾਮ ਰੱਖਣਾ ਹੋਵੇਗਾ ? ਹੁਣ ਮੇਰੇ ਅੰਦਰ ਇਹ ਫੁਰਨੇ ਉੱਠਣੇ ਸ਼ੁਰੂ ਹੋ ਗਏ। ਤੇ ਜਿੰਨੀ ਕੁ ਵਾਕਫ਼ੀਅਤ ਸੀ ਉਸ ਦੇ ਆਸਰੇ ਮੈਨੂੰ ਨਾਮ 'ਸਾਹਿਬ ਸਿੰਘ' ਵਧੀਕ ਖਿੱਚ ਪਾਣ ਲੱਗ ਪਿਆ।

ਸਾਡੀ ਜਮਾਤ ਵਿਚ ਇਕ ਹੋਰ ਮੁੰਡਾ ਸੀ, ਤੁਲਸੀ ਰਾਮ। ਇਹ ਉਸ ਪਿੰਡ ਫੱਤੇਵਾਲੀ ਦਾ ਰਹਿਣ ਵਾਲਾ ਸੀ, ਜਿੱਥੇ ਮੈਂ ਜੰਮਿਆ ਸਾਂ। ਬਰਾਦਰੀ ਵਿੱਚੋਂ ਸਾਡਾ ਇਹ ਰਿਸ਼ਤੇਦਾਰ ਭੀ ਲੱਗਦਾ ਸੀ। ਤੁਲਸੀ ਰਾਮ ਦੇ ਨਾਲ ਕਦੇ ਕਦੇ ਮੈਂ ਆਪਣੇ ਚਾਚੇ ਚਾਚੀ ਨੂੰ ਮਿਲਣ ਵਾਸਤੇ ਗੋਤਾ-ਫ਼ਤਹਗੜ੍ਹ ਤੋਂ ਫੱਤੇਵਾਲੀ ਚਲਾ ਜਾਇਆ ਕਰਦਾ ਸਾਂ। ਸਹਿਜੇ ਸਹਿਜੇ ਕੇਸਾਂ ਬਾਰੇ ਭੀ ਸਾਡਾ ਆਪੋ ਵਿਚ ਖ਼ਿਆਲ-ਵਟਾਂਦਰਾ ਹੋਣ ਲੱਗ ਪਿਆ। ਉਸ ਨੇ ਆਪਣੇ ਵਾਸਤੇ ਨਾਮ 'ਜਗਜੋਧ ਸਿੰਘ' ਚੁਣਿਆ ਹੋਇਆ ਸੀ।

ਪਰ ਗੋਤਾ-ਫ਼ਤਹਗੜ੍ਹ, ਸਾਡੇ ਤਿੰਨ ਸਾਲ ਲੰਘ ਗਏ। ਨਾ ਅਸਾਂ ਕੇਸ ਰੱਖੇ, ਤੇ ਨਾ ਹੀ ਨਾਮ ਵਟਾਣ ਦੀ ਲੋੜ ਪਈ।

## ਮਿਡਲ ਦਾ ਇਮਤਿਹਾਨ

ਜ਼ਿਲਾ ਸਿਆਲਕੋਟ ਵਿਚ ਕੁੱਲ ਚਾਰ ਮਿਡਲ ਸਕੂਲ ਸਨ— ੧. ਗੋਤਾ-ਫ਼ਤਹਗੜ੍ਹ (ਤਹਿਸੀਲ ਰੱਈਆ), ੨. ਸਨਖੱਤਰਾ (ਤਹਿਸੀਲ ਜ਼ਫ਼ਰਵਾਲ), ੩. ਸੱਤ੍ਰਾਹ (ਤਹਿਸੀਲ ਡਸਕਾ), ੪. ਸੰਬੜਿਆਲ (ਤਹਿਸੀਲ ਸਿਆਲਕੋਟ)।

ਅੱਠਵੀਂ ਜਮਾਤ ਦਾ ਇਮਤਿਹਾਨ ਜਨਵਰੀ ਸੰਨ ੧੯੦੫ ਵਿਚ ਹੋਣਾ ਸੀ। ਦੋਹਾਂ ਸਕੂਲਾਂ ਦੇ ਮੁੰਡਿਆਂ ਨੇ ਸ਼ਹਿਰ ਸਿਆਲਕੋਟ ਪਹੁੰਚਣਾ ਸੀ। ਗੋਤਾ-ਫ਼ਤਹਗੜ੍ਹ ਤੋਂ ਸਿਆਲਕੋਟ ਚਾਲੀ ਬਤਾਲੀ ਮੀਲ ਸੀ। ਵੀਹ ਬਾਈ ਮੀਲ ਪਿੰਡਾਂ ਦੇ ਰਸਤੇ ਤੁਰ ਕੇ ਪਸਰੂਰ ਅੱਪੜਨਾ ਸੀ, ਤੇ ਅਗਾਂਹ ਵੀਹ ਮੀਲ ਯੱਕਿਆਂ 'ਤੇ ਜਾਣਾ ਸੀ। (ਉਸ ਜ਼ਮਾਨੇ ਵਿਚ ਟਾਂਗੇ ਨਹੀਂ ਹੁੰਦੇ ਸਨ, ਯੱਕੇ ਹੁੰਦੇ ਸਨ।)

ਅਸੀ ਆਪਣੇ ਸਕੂਲ ਦੇ ੨੬ ਮੁੰਡੇ ਸਾਂ। ਸਾਡੇ ਨਾਲ ਸਾਡੇ ਸੈਕਿੰਡ ਮਾਸਟਰ ਪੰਡਤ ਸ਼ਿਵ ਦਿਆਲ ਜੀ ਗਏ। ਹਰੇਕ ਮੁੰਡੇ ਨੇ ਆਪੋ ਆਪਣੀਆਂ ਕਿਤਾਬਾਂ ਤੇ ਹੋਰ ਲੋੜੀਂਦਾ ਕੱਪੜਾ-ਲੱਤਾ ਆਪੋ-ਆਪਣੇ ਸਿਰਾਂ ਉੱਤੇ ਚੁੱਕਿਆ ਹੋਇਆ ਸੀ। ਸਾਰੇ ਮੁੰਡਿਆਂ ਵਿੱਚੋਂ ਮੈਂ ਹੀ ਸਭ ਤੋਂ ਕਮਜ਼ੋਰ ਤੇ ਛੋਟਾ ਸਾਂ। ਸਾਰੀ ਵਾਟ ਪੰਡਤ ਜੀ ਤੇ ਮੇਰੇ ਜਮਾਤੀ ਮੁੰਡੇ ਮੈਨੂੰ ਹੱਲਾ-ਸ਼ੇਰੀ ਦੇਂਦੇ ਗਏ। ਬਾਈ ਮੀਲ ਪੈਂਡਾ, ਤੇ ਸਿਰ ਉੱਤੇ ਕਿਤਾਬਾਂ ਦਾ ਭਾਰ—ਸੌਖੀ ਖੇਡ ਨਹੀਂ ਸੀ ਮੇਰੇ ਵਾਸਤੇ। ਪਰ ਸਵੇਰ ਦੇ ਗੋਤਾ-ਫ਼ਤਹਗੜ੍ਹ ਤੋਂ ਤੁਰੇ ਹੋਏ ਅਸੀ ਲੌਢੇ ਵੇਲੇ ਪਸਰੂਰ ਪਹੁੰਚ ਹੀ ਗਏ। ਮੇਰਾ ਭਰਾ ਅਮਰ ਸਿੰਘ, ਜੋ ਮਿਡਲ ਪਾਸ ਕਰ ਕੇ ਪਸਰੂਰ ਹਾਈ ਸਕੂਲ ਵਿਚ ਦਾਖ਼ਲ ਹੋਇਆ ਹੋਇਆ ਸੀ, ਯੱਕਿਆਂ ਦੇ ਅੱਡੇ ਉਤੇ ਪਹੁੰਚਿਆ ਹੋਇਆ ਸੀ।

ਪਸਰੂਰ ਤੋਂ ਯੱਕਿਆਂ 'ਤੇ ਚੜ੍ਹੇ। ਸਿਆਲਕੋਟ ਤੋਂ ਉਰੇ ਉਰੇ ਹੀ ਕਿਤੇ ਰਾਤ ਪੈ ਗਈ। ਚੋਖੇ ਹਨੇਰੇ ਸ਼ਹਿਰ ਪਹੁੰਚੇ। ਸ਼ਹਿਰ ਦਾ ਉਹ ਨਜ਼ਾਰਾ ਅਜੇ ਤਕ ਮੇਰੇ ਸਾਹਮਣੇ ਹੈ। ਹਰ ਪਾਸੇ ਹਨੇਰਾ ਹੀ ਹਨੇਰਾ। ਦੁਕਾਨਾਂ ਉੱਤੇ ਟੀਨ ਦੇ ਦੀਵੇ ਜਗ ਰਹੇ ਸਨ, ਮਿੱਟੀ ਦੇ ਤੇਲ ਨਾਲ। ਉਹਨਾਂ ਦਾ ਚਾਨਣ ਮਸਾਂ ਹੱਟੀ ਦੀਆਂ ਚੀਜ਼ਾਂ ਤਕ ਹੀ ਰਹਿੰਦਾ ਸੀ। ਅਜੇ ਬਿਜਲੀ ਦਾ ਜ਼ਮਾਨਾ ਕਿਸੇ ਨੇ ਸੁਣਿਆ ਭੀ ਨਹੀਂ ਸੀ। ਪੰਡਤ ਜੀ ਸਾਨੂੰ ਸ਼ਹਿਰ ਦੇ ਜ਼ੈਲ-ਘਰ ਵਿਚ ਲੈ ਅੱਪੜੇ।

ਜ਼ੈਲ-ਘਰ ਦੇ ਨਾਲ ਹੀ ਸੀ ਇਕ ਵੱਡਾ ਭਾਰੀ ਥੇਹ। ਇਹੋ ਜਿਹਾ ਹੀ ਥੇਹ ਸੀ ਗੋਤਾ-ਫ਼ਤਹਗੜ੍ਹ ਭੀ। ਉਸ ਵੱਡੇ ਥੇਹ ਉੱਤੇ, ਇਕ ਪਾਸੇ ਸੀ ਗਵਰਨਮੈਂਟ ਹਾਈ ਸਕੂਲ। ਥੇਹ ਦੇ ਵਿਚਕਾਰ ਜਿਹੇ ਸੀ ਇਕ ਵੱਡਾ ਖੁਲ੍ਹਾ ਹਾਲ ਕਮਰਾ। ਇਸ ਹਾਲ ਕਮਰੇ ਵਿਚ ਸਾਡਾ ਇਮਤਿਹਾਨ ਹੋਣਾ ਸੀ। ਚੌਹਾਂ ਹੀ ਮਿਡਲ ਸਕੂਲਾਂ ਦੇ ਮੁੰਡੇ ਉਸ ਜ਼ੈਲ-ਘਰ ਵਿਚ ਉਤਰੇ ਹੋਏ ਸਨ। ਕੁੱਲ ੮੪ ਮੁੰਡੇ ਸਨ।

ਹਾਲ ਕਮਰੇ ਵਿਚ ਹਰੇਕ ਮੁੰਡੇ ਵਾਸਤੇ ਵੱਖਰੀ ਚਟਾਈ ਸੀ। ਮੇਰੀ ਚਟਾਈ ਇਮਤਿਹਾਨ ਦੀ ਨਿਗਰਾਨੀ ਕਰਨ ਵਾਲੇ ਸੁਪ੍ਰਿੰਟੈਂਡੈਂਟ ਦੇ ਕੋਲ ਹੀ ਸੀ। ਉਹ ਸੀ ਉਸ ਗਵਰਨਮੈਂਟ ਹਾਈ ਸਕੂਲ ਦਾ ਹੈਡ-ਮਾਸਟਰ, ਸ: ਲੱਧਾ ਸਿੰਘ। ਉਹ ਹਰ ਰੋਜ਼ ਮੇਰੀ ਲਿਖਾਈ ਬੜੇ ਗਹੁ ਨਾਲ ਵੇਖਦਾ ਰਹਿੰਦਾ ਸੀ। ਪਰਚਾ ਆਇਆ ਫ਼ਾਰਸੀ ਦਾ। ਉਸ ਨੂੰ ਮੈਂ ਬਹੁਤ ਸ਼ੌਕ ਨਾਲ ਬੜਾ ਹੀ ਸਵਾਰ ਸਵਾਰ ਕੇ ਲਿਖ ਰਿਹਾ ਸੀ। ਸਰਦਾਰ ਨੇ ਸਾਰੇ ਹਾਲ ਦਾ ਕਈ ਵਾਰੀ ਚੱਕਰ ਲਾਇਆ। ਸਭਨਾਂ ਦੀ ਲਿਖਾਈ ਵੇਖੀਓਸੁ। ਮੇਰੇ ਵੱਲ ਇਸ਼ਾਰਾ ਕਰ ਕੇ ਉਹ ਸਾਡੇ ਪੰਡਿਤ ਜੀ ਨੂੰ ਕਹਿਣ ਲੱਗਾ ਕਿ ਇਹ ਮੁੰਡਾ ਸਾਰੀ ਯੂਨੀਵਰਸਿਟੀ ਵਿਚ ਅੱਵਲ ਰਹੇਗਾ।

## ਘਰਾਂ ਨੂੰ ਵਾਪਸੀ

ਇਮਤਿਹਾਨ ਮੁੱਕ ਗਿਆ। ਸਿਆਲਕੋਟ ਤੋਂ ਯੱਕੇ 'ਤੇ ਚੜ੍ਹ ਕੇ ਰਾਤ ਨੂੰ ਮੈਂ ਆਪਣੇ ਭਰਾ ਅਮਰ ਸਿੰਘ ਕੋਲ ਆ ਗਿਆ, ਪਸਰੂਰ। ਉਹ ਪਸਰੂਰ ਹਾਈ ਸਕੂਲ ਵਿਚ ਪੜ੍ਹਦਾ ਸੀ। ਅਗਲੇ ਦਿਨ ਸਵੇਰੇ ਮੈਨੂੰ ਉਹ ਰੱਈਏ ਦੀ ਸੜਕੇ ਤੋਰ ਆਇਆ। ਉੱਥੋਂ ਚਾਰ ਮੀਲਾਂ ਉੱਤੇ ਪਹੁੰਚ ਕੇ ਇਕ ਸੜਕ ਕਲਾਸਵਾਲੇ ਨੂੰ ਨਿਕਲਦੀ ਸੀ। ਮੈਨੂੰ ਅਮਰ ਸਿੰਘ ਨੇ ਤਾਕੀਦ ਕਰ ਦਿੱਤੀ ਕਿ ਕਿਤੇ ਉਸ ਸੜਕੇ ਨਾ ਪੈ ਜਾਣਾ।

ਮੈਂ ਅਜੇ ਦੋ ਕੁ ਮੀਲ ਹੀ ਪੈਂਡਾ ਕੀਤਾ ਹੋਵੇਗਾ ਕਿ ਮੇਰਾ ਇਕ ਜਮਾਤੀ ਮੈਨੂੰ ਆ ਮਿਲਿਆ। ਉਹ ਭੀ ਅੱਠਵੀਂ ਦਾ ਇਮਤਿਹਾਨ ਦੇ ਕੇ ਆ ਰਿਹਾ ਸੀ। ਉਸ ਦਾ ਨਾਮ ਸੀ ਕਰਮ ਚੰਦ। ਉਹ ਮਛਾਣਿਆਂ ਦਾ ਰਹਿਣ ਵਾਲਾ ਸੀ। ਤੇ ਪਿੰਡ ਮਛਾਣਾ ਸਾਡੇ ਪਿੰਡ ਤੋਂ ਸਿਰਫ਼ ਤਿੰਨ ਕੁ ਮੀਲ ਉਰੇ ਸੀ, ਸੋ, ਮੈਂ ਕਰਮ ਚੰਦ ਦੇ ਸਾਥ ਨਾਲ ਇਹ ਵੀਹ ਮੀਲ ਪੈਂਡਾ ਬੜਾ ਹੀ ਸੌਖਾ ਕਰ ਲਿਆ।

## ਮੇਰਾ ਵਿਆਹ

ਸ਼ਾਮ ਵੇਲੇ ਦੇ ਕਰੀਬ ਮੈਂ ਘਰ ਪਹੁੰਚਿਆ। ਅੱਗੇ, ਮੇਰੇ ਵਿਆਹ ਦੀ ਤਿਆਰੀ ਹੋਈ ਪਈ ਸੀ। ਮੇਰੇ ਸਹੁਰੇ ਨਗਰ, ਡੇਰਾ ਬਾਬਾ ਨਾਨਕ, ਤੋਂ ਨਾਈ ਆਇਆ ਬੈਠਾ ਸੀ। ਮੇਰੇ ਵਿਆਹ ਦੀ ਤਾਰੀਖ਼ ੧੩ ਮਾਘ (੨੫ ਜਨਵਰੀ) ਮਿੱਥੀ ਜਾ ਚੁੱਕੀ ਸੀ। ਮੇਰੀ ਜਨਮ-ਤਾਰੀਖ਼ ੫ ਫਗਣ ਸੰਮਤ ੧੯੪੮ (੧੬ ਫ਼ਰਵਰੀ ੧੮੯੨) ਸੀ। ਅਜੇ ਮੈਂ ਪੂਰੇ ੧੩ ਸਾਲਾਂ ਦਾ ਨਹੀਂ ਹੋਇਆ ਸੀ।

ਮੇਰਾ ਵਿਆਹ ਹੋ ਗਿਆ। ਬੜੀ ਸਖ਼ਤ ਸਰਦੀ ਦੇ ਦਿਨ ਸਨ ਤੇ ਬਾਰਸ਼ਾਂ ਵੀ ਬਹੁਤ ਹੋ ਰਹੀਆਂ ਸਨ। ਮੇਰੀ ਵਹੁਟੀ ਦਾ ਨਾਮ ਸੀ ਦੁਰਗਾ ਦੇਵੀ। ਉਹ ਵਿਚਾਰੀ ਅਜੇ ੧੧ ਸਾਲਾਂ ਦੀ ਹੀ ਸੀ। ਉਸ ਦੇ ਪਿਤਾ ਦਾ ਨਾਮ ਸੀ ਕਿਸ਼ਨ ਚੰਦ। ਬੜਾ ਹੀ ਗੁਰਮੁਖ ਤੇ ਬੜਾ ਹੀ ਰਸੀਆ ਸੀ ਉਹ ਗੁਰਬਾਣੀ ਦਾ। ਹਰ ਰੋਜ਼ ਅੰਮ੍ਰਿਤ ਵੇਲੇ ੨ ਵਜੇ ਉੱਠ ਕੇ ਸ੍ਰੀ ਦਰਬਾਰ ਸਾਹਿਬ ਪਹੁੰਚ ਜਾਣਾ ਉਸ ਦੀ ਨਿੱਤ ਦੀ ਕਾਰ ਸੀ। ਮੇਰਾ ਪਿਤਾ ਵਿਚਾਰਾ ਤਾਂ ਸਿਰਫ਼ ਲੰਡੇ ਹੀ ਜਾਣਦਾ ਸੀ।

ਜਿਹੜੇ ਲੋਕ ਬੱਚਿਆਂ ਨੂੰ ਛੋਟੀ ਉਮਰੇ ਹੀ ਵਿਆਹ ਦੇਂਦੇ ਸਨ, ਉਹ ਉਹਨਾਂ ਦਾ ਮੁਕਲਾਵਾ ਢਾਈ ਤਿੰਨਾਂ ਸਾਲਾਂ ਪਿੱਛੋਂ ਲਿਆਉਂਦੇ ਸਨ। ਸੋ, ਮੇਰਾ ਮੁਕਲਾਵਾ ਵੀ ਢਾਈ ਸਾਲਾਂ ਪਿੱਛੋਂ ਆਇਆ ਸੀ। ਤਦੋਂ ਮੈਂ ਪਸਰੂਰ ਹਾਈ ਸਕੂਲ ਵਿਚ ਨਾਵੀਂ ਜਮਾਤ ਵਿਚ ਪੜ੍ਹਦਾ ਸਾਂ।

# ੩

## ਹਾਈ ਸਕੂਲ ਵਿਚ ਦਾਖ਼ਲ

ਪੜ੍ਹਾਈ ਵਿਚ ਮੇਰੀ ਸੋਭਾ ਸੁਣ ਕੇ ਮੇਰੇ ਪਿਤਾ ਨੇ ਮੈਨੂੰ ਪਸਰੂਰ ਹਾਈ ਸਕੂਲ ਵਿਚ ਦਾਖ਼ਲ ਕਰਾ ਦਿੱਤਾ। ਇਹ ਛਾਲ ਮੇਰੇ ਪਿਤਾ ਨੇ ਆਪਣੀ ਵਿੱਤੋਂ ਵਧ ਕੇ ਮਾਰੀ ਸੀ, ਕਿਉਂਕਿ ਘਰ ਵਿਚ ਗ਼ਰੀਬੀ ਬਹੁਤ ਜ਼ਿਆਦਾ ਸੀ। ਉਹਨੀਂ ਦਿਨੀਂ ਸਾਰੇ ਜ਼ਿਲਾ ਸਿਆਲਕੋਟ ਵਿਚ ਸਿਰਫ਼ ਚਾਰ ਹਾਈ ਸਕੂਲ ਸਨ—ਇਕ ਪਸਰੂਰ, ਤੇ ਤਿੰਨ ਸ਼ਹਿਰ ਸਿਆਲਕੋਟ ਵਿਚ। ਉਹਨਾਂ ਤਿੰਨ ਸਕੂਲਾਂ ਵਿਚੋਂ ਇਕ ਗਵਰਨਮੈਂਟ ਹਾਈ ਸਕੂਲ ਸੀ, ਤੇ ਦੋ ਈਸਾਈਆਂ ਦੇ ਸਨ। ਪਸਰੂਰ ਸਾਡੇ ਪਿੰਡ ਤੋਂ ੨੦ ਮੀਲਾਂ ਉੱਤੇ ਸੀ। ਵਰਨੈਕੂਲਰ ਮਿਡਲ ਪਾਸ ਕਰ ਕੇ, ਹਾਈ ਸਕੂਲ ਵਿਚ ਦਾਖ਼ਲ ਹੋ ਕੇ, ਪਹਿਲੇ ਦੋ ਸਾਲ ਸਿਰਫ਼ ਅੰਗਰੇਜ਼ੀ ਹੀ ਪੜ੍ਹਨੀ ਹੁੰਦੀ ਸੀ, ਜੂਨੀਅਰ ਸਪੈਸ਼ਲ ਅਤੇ ਸੀਨੀਅਰ ਸਪੈਸ਼ਲ ਵਿਚ। ਸੋ, ਮੈਂ ਪਸਰੂਰ ਜੂਨੀਅਰ ਸਪੈਸ਼ਲ ਜਮਾਤ ਵਿਚ ਦਾਖ਼ਲ ਹੋਇਆ। ਮੇਰਾ ਮਿਡਲ ਦਾ ਜਮਾਤੀ ਤੁਲਸੀ ਰਾਮ ਭੀ ਇਸੇ ਜਮਾਤ ਵਿਚ ਜਾ ਦਾਖ਼ਲ ਹੋਇਆ।

ਸਾਡਾ ਮਿਡਲ ਦਾ ਨਤੀਜਾ ਨਿਕਲਿਆ। ਮੈਂ ਰਾਵਲਪਿੰਡੀ ਡਿਵੀਯਨ ਵਿਚ ਪਹਿਲੇ ਦਰਜੇ 'ਤੇ ਆਇਆ ਤੇ ਮੈਨੂੰ ਛੇ ਰੁਪਏ ਮਹੀਨਾ ਵਜ਼ੀਫ਼ਾ ਮਿਲਿਆ। ਆਮ ਵਜ਼ੀਫ਼ਾ ਚਾਰ ਰੁਪਏ ਹੁੰਦਾ ਸੀ। ੮੦੫ ਨੰਬਰਾਂ ਵਿੱਚੋਂ ਮੇਰੇ ੬੧੩ ਨੰਬਰ ਆਏ ਸਨ।

## ਕੇਸ ਰੱਖਣ ਵਾਲੇ ਸੰਸਕਾਰ ਫਿਰ ਜਾਗੇ

ਜੂਨੀਅਰ ਸਪੈਸ਼ਲ ਪਾਸ ਕਰ ਕੇ ਮੈਂ ਸੀਨੀਅਰ ਸਪੈਸ਼ਲ ਵਿਚ ਪੜ੍ਹ ਰਿਹਾ ਸਾਂ। ਸਕੂਲ ਵਿਚ ਗਰਮੀ ਦੀਆਂ ਛੁੱਟੀਆਂ ਹੋਈਆਂ। ਮੈਂ ਆਪਣੇ ਘਰ ਗਿਆ

ਹੋਇਆ ਸਾਂ। ਇਕ ਦਿਨ ਸਵੇਰੇ ਹੀ, ਜਦੋਂ ਮੈਂ ਵਿਹੜੇ ਵਿਚ ਅਜੇ ਸੁੱਤਾ ਪਿਆ ਸਾਂ, ਬਾਹਰੋਂ ਕਿਸੇ ਨੇ ਬੂਹਾ ਖੜਕਾਇਆ ਤੇ ਕਹਿਣ ਲੱਗਾ, 'ਮਾਮੀ ! ਬੂਹਾ ਖੋਲ੍ਹੋ।' ਮੈਂ ਅਵਾਜ਼ ਪਛਾਣ ਲਈ, ਤੇ ਛੇਤੀ ਨਾਲ ਉੱਠ ਕੇ ਬੂਹਾ ਖੋਲ੍ਹਿਆ। ਪਰ ਜਿਸ ਦੀ ਮੈਂ ਅਵਾਜ਼ ਪਛਾਣੀ ਸੀ, ਉਸ ਦਾ ਨਾਮ ਸੀ 'ਮਹਾਰਾਜ'। ਮਹਾਰਾਜ ਮੇਰੀ ਦਾਦੀ ਦੀ ਭੈਣ ਦਾ ਦੋਹਤਰਾ ਸੀ। ਸਾਡੇ ਪਿੰਡ ਤੋਂ ਬਾਹਰ ਨੇੜੇ ਹੀ ਮਹਾਰਾਜ ਇਕ ਕੁਟੀਆ ਬਣਾ ਕੇ ਰੋਡ-ਮੋਡ ਸਾਧੂ ਬਣ ਗਿਆ ਸੀ। ਸਾਲ ਦੋ ਸਾਲ ਉਸ ਕੁਟੀਆ ਵਿਚ ਰਹਿ ਕੇ ਉਹ ਕਿਤੇ ਰਮਤੇ ਸਾਧਾਂ ਨਾਲ ਜਾ ਰਲਿਆ ਸੀ। ਪਰ ਅੱਜ ਜਿਸ ਵੇਲੇ ਮੈਂ ਘਰ ਦਾ ਬੂਹਾ ਖੋਲ੍ਹਿਆ, ਮੈਂ ਵੇਖਿਆ ਇਕ ਸੋਹਣੇ ਭਰਵੇਂ ਦਾਹੜੇ ਵਾਲਾ ਇਕ ਸਿੰਘ। ਇਹੀ ਸੀ ਪਹਿਲਾਂ ਮਹਾਰਾਜ, ਤੇ ਮਗਰੋਂ ਇਕ ਰੋਡ-ਮੋਡ ਸਾਧੂ। ਮੈਂ ਬੜਾ ਹੈਰਾਨ ਜਿਹਾ ਹੋ ਕੇ ਉੱਥੇ ਬੂਹੇ ਵਿਚ ਹੀ ਉਹਨਾਂ ਨੂੰ ਪੁੱਛਿਆ—ਕੀ ਤੁਸੀਂ ਹੀ ਸੀ ਪਹਿਲਾਂ 'ਮਹਾਰਾਜ' ? ਉਹਨਾਂ ਕਿਹਾ—ਹਾਂ, ਮੈਂ ਹੀ ਸਾਂ ਕਦੇ ਮਹਾਰਾਜ, ਤੇ ਹੁਣ ਮੇਰਾ ਨਾਮ ਹੈ ਧਰਮ ਸਿੰਘ।

ਧਰਮ ਸਿੰਘ ਜੀ ਨੂੰ ਵੇਖ ਕੇ ਮੇਰੇ ਲੂੰ ਲੂੰ ਵਿਚ ਕੇਸ ਰੱਖਣ ਵਾਲੀ ਉਹ ਪਹਿਲੀ ਪ੍ਰੇਰਨਾ ਫੇਰ ਜਾਗ ਪਈ। ਪਹਿਲਾਂ ਮੈਂ ਵੇਖਦਾ ਹੁੰਦਾ ਸਾਂ ਕੋਈ ਸਿੰਘ, ਤੇ ਉਸ ਦੇ ਨਾਲ ਜਾਂਦੇ ਕੋਈ ਹਿੰਦੂ ਜਾਂ ਮੁਸਲਮਾਨ ਸਾਥੀ। ਅੱਜ ਮੈਂ ਵੇਖਿਆ ਉਸ ਨੂੰ, ਜੋ ਪਹਿਲਾਂ ਹਿੰਦੂ ਸੀ, ਤੇ ਹੁਣ ਸੀ ਉਹ ਕੇਸ ਦਾੜ੍ਹੇ ਵਾਲਾ ਸਿੰਘ। ਮੇਰਾ ਨਿਸਚਾ ਪੱਕਾ ਹੋ ਗਿਆ ਕਿ ਕੇਸ ਦਾੜ੍ਹਾ ਰੱਖ ਕੇ ਮਨੁੱਖ ਪਹਿਲਾਂ ਨਾਲੋਂ ਸੋਹਣਾ ਤੇ ਜਵਾਨ ਦਿੱਸਦਾ ਹੈ।

ਮਿਡਲ ਸਕੂਲ ਵਾਲੀ ਆਪਣੀ ਉਹ ਸਾਰੀ ਹੱਡ-ਬੀਤੀ ਮੈਂ ਧਰਮ ਸਿੰਘ ਜੀ ਨੂੰ ਸੁਣਾਈ, ਤੇ ਤੁਲਸੀ ਰਾਮ ਦਾ ਭੀ ਜ਼ਿਕਰ ਕਰ ਦਿੱਤਾ। ਧਰਮ ਸਿੰਘ ਜੀ ਨੇ ਉਸੇ ਵੇਲੇ ਫ਼ੈਸਲਾ ਕਰ ਲਿਆ ਸਾਨੂੰ ਦੋਹਾਂ ਨੂੰ ਕੇਸਾਧਾਰੀ ਬਣਾ ਕੇ ਅੰਮ੍ਰਿਤ-ਧਾਰੀ ਸਿੰਘ ਸਜਾਉਣ ਦਾ।

## ਮੇਲਾ ਗੁੱਲੂ ਸ਼ਾਹ

ਪਸਰੂਰ ਤੋਂ ਲਹਿੰਦੇ ਪਾਸੇ ਛੇ ਸੱਤ ਮੀਲਾਂ ਦੀ ਵਿੱਥ ਉੱਤੇ ਇਕ ਮੁਸਲਮਾਨ ਫ਼ਕੀਰ ਦਾ ਮਕਬਰਾ ਸੀ, ਜਿਸ ਨੂੰ ਗੁੱਲੂ ਸ਼ਾਹ ਆਖਦੇ ਸਨ। ਉੱਥੇ ਹਰ ਸਾਲ ਮੇਲਾ ਲੱਗਦਾ ਸੀ। ਦੂਰੋਂ ਦੂਰੋਂ ਲੋਕ ਜ਼ਿਆਰਤ ਨੂੰ ਆਇਆ ਕਰਦੇ ਸਨ। ਪਿੰਡ ਦਾ ਨਾਮ ਸੀ 'ਕੋਰੇ ਕੀ'।

ਸਕੂਲ ਦੀਆਂ ਛੁੱਟੀਆਂ ਮੁੱਕੀਆਂ। ਮੈਂ ਸਕੂਲ ਆ ਗਿਆ। ਪਸਰੂਰ ਤੋਂ ਪੰਜ ਕੁ ਮੀਲਾਂ ਦੀ ਵਿੱਥ ਉੱਤੇ ਸੀ, ਕਲਾਸਵਾਲਾ। ਉਹਨਾਂ ਨੇ ਇਕ 'ਸਿੰਘ ਸਭਾ' ਭੀ ਬਣਾਈ ਹੋਈ ਸੀ। ਸਿੰਘ ਸਭਾ ਵੱਲੋਂ ਹਰ ਸਾਲ ਗੁੱਲੂ ਸ਼ਾਹ ਦੇ ਮੇਲੇ ਉੱਤੇ ਦੀਵਾਨ ਲਾਇਆ ਜਾਂਦਾ ਸੀ, ਤੇ ਅੰਮ੍ਰਿਤ-ਪ੍ਰਚਾਰ ਭੀ ਕੀਤਾ ਜਾਂਦਾ ਸੀ।

ਧਰਮ ਸਿੰਘ ਜੀ ਸਾਨੂੰ ਦੋਹਾਂ ਨੂੰ (ਮੈਨੂੰ ਤੇ ਤੁਲਸੀ ਰਾਮ ਨੂੰ) ਉਸ ਮੇਲੇ ਉੱਤੇ ਲੈ ਗਏ। ਸਤੰਬਰ ਦਾ ਮਹੀਨਾ ਸੀ, ਸੰਨ ੧੯੦੬ ਦਾ। ਧਰਮ ਸਿੰਘ ਜੀ ਨੇ ਸਾਨੂੰ ਅੰਮ੍ਰਿਤ ਛਕਣ ਵਾਸਤੇ ਪੇਸ਼ ਕੀਤਾ। ਪਰ ਪ੍ਰਬੰਧਕਾਂ ਨੇ ਇਤਰਾਜ਼ ਕੀਤਾ ਕਿ ਸਾਡੇ ਸਿਰ ਉਤੇ ਕੇਸ ਨਹੀਂ ਹਨ। ਆਖ਼ਰ ਉਹ ਮੰਨ ਗਏ। ਹੋਰ ਸੱਜਣਾਂ ਦੇ ਨਾਲ ਸਾਨੂੰ ਦੋਹਾਂ ਨੂੰ ਭੀ ਅੰਮ੍ਰਿਤ ਛਕਾਇਆ ਗਿਆ। ਨਾਮ ਰੱਖਣ ਦੀ ਵਾਰੀ ਆਈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨਾਮ ਰੱਖਣ ਲੱਗੇ। ਪਰ ਅਸੀ ਦੋਵੇਂ ਅੱੜ ਖਲੋਤੇ ਕਿ ਅਸਾਂ ਆਪਣੇ ਨਾਮ ਤਿੰਨ ਚਾਰ ਸਾਲਾਂ ਤੋਂ ਚੁਣ ਰੱਖੇ ਹਨ। ਉਹਨਾਂ ਸਾਡੀ ਇਹ ਬੇਨਤੀ ਮੰਨ ਲਈ, ਤੇ ਅਸੀ ਨੱਥੂ ਰਾਮ ਤੋਂ ਸਾਹਿਬ ਸਿੰਘ ਅਤੇ ਤੁਲਸੀ ਰਾਮ ਤੋਂ ਜਗਜੋਧ ਸਿੰਘ ਬਣ ਗਏ।

## ਸਕੂਲ ਵਿਚ ਅਜੇ ਉਹੀ ਨਾਮ

ਸਾਰੇ ਸਕੂਲ ਦੇ ਮੁੰਡਿਆਂ ਨੂੰ ਤੇ ਉਸਤਾਦਾਂ ਨੂੰ ਇਹ ਪਤਾ ਲੱਗ ਗਿਆ ਕਿ ਇਹ ਦੋਵੇਂ ਮੁੰਡੇ ਸਿੱਖ ਬਣ ਗਏ ਹਨ। ਸਾਨੂੰ ਅੰਵਾਣਾਂ ਨੂੰ ਇਹ ਪਤਾ ਨਹੀਂ ਸੀ ਕਿ ਅਸਾਂ ਸਕੂਲ ਵਿਚ ਆਪਣਾ ਨਾਮ ਕਿਵੇਂ ਤਬਦੀਲ ਕਰਾਣਾ ਹੈ। ਸਕੂਲ ਦੇ ਰਜਿਸਟਰ ਵਿਚ ਸਾਡੇ ਉਹੀ ਨਾਮ ਟਿਕੇ ਰਹੇ। ਮੈਂ ਤਦੋਂ ਸੀਨੀਅਰ ਸਪੈਸ਼ਲ ਜਮਾਤ ਵਿਚ ਪੜ੍ਹਦਾ ਸਾਂ ਅਤੇ (ਤੁਲਸੀ ਰਾਮ) ਜਗਜੋਧ ਸਿੰਘ ਭੀ ਉਸੇ ਜਮਾਤ ਵਿਚ ਸੀ।

## ਸ਼ਹਿਰ ਪਸਰੂਰ ਵਿਚ ਮਜ਼ਹਬੀ ਜੱਥੇਬੰਦੀਆਂ

ਪਸਰੂਰ ਵਿਚ ਬਹੁਤੀ ਵੱਸੋਂ ਕੱਕੇਜ਼ਈ ਮੁਸਲਮਾਨਾਂ ਦੀ ਸੀ। ਸਾਡੇ ਸਕੂਲ ਤੋਂ ਅੱਧੇ ਕੁ ਮੀਲ ਦੀ ਵਿੱਥ ਉੱਤੇ ਰਯੀਏ ਨੂੰ ਜਾ ਰਹੀ ਸੜਕ ਉੱਤੇ ਈਸਾਈਆਂ ਦਾ ਇਕ ਵੱਡਾ ਗੜ੍ਹ ਸੀ। ਉੱਥੇ ਕਈ ਸੌ ਯਤੀਮ ਕੁੜੀਆਂ ਮੁੰਡੇ ਪਲ ਤੇ ਪੜ੍ਹ ਰਹੇ ਸਨ। ਸ਼ਹਿਰ ਦੇ ਅੰਦਰ ਆਰੀਆ ਸਮਾਜ ਦਾ ਮੰਦਰ ਸੀ। ਜਿੱਥੇ ਹਰ ਹਫ਼ਤੇ

ਆਰੀਆ ਸਮਾਜੀਆਂ ਦਾ ਜਲਸਾ ਹੋਇਆ ਕਰਦਾ ਸੀ। ਸੋ, ਉਸ ਸ਼ਹਿਰ ਵਿਚ ਇਹ ਤਿੰਨ ਹੀ ਵੱਡੀਆਂ ਮਜ਼ਹਬੀ ਜੱਥੇ-ਬੰਦੀਆਂ ਸਨ। ਸਿੱਖਾਂ ਦੀ ਗਿਣਤੀ ਉੱਥੇ ਨਾਮ-ਮਾਤਰ ਹੀ ਸੀ। ਉਂਜ ਦੋ ਧਰਮਸਾਲਾਵਾਂ ਮੌਜੂਦ ਸਨ, ਜਿੱਥੇ ਸੰਗ੍ਰਾਂਦ, ਮੱਸਿਆ, ਪੁੰਨਿਆ ਆਦਿ ਦੇ ਸਮੇਂ ਛੋਟੇ-ਮੋਟੇ ਇਕੱਠ ਹੋਇਆ ਕਰਦੇ ਸਨ, ਤੇ, ਕਦੇ ਕਦੇ ਸਕੂਲ ਦੇ ਸਿੱਖ ਵਿਦਿਆਰਥੀ ਭੀ ਆਪਣੀ 'ਭੁਜੰਗੀ ਸਭਾ' ਦੀ ਇਕੱਤਰਤਾ ਉੱਥੇ ਜਾ ਕਰਦੇ ਸਨ।

## ਸੰਸਕ੍ਰਿਤ ਪੜ੍ਹਨ ਦਾ ਸ਼ੌਕ

ਉਥੋਂ ਦੇ ਮੁਸਲਮਾਨਾਂ, ਈਸਾਈਆਂ ਤੇ ਆਰੀਆ ਸਮਾਜ ਦੇ ਆਗੂਆਂ ਨੇ ਸ਼ਹਿਰ ਵਿਚ ਇਕ ਸਾਂਝਾ ਜਲਸਾ ਕਰਨ ਦਾ ਪ੍ਰਬੰਧ ਕੀਤਾ, ਜਿਸ ਵਿਚ ਉਹਨਾਂ ਵੱਲੋਂ ਬਾਹਰੋਂ ਸੱਦੇ ਧਰਮ-ਪਰਚਾਰਕਾਂ ਨੇ ਆ ਕੇ ਆਪੋ ਆਪਣੇ ਧਰਮਾਂ ਦੀ ਮਹੱਤਤਾ ਦੱਸੀ। ਆਰੀਆ ਸਮਾਜ ਦਾ ਪਰਚਾਰਕ ਆ ਕੇ ਪਸਰੂਰ ਪੰਦਰ੍ਹਾਂ ਕੁ ਦਿਨ ਟਿਕਿਆ ਰਿਹਾ। ਹਰ ਰੋਜ਼ ਪਿਛਲੇ ਪਹਿਰ ਆਰੀਆ ਸਮਾਜ ਦੇ ਮੰਦਰ ਵਿਚ ਜਲਸਾ ਹੁੰਦਾ ਸੀ, ਤੇ ਉਹ ਪਰਚਾਰਕ ਲੈਕਚਰ ਕਰਿਆ ਕਰਦਾ ਸੀ। ਆਪਣੇ ਲੈਕਚਰ ਵਿਚ ਉਹ ਹਰ ਰੋਜ਼ ਸੰਸਕ੍ਰਿਤ ਦੇ ਸਲੋਕ ਭੀ ਸੁਣਾਇਆ ਕਰਦਾ ਸੀ। ਸਮਝਣ ਵੱਲੋਂ ਤਾਂ ਮੇਰੇ ਭਾ ਦੇ ਉਹ ਕੁੱਜੇ ਵਿਚ ਰੋੜ ਹੀ ਖੜਕਾਏ ਜਾਂਦੇ ਸਨ, ਪਰ ਮੈਨੂੰ ਉਹ ਬੋਲੀ ਮਿੱਠੀ ਲੱਗਣ ਲੱਗ ਪਈ। ਪੰਦਰ੍ਹਾਂ ਦਿਨਾਂ ਵਿਚ ਹੀ ਸੰਸਕ੍ਰਿਤ ਵੱਲ ਮੇਰੀ ਖਿੱਚ ਵਧ ਗਈ। ਮੈਂ ਫ਼ੈਸਲਾ ਕਰ ਲਿਆ ਕਿ ਨਾਵੀਂ ਜਮਾਤ ਵਿਚ ਚੜ੍ਹ ਕੇ ਮੈਂ ਫ਼ਾਰਸੀ ਦੀ ਥਾਂ ਸੰਸਕ੍ਰਿਤ ਪੜ੍ਹਾਂਗਾ। ਤਦੋਂ ਤਕ ਮੈਂ ਉਰਦੂ ਫ਼ਾਰਸੀ ਹੀ ਜਾਣਦਾ ਸਾਂ। ਗੁਰਮੁਖੀ ਅੱਖਰ ਮੈਂ ਸਿੱਖ ਬਣਨ ਤੋਂ ਅਗਲੇ ਹੀ ਦਿਨ ਸਿਖ ਲਏ, ਤੇ ਗੁਟਕੇ ਤੋਂ ਬਾਣੀ ਦਾ ਪਾਠ ਕਰਨਾ ਭੀ ਸ਼ੁਰੂ ਕਰ ਦਿੱਤਾ ਸੀ।

ਹੁਣ ਮੈਂ ਦੇਵ-ਨਾਗਰੀ ਦੇ ਅੱਖਰ ਭੀ ਇਕ ਦੋ ਦਿਨਾਂ ਵਿਚ ਹੀ ਸਿੱਖ ਲਏ। ਭਰਾ ਅਮਰ ਸਿੰਘ ਤਦੋਂ ਦਸਵੀਂ ਜਮਾਤ ਵਿਚ ਪੜ੍ਹਦਾ ਸੀ। ਉਸ ਨੇ ਵਰਜਿਆ। ਕਈ ਜਮਾਤੀਆਂ ਨੇ ਭੀ ਸਮਝਾਇਆ ਕਿ ਨਵਾਂ ਮਜ਼ਮੂਨ ਤਿੰਨ ਮਹੀਨਿਆਂ ਵਿਚ ਤਿਆਰ ਨਹੀਂ ਹੋ ਸਕੇਗਾ। ਮੁੰਡੇ ਪੜ੍ਹਦੇ ਸਨ ਛੇਵੀਂ, ਸਤਵੀਂ, ਅੱਠਵੀਂ ਵਿਚ, ਤਿੰਨ ਸਾਲ। ਮੇਰੇ ਅੰਦਰ ਸੀ ਲਗਨ ਸੰਸਕ੍ਰਿਤ ਦੀ। ਮੈਂ ਕਿਸੇ ਦੀ ਨਾ ਸੁਣੀ। ਮੈਂ ਸਕੂਲ ਵਿਚ ਸੰਸਕ੍ਰਿਤ ਪੜ੍ਹਾਣ ਵਾਲੇ ਪੰਡਤ ਜੀ ਪਾਸ

ਗਿਆ; ਉਹਨਾਂ ਮੇਰਾ ਹੌਸਲਾ ਵਧਾਇਆ। ਮੈਨੂੰ ਉਹਨਾਂ ਨੇ 'ਲਘੂ ਕੌਮੁਦੀ' ਅਤੇ 'ਅਮਰ ਕੋਸ਼'—ਇਹ ਦੋ ਕਿਤਾਬਾਂ ਪੜ੍ਹਾਣੀਆਂ ਸ਼ੁਰੂ ਕਰ ਦਿੱਤੀਆਂ। ਅੰਗਰੇਜ਼ੀ ਵਾਸਤੇ ਵਧੀਕ ਵਕਤ ਦੇਣ ਦੀ ਮੈਨੂੰ ਖ਼ਾਸ ਲੋੜ ਨਹੀਂ ਸੀ। ਮੈਂ ਸਾਰਾ ਹੀ ਦਿਨ ਸੰਸਕ੍ਰਿਤ ਦੀ ਪੜ੍ਹਾਈ ਉੱਤੇ ਖ਼ਰਚ ਕਰਨ ਲੱਗ ਪਿਆ। ਤਿੰਨ ਮਹੀਨਿਆਂ ਵਿਚ ਮੈਂ ਉਹ ਕੁਝ ਸਿੱਖ ਲਿਆ ਜੋ ਮੁੰਡੇ ਤਿੰਨ ਸਾਲਾਂ ਵਿਚ ਨਹੀਂ ਸਨ ਸਿੱਖ ਸਕੇ। ਨਾਵੀਂ ਜਮਾਤ ਵਿਚ ਮੈਂ ਫ਼ਾਰਸੀ ਦੀ ਥਾਂ ਸੰਸਕ੍ਰਿਤ ਲੈ ਲਈ। ਪਹਿਲੇ ਹੀ ਤ੍ਰਿ-ਮਾਸਕ ਇਮਤਿਹਾਨ ਵਿਚ ਮੈਂ ਆਪਣੀ ਜਮਾਤ ਵਿਚੋਂ ਪਹਿਲੇ ਦਰਜੇ 'ਤੇ ਆਇਆ। ਹੁਣ ਪੰਡਤ ਜੀ ਨੇ ਹੋਰ ਵਧੀਕ ਸ਼ੌਕ ਨਾਲ ਮੇਰੀ ਅਗਵਾਈ ਕਰਨੀ ਸ਼ੁਰੂ ਕਰ ਦਿੱਤੀ।

## ਧਰਮ ਸਿੰਘ ਜੀ ਦਾ ਮੇਰੇ ਉੱਤੇ ਨਵਾਂ ਅਸਰ

ਪੁਰਾਣੇ ਸਿੱਖਾਂ ਵਿਚ, ਤੇ ਖ਼ਾਸ ਤੌਰ 'ਤੇ ਨਾਮਧਾਰੀ ਸਿੰਘਾਂ ਵਿਚ ਇਕ ਕਿਤਾਬ ਬੜੀ ਮਸ਼ਹੂਰ ਪ੍ਰਮਾਣੀਕ ਤੁਰੀ ਆ ਰਹੀ ਸੀ, ਜਿਸ ਦਾ ਨਾਮ ਹੈ 'ਸੌ ਸਾਖੀ'। ਇਸ ਨੂੰ ਪੜ੍ਹਨ ਵਾਲਿਆਂ ਦਾ ਇਹ ਨਿਸਚਾ ਬਣਿਆ ਆ ਰਿਹਾ ਸੀ ਕਿ ਅੰਗਰੇਜ਼ਾਂ ਦੇ ਰਾਜ ਪਿੱਛੋਂ ਇੱਥੇ ਖ਼ਾਲਸੇ ਦਾ ਰਾਜ ਆਉਣਾ ਹੈ। ਧਰਮ ਸਿੰਘ ਜੀ ਨੇ ਭੀ ਕਿਤੋਂ ਉਹ ਕਿਤਾਬ ਪੜ੍ਹੀ ਸੀ, ਤੇ ਉਹਨਾਂ ਦਾ ਭੀ ਇਹੀ ਨਿਸਚਾ ਬਣਿਆ ਹੋਇਆ ਸੀ। ਉਹੀ ਖ਼ਿਆਲ ਉਹਨਾਂ ਸਹਿਜੇ ਸਹਿਜੇ ਮੇਰੇ ਅੰਦਰ ਭੀ ਡੂੰਘੇ ਵਸਾ ਦਿੱਤੇ। ਤਦੋਂ ਮੈਂ ਨਾਵੀਂ ਜਮਾਤ ਵਿਚ ਪੜ੍ਹਦਾ ਸਾਂ। ਉਸ ਛੋਟੀ ਉਮਰੇ ਹੀ ਮੇਰੇ ਦਿਲ ਵਿਚ ਬਿਦੇਸ਼ੀ ਰਾਜ ਤੋਂ ਨਫ਼ਰਤ ਪੈਦਾ ਹੋ ਗਈ। ਮੇਰੇ ਅੰਦਰ ਭੀ ਇਹੀ ਨਿਸਚਾ ਬਣ ਗਿਆ ਕਿ ਝਬਦੇ ਹੀ ਖ਼ਾਲਸੇ ਦਾ ਰਾਜ ਆਉਣ ਵਾਲਾ ਹੈ। 'ਸੌ ਸਾਖੀ' ਵਿੱਚੋਂ ਇਹ ਤੁਕ ਸਦਾ ਮੈਨੂੰ ਚੇਤੇ ਰਹਿਣ ਲੱਗ ਪਈ :

'ਨੌਂ ਨੌਂ ਨਾਗ ਮਿਲਿ ਮੇਦਨੀ, ਮੁੰਡਿਤ ਤੋੜੇ ਸੀਸ।
ਕਲਿ ਇਹ ਭਾਰਤੁ ਹੋਇਗੋ, ਖ਼ਾਲਕ ਖ਼ਾਲਸਾ ਈਸ।'

## ਧਰਮ ਸਿੰਘ ਜੀ ਦੀਆਂ ਤਿਆਰੀਆਂ

ਧਰਮ ਸਿੰਘ ਜੀ ਨੇ ਅੰਗਰੇਜ਼ੀ ਰਾਜ ਉਲਟਾਣ ਵਾਸਤੇ ਉੱਦਮ ਭੀ ਸ਼ੁਰੂ ਕਰ ਦਿੱਤਾ। ਮਾਝੇ ਵਿਚ ਆ ਕੇ ਉਹਨਾਂ ਕੁਝ ਸਿੰਘ ਭਰਤੀ ਕਰ ਲਏ। ਭਰਤੀ

ਹੋਏ ਸਿੰਘਾਂ ਨੂੰ ਇਹ ਨਿਸਚਾ ਬੰਨ੍ਹਾਇਆ ਕਿ ਉਹ ਅੰਗਰੇਜ਼ੀ ਫ਼ੌਜ ਵਿਚ ਭਰਤੀ ਕੀਤੇ ਜਾ ਰਹੇ ਹਨ। ਪਰ ਧਰਮ ਸਿੰਘ ਜੀ ਲੈ ਤੁਰੇ ਉਹਨਾਂ ਨੂੰ ਜੰਮੂ ਰਿਆਸਤ ਵੱਲੇ। ਉਹਨਾਂ ਦੀਆਂ ਅਸਲ ਵਿਉਂਤਾਂ ਦਾ ਤਾਂ ਉਹਨਾਂ ਨੂੰ ਹੀ ਪਤਾ ਸੀ, ਪਰ ਮੈਨੂੰ ਇਤਨਾ ਹੀ ਉਹਨਾਂ ਦੱਸਿਆ ਸੀ ਕਿ ਜੰਮੂ ਦੇ 'ਬਾਹੂ ਦੇ ਕਿਲ੍ਹੇ' ਉਤੇ ਕਬਜ਼ਾ ਕਰ ਕੇ ਅੰਗਰੇਜ਼ੀ ਫ਼ੌਜਾਂ ਵਿਚ ਬਗ਼ਾਵਤ ਕਰਾਣੀ ਹੈ।

ਖੈਰ! ਭਰਤੀ ਕੀਤੇ ਵੀਹ ਪੰਝੀ ਸਿੰਘਾਂ ਨੂੰ ਨਾਲ ਲੈ ਕੇ ਧਰਮ ਸਿੰਘ ਜੀ ਪਸਰੂਰ ਆ ਅੱਪੜੇ। ਐਤਵਾਰ ਸੀ ਉਸ ਦਿਨ। ਇੱਥੋਂ ਸਕੂਲ ਵਿੱਚੋਂ ਮੈਂ ਭੀ ਉਹਨਾਂ ਦੇ ਨਾਲ ਰਲ ਪਿਆ। ਚਵਿੰਡੇ ਦੇ ਰਸਤੇ ਸੜਕੇ-ਸੜਕ ਜਾ ਕੇ ਅਸੀ ਅਗਲੇ ਦਿਨ ਦੁਪਹਿਰੇ ਜੰਮੂ ਦੀ ਰਿਆਸਤ ਵਿਚ ਜਾ ਦਾਖ਼ਲ ਹੋਏ। ਰਿਆਸਤ ਦੇ ਪਹਿਲੇ ਹੀ ਪਿੰਡ ਵਿਚ ਜਾ ਕੇ ਧਰਮ ਸਿੰਘ ਜੀ ਨੇ ਸਭਨਾਂ ਦੀ ਰੋਟੀ ਦਾ ਪ੍ਰਬੰਧ ਕੀਤਾ ਕਰਾਇਆ। ਮਹੀਨਾ ਸੀ ਜੁਲਾਈ ਦਾ। ਖੂਹ ਉੱਤੇ ਨ੍ਹਾਉਂਦਿਆਂ ਪਿੰਡ ਦੇ ਲੋਕਾਂ ਨਾਲ ਗੱਲਾਂ-ਬਾਤਾਂ ਹੁੰਦਿਆਂ ਧਰਮ ਸਿੰਘ ਜੀ ਦੇ ਲਿਆਂਦੇ ਸਿੰਘਾਂ ਨੂੰ ਸਮਝ ਆਈ ਕਿ ਉਹਨਾਂ ਨਾਲ ਕੋਈ ਧੋਖਾ ਕੀਤਾ ਜਾ ਰਿਹਾ ਹੈ।

ਰੋਟੀ ਖਾ ਕੇ ਥੋੜਾ ਜਿਹਾ ਦਿਨ ਰਹਿੰਦਿਆਂ ਇਹ ਸਾਰਾ ਵਹੀਰ ਅਗਾਂਹ ਨੂੰ ਚੱਲ ਪਿਆ। ਨੇੜੇ ਹੀ ਇਕ ਪਹਾੜੀ ਨਦੀ ਆਈ। ਉਸ ਦੇ ਕੰਢੇ ਉਤੇ ਬਹਿ ਕੇ ਸਿੰਘਾਂ ਨੇ ਅਗਾਂਹ ਜਾਣੋਂ ਇਨਕਾਰ ਕੀਤਾ, ਤੇ ਆਪਣੇ ਭਰਤੀ ਹੋਣ ਬਾਰੇ ਅਸਲ ਗੱਲ ਪੁੱਛੀ, ਕਿਉਂਕਿ ਪਿੰਡ ਦੇ ਲੋਕਾਂ ਨੇ ਉਹਨਾਂ ਨੂੰ ਦੱਸਿਆ ਸੀ ਕਿ ਫ਼ੌਜ ਵਿਚ ਅਨ-ਦਾੜ੍ਹੀਏ ਮੁੰਡਿਆਂ ਨੂੰ ਹੀ ਭਰਤੀ ਕੀਤਾ ਜਾਂਦਾ ਹੈ ਤੇ ਇਹ ਸਨ ਸਾਰੇ ਦਾੜ੍ਹੀਆਂ ਵਾਲੇ, ਵਡੇਰੀ ਉਮਰ ਦੇ ਬੰਦੇ।

ਆਖ਼ਰ ਮਜਬੂਰ ਹੋ ਕੇ ਧਰਮ ਸਿੰਘ ਜੀ ਨੇ ਆਪਣੀ ਵਿਉਂਤ ਉਹਨਾਂ ਦੇ ਅੱਗੇ ਰੱਖੀ। ਉਨ੍ਹਾਂ ਸਿੰਘਾਂ ਨੂੰ ਪਸੰਦ ਨਾ ਆਈ, ਤੇ ਸਾਰਾ ਵਹੀਰ ਮੁੜ ਵਾਪਸ ਚੱਲ ਪਿਆ।

ਉਹਨਾਂ ਸਿੰਘਾਂ ਨੂੰ ਬਹੁਤ ਗੁੱਸਾ ਸੀ। ਸਾਵਣੀ ਬੀਜਣ ਦੇ ਦਿਨ ਸਨ। ਉਹਨਾਂ ਦੇ ਛੇ ਸਤ ਦਿਨ ਵਿਅਰਥ ਮਾਰੇ ਗਏ ਸਨ। ਇਸ ਗੁੱਸੇ ਵਿਚ ਉਹਨਾਂ ਸਲਾਹ ਕੀਤੀ ਕਿ ਰਸਤੇ ਵਿਚ ਦਰਿਆ ਰਾਵੀ ਪਾਰ ਕਰਨ ਵੇਲੇ ਧਰਮ ਸਿੰਘ ਨੂੰ ਵੱਢ ਕੇ ਦਰਿਆ ਵਿਚ ਸੁੱਟ ਜਾਵਾਂਗੇ। ਉਹਨਾਂ ਦੀ ਇਸ ਸਲਾਹ ਦਾ ਮੈਨੂੰ ਭੀ ਪਤਾ ਲੱਗ ਗਿਆ।

ਵਾਪਸ ਪਸਰੂਰ ਅੱਪੜ ਕੇ ਮੈਂ ਆਪਣੇ ਸਕੂਲ ਵਿਚ ਹੀ ਠਹਿਰ ਜਾਣਾ ਸੀ। ਮੈਂ ਧਰਮ ਸਿੰਘ ਜੀ ਨੂੰ ਸਿੰਘਾਂ ਦੀ ਉਸ ਸਲਾਹ ਤੋਂ ਖ਼ਬਰਦਾਰ ਕਰ ਦਿੱਤਾ। ਰੱਈਏ ਤਹਿਸੀਲ ਤੋਂ ਰਾਵੀ ਅਗਾਂਹ ੩ ਮੀਲਾਂ 'ਤੇ ਸੀ। ਧਰਮ ਸਿੰਘ ਜੀ ਨੇ ਥਾਣੇ ਵਿਚ ਆਪ ਹੀ ਰਪੋਟ ਕਰ ਕੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਾ ਲਿਆ। ਸਾਰੇ ਸਿੰਘ ਭੀ ਫੜੇ ਗਏ। ਪਰ ਧਰਮ ਸਿੰਘ ਜੀ ਨੇ ਸਾਫ਼ ਲਿਖਾ ਦਿੱਤਾ ਕਿ ਇਹ ਸਾਰੇ ਬੇ-ਦੋਸ਼ ਹਨ। ਉਹਨਾਂ ਦੇ ਰਜਿਸਟਰ ਵਿਚ ਮੇਰਾ ਨਾਮ ਭੀ ਦਰਜ ਸੀ। ਬਾਕੀ ਸਿੰਘਾਂ ਨੇ ਭੀ ਦੱਸ ਦਿੱਤਾ ਕਿ ਇਕ ਮੁੰਡਾ ਸਾਹਿਬ ਸਿੰਘ ਭੀ ਸਾਡੇ ਨਾਲ ਸੀ।

ਅਗਲੇ ਦਿਨ ਰੱਈਏ ਤੋਂ ਮੇਰੇ ਵਾਸਤੇ ਭੀ ਇਕ ਸਿਪਾਹੀ ਪਹੁੰਚ ਗਿਆ।

## ਮੇਰੇ ਪਿਤਾ ਦਾ ਸਦੀਵੀ ਵਿਛੋੜਾ

ਅਗਲੇ ਦਿਨ ਸਵੇਰੇ ਮੈਨੂੰ ਆਪਣੇ ਪਿਤਾ ਦੇ ਸਦੀਵੀ ਵਿਛੋੜੇ ਦੀ ਖ਼ਬਰ ਆ ਗਈ। ਸਾਡੇ ਸਕੂਲ ਦੇ ਸੈਕਿੰਡ ਮਾਸਟਰ ਸਨ, ਮਾਸਟਰ ਕਿਸ਼ਨ ਚੰਦ ਜੀ। ਉਹ ਮੇਰੇ ਨਾਲ ਬੜਾ ਪਿਆਰ ਕਰਦੇ ਸਨ। ਮੈਂ ਉਹਨਾਂ ਨੂੰ ਆਪਣੀ ਇਸ ਨਵੀਂ ਸਹੇੜੀ ਬਿਪਤਾ ਦੀ ਸਾਰੀ ਗੱਲ ਜਾ ਸੁਣਾਈ। ਨਾਲ ਹੀ ਆਪਣੇ ਪਿਤਾ ਦੀ ਮੌਤ ਦੀ ਖ਼ਬਰ ਭੀ ਦੱਸ ਦਿੱਤੀ। ਜਿਹੜਾ ਇਨਸਪੈਕਟਰ, ਸ: ਗੁਰਦਿਤ ਸਿੰਘ, ਭਾਈ ਧਰਮ ਸਿੰਘ ਜੀ ਦੇ ਮੁਕੱਦਮੇ ਦੀ ਪੜਤਾਲ ਉੱਤੇ ਲੱਗਾ ਸੀ, ਉਹ ਮਾਸਟਰ ਕਿਸ਼ਨ ਚੰਦ ਜੀ ਦਾ ਗੂੜ੍ਹਾ ਮਿੱਤਰ ਸੀ। ਮਾਸਟਰ ਜੀ ਨੇ ਮੈਨੂੰ ਉਹਨਾਂ ਵੱਲ ਇਕ ਚਿੱਠੀ ਲਿਖ ਦਿੱਤੀ। ਸਰਦਾਰ ਧਰਮ ਸਿੰਘ ਜੀ ਨੇ ਆਪ ਹੀ ਬਿਆਨ ਦੇ ਦਿੱਤਾ ਸੀ ਕਿ ਆਪਣੇ ਇਸ ਉਦਮ ਦੀ ਜ਼ਿੰਮੇਵਾਰੀ ਸਿਰਫ਼ ਉਸ ਦੇ ਆਪਣੇ ਸਿਰ ਉੱਤੇ ਹੀ ਸੀ। ਸੋ, ਉਸ ਝਗੜੇ ਵਿੱਚੋਂ ਸਾਰੇ ਹੋਰ ਸਿੰਘ ਛੱਡ ਦਿਤੇ ਗਏ। ਮੇਰੀ ਭੀ ਖ਼ਲਾਸੀ ਹੋ ਗਈ। ਸ: ਧਰਮ ਸਿੰਘ ਜੀ ਨੂੰ ਦੋ ਸਾਲਾਂ ਦੀ ਕੈਦ ਹੋ ਗਈ।

ਰੱਈਏ ਦੇ ਥਾਣੇ ਤੋਂ ਵਿਹਲਾ ਹੋ ਕੇ ਮੈਂ ਆਪਣੇ ਘਰ ਪਹੁੰਚਿਆ। ਘਰੋਂ ਮੈਨੂੰ ਪਤਾ ਲੱਗਾ ਕਿ ਮੇਰੇ ਪਿਤਾ ਜੀ ਨੂੰ ਮੌਤ ਦੇ ਬਿਸਤਰੇ ਉੱਤੇ ਮੇਰੀ ਇਸ ਨਵੀਂ ਸਹੇੜੀ ਔਖਿਆਈ ਦਾ ਪਤਾ ਲੱਗ ਗਿਆ ਸੀ। ਮਰਨ ਤੋਂ ਪਹਿਲਾਂ ਉਹਨਾਂ ਨੇ ਘਰ ਵਿਚ ਹਿਦਾਇਤ ਕਰ ਦਿੱਤੀ ਕਿ ਜਿਵੇਂ ਭੀ ਹੋ ਸਕੇ, ਔਖੇ-ਸੌਖੇ ਹੋ

ਕੇ ਮੈਨੂੰ ਦਸਵੀਂ ਜਮਾਤ ਤਕ ਜ਼ਰੂਰ ਪੜ੍ਹਾਇਆ ਜਾਏ। ਇਕ ਗ਼ਰੀਬ ਅਨਪੜ੍ਹ ਪਿਤਾ ਦੀ ਇਹ ਲਗਨ ਬੜੀ ਹੀ ਸੋਭਾ ਦੀ ਹੱਕਦਾਰ ਸੀ, ਤੇ ਮੈਂ ਆਪਣਾ ਇਹ ਫ਼ਰਜ਼ ਸਮਝਦਾ ਆ ਰਿਹਾ ਹਾਂ, ਕਿ ਉਹਨਾਂ ਦੀ ਪਿਆਰ-ਭਰੀ ਆਤਮਾ ਦੀ ਭਲਾਈ ਵਾਸਤੇ ਗੁਰੂ ਪਾਤਸ਼ਾਹ ਦੇ ਦਰ 'ਤੇ ਅਰਦਾਸ ਕਰਦਾ ਰਹਾਂ। ਰੋਟੀਆਂ ਅਪੜਾਈਆਂ ਨਹੀਂ ਅੱਪੜ ਸਕਦੀਆਂ, ਤੇ, ਆਤਮਾ ਨੂੰ ਲੋੜ ਹੁੰਦੀ ਹੈ ਪਿਆਰ ਦੀ ਜਾਂ ਫਿਰ ਪਿਆਰ-ਭਰੀ ਅਰਦਾਸ ਦੀ।

ਤਦੋਂ ਮੇਰੀ ਉਮਰ ਪੰਦਰ੍ਹਾਂ ਸਾਲ ਪੰਜ ਮਹੀਨੇ ਸੀ। ਮੇਰੇ ਦੋਵੇਂ ਭਰਾ ਮੈਥੋਂ ਭੀ ਛੋਟੇ ਸਨ। ਸਾਡੀਆਂ ਤਿੰਨ ਭੈਣਾਂ ਭੀ ਸਨ। ਮੈਂ ਵਿਆਹਿਆ ਹੋਇਆ ਭੀ ਸਾਂ। ਮੇਰਾ ਪਿਤਾ ਆਪਣੀ ਮੌਤ ਤੋਂ ਇਕ ਮਹੀਨਾ ਪਹਿਲਾਂ ਹੀ ਮੇਰਾ ਮੁਕਲਾਵਾ ਲਿਆਇਆ ਸੀ। ਸਾਡੀ ਮਾਤਾ ਦਾ ਪਿਆਰ-ਭਰਿਆ ਹੱਥ ਸਾਡੇ ਸਿਰ ਉੱਤੇ ਸੀ। ਸੋ, ਇਤਨੇ ਵੱਡੇ ਪਰਵਾਰ ਦੀ ਰੋਜ਼ੀ ਦੇ ਪ੍ਰਬੰਧ ਦਾ ਭਾਰ ਮੇਰੇ ਉਹਨਾਂ ਦੋ ਭਰਾਵਾਂ ਦੇ ਸਿਰ ਉੱਤੇ ਆ ਪਿਆ। ਇਕ ਦੀ ਉਮਰ ਸੀ ਤੇਰ੍ਹਾਂ ਸਾਲ, ਦੂਜੇ ਦੀ ਗਿਆਰਾਂ ਸਾਲ। ਪਿਤਾ ਦੀ ਜ਼ਿੰਦਗੀ ਵਿਚ ਹੀ ਇਹ ਦੋਵੇਂ ਭੀ ਸਿੱਖ ਬਣ ਚੁਕੇ ਸਨ। ਇੱਕ ਦਾ ਨਾਮ ਲਾਭ ਸਿੰਘ ਤੇ ਦੂਜੇ ਦਾ ਦੀਵਾਨ ਸਿੰਘ ਸੀ।

ਮੇਰੇ ਪਿਤਾ ਦਾ ਇਹ ਸਦੀਵੀ ਵਿਛੋੜਾ ੫ ਸਾਵਣ ਸੰਮਤ ੧੯੬੪ (੨੦ ਜੁਲਾਈ, ਸੰਨ ੧੯੦੭) ਨੂੰ ਹੋਇਆ ਸੀ। ਸਕੂਲ ਵਿਚ ਤਦੋਂ ਨੂੰ ਗਰਮੀ ਦੀਆਂ ਛੁੱਟੀਆਂ ਹੋ ਗਈਆਂ। ਮੈਂ ਛੁੱਟੀਆਂ ਬਿਤਾਉਣ ਪਿੱਛੋਂ ਸਤੰਬਰ ਵਿਚ ਮੁੜ ਸਕੂਲ ਚਲਾ ਗਿਆ।

## ਇਕ ਅਨੋਖਾ ਦਿਲ

ਪਸਰੂਰ ਤੋਂ ਪੰਦਰ੍ਹਾਂ ਕੁ ਮੀਲਾਂ ਦੀ ਵਿੱਥ ਉੱਤੇ ਚੜ੍ਹਦੇ ਪਾਸੇ ਇਕ ਕਸਬਾ ਹੈ, ਸਨਖੱਤਰਾ। ਸਨਖੱਤਰੇ ਭੀ ਇਕ ਵਰਨੈਕੁਲਰ ਮਿਡਲ ਸਕੂਲ ਸੀ। ਉਸ ਸਕੂਲ ਦੇ ਹੈੱਡਮਾਸਟਰ ਸਨ ਪੰਡਤ ਦੁਨ੍ਹੀ ਚੰਦ ਜੀ। ਗੁੱਜਰਖ਼ਾਨੇ ਤੋਂ ਦੋ ਕੁ ਮੀਲਾਂ ਉੱਤੇ ਇਕ ਪਿੰਡ ਹੈ, ਬਰਕੀ। ਪੰਡਤ ਦੁਨੀ ਚੰਦ ਜੀ ਬਰਕੀ ਦੇ ਰਹਿਣ ਵਾਲੇ ਸਨ। ਇਹਨਾਂ ਦੇ ਸਪੁੱਤਰ ਪੰਡਤ ਵਿਤਸਤਾ ਪ੍ਰਸਾਦ ਜੀ, ਬੀ. ਏ. ਦਾ ਇਮਤਿਹਾਨ ਦੇ ਕੇ, ਸਾਡੇ ਹਾਈ ਸਕੂਲ ਪਸਰੂਰ ਵਿਚ ਅਧਿਆਪਕ ਆ ਬਣੇ। ਤਦੋਂ ਮੈਂ ਨਾਵੀਂ ਜਮਾਤ ਵਿਚ ਪੜ੍ਹਦਾ ਸਾਂ।

ਦਸਵੀਂ ਜਮਾਤ ਵਿਚ ਸਾਡੇ ਸਿਹ-ਮਾਹੀ (ਤ੍ਰਿ-ਮਾਸਕ) ਇਮਤਿਹਾਨ ਹੋਏ। ਪੰਡਤ ਜੀ ਨੇ ਸਾਨੂੰ ਜੁਗਰਾਫ਼ੀਏ ਦਾ ਪਰਚਾ ਪਾਇਆ। ਮੇਰਾ ਪਰਚਾ ਪੰਡਤ ਜੀ ਨੂੰ ਬਹੁਤ ਪਸੰਦ ਆਇਆ। ਉਹ ਮੈਨੂੰ ਵੇਖਣਾ ਚਾਹੁੰਦੇ ਸਨ। ਆਪਣੇ ਸਾਥੀ ਉਸਤਾਦਾਂ ਪਾਸੋਂ ਪੁੱਛਣਾ ਸ਼ੁਰੂ ਕੀਤੋ ਨੇ, ਪਰ ਖੇਡ ਅਜਬ ਬਣ ਗਈ। ਪਰਚੇ ਉਤੇ ਮੇਰਾ ਨਾਮ ਸੀ ਨੱਥੂ ਰਾਮ ਤੇ ਵੇਖਣ ਨੂੰ ਮੈਂ ਸਾਂ ਇਕ ਸਿੱਖ ਮੁੰਡਾ। ਆਖ਼ਰ ਪੰਡਤ ਜੀ ਸਾਡੇ ਪਰਚੇ ਲੈ ਕੇ ਆਪ ਜਮਾਤ ਵਿਚ ਆ ਗਏ। ਮੇਰਾ ਨਾਮ ਬੋਲਿਓ ਨੇ ਨੱਥੂ ਰਾਮ, ਤੇ ਮੈਂ ਉੱਠ ਖੜਾ ਹੋਇਆ। ਉਹਨਾਂ ਦੇ ਪੁੱਛਣ 'ਤੇ ਮੈਂ ਉਹ ਗੁੰਝਲ ਉਹਨਾਂ ਨੂੰ ਸਮਝਾ ਦਿਤੀ। ਉਸ ਦਿਨ ਤੋਂ ਪੰਡਤ ਜੀ ਦੇ ਦਿਲ ਵਿਚ ਮੇਰੇ ਵਾਸਤੇ ਪਿਆਰ ਬਣ ਗਿਆ, ਪਰ ਮੈਨੂੰ ਅਜੇ ਇਸ ਦਾ ਕੋਈ ਪਤਾ ਨਹੀਂ ਸੀ। ਸੰਨ ੧੯੦੮ ਸੀ ਤਦੋਂ।

## ਮਲੇਰੀਆ

ਗਰਮੀ ਦੀਆਂ ਛੁੱਟੀਆਂ ਤੋਂ ਪਿੱਛੋਂ ਸਾਡਾ ਸਕੂਲ ਖੁੱਲ੍ਹਾ, ਪਰ ਇਤਨੇ ਨੂੰ ਪੰਜਾਬ ਵਿਚ ਮਲੇਰੀਏ ਦਾ ਤਾਪ ਟੁੱਟ ਕੇ ਆ ਪਿਆ। ਕੋਈ ਪਿੰਡ, ਕੋਈ ਸ਼ਹਿਰ ਇਸ ਦੇ ਹੱਲੇ ਤੋਂ ਨਾ ਬਚਿਆ। ਘਰ ਭੀ ਕੋਈ ਵਿਰਲੇ ਹੀ ਇਸ ਦੀ ਮਾਰ ਤੋਂ ਖ਼ਾਲੀ ਰਹੇ। ਸਾਡੇ ਸਕੂਲ ਦੇ ਬੋਰਡਿੰਗ-ਹਾਊਸ ਵਿਚ ਇਕ ਮੁੰਡਾ ਬਲਵੰਤ ਸਿੰਘ ਇਸ ਤਾਪ ਨਾਲ ਮਰ ਗਿਆ। ਬੜੇ ਹੀ ਕਾਂਬੇ ਨਾਲ ਤਾਪ ਚੜ੍ਹਦਾ ਸੀ। ਸਾਰੇ ਹੀ ਪੰਜਾਬ ਵਿਚ ਹਾ-ਹਾ-ਕਾਰ ਮੱਚੀ ਹੋਈ ਸੀ। ਸਕੂਲ ਵਿਚ ਇਕ ਮਹੀਨੇ ਦੀਆਂ ਛੁੱਟੀਆਂ ਹੋ ਗਈਆਂ, ਪਰ ਸਕੂਲ ਖੁੱਲ੍ਹਣ ਉੱਤੇ ਅਜੇ ਭੀ ਤਾਪ ਜ਼ੋਰਾਂ ਉੱਤੇ ਸੀ। ਸਕੂਲ ਫੇਰ ਪੰਦਰ੍ਹਾਂ ਦਿਨਾਂ ਵਾਸਤੇ ਬੰਦ ਕਰ ਦਿੱਤਾ ਗਿਆ। ਘਰ ਜਾ ਕੇ ਮੈਂ ਭੀ ਮਲੇਰੀਏ ਦੇ ਢਹੇ ਚੜ੍ਹ ਗਿਆ। ਅਜਿਹਾ ਕਾਬੂ ਆਇਆ ਕਿ ਖ਼ਲਾਸੀ ਹੋਣ ਵਿਚ ਹੀ ਨਾ ਆਵੇ। ਥਰਪਾਲ ਤੋਂ ਮੈਨੂੰ ਫੱਤੇਵਾਲੀ ਲਿਆਂਦਾ ਗਿਆ। ਉਥੇ ਮੇਰਾ ਚਾਚਾ ਰਹਿੰਦਾ ਸੀ।

ਇਤਨੇ ਨੂੰ ਦਸੰਬਰ ਦਾ ਮਹੀਨਾ ਆ ਗਿਆ। ਦਸਵੀਂ ਜਮਾਤ ਦੇ ਇਮਤਿਹਾਨ ਦੇ ਦਾਖ਼ਲੇ ਜਾਣੇ ਸਨ। ਪੰਡਤ ਵਿਤਸਤਾ ਪ੍ਰਸਾਦ ਜੀ ਨੇ ਇਕ ਮੁੰਡੇ ਨੂੰ ਉਚੇਚੇ ਤੌਰ ਉੱਤੇ ਭੇਜਿਆ ਤੇ ਮੈਨੂੰ ਤਾਪ ਦੀ ਹਾਲਤ ਵਿਚ ਹੀ ਪਸਰੂਰ ਅਪੜਾਇਆ ਗਿਆ। ਮਲੇਰੀਏ ਕਾਰਨ ਮੇਰੀ ਤਿਲੀ ਵਧੀ ਹੋਈ ਸੀ, ਤੇ ਵਧੀ ਹੋਈ ਤਿਲੀ ਦੇ ਕਾਰਨ ਤਾਪ ਖ਼ਲਾਸੀ ਨਹੀਂ ਸੀ ਕਰਦਾ। ਪੰਡਤ ਜੀ

ਬੋਰਡਿੰਗ-ਹਾਊਸ ਦੇ ਸੁਪ੍ਰਿੰਟੈਂਡੈਂਟ ਭੀ ਸਨ। ਉਹਨਾਂ ਮੇਰੀ ਰਿਹਾਇਸ਼ ਦਾ ਖ਼ਾਸ ਪਰਬੰਧ ਕਰਾਇਆ, ਤੇ ਪਸਰੂਰ ਦੇ ਸਰਕਾਰੀ ਹਸਪਤਾਲ ਦੇ ਡਾਕਟਰ ਤੋਂ ਮੇਰਾ ਇਲਾਜ ਕਰਾਣਾ ਸ਼ੁਰੂ ਕੀਤਾ। ਇਕ ਹਫ਼ਤੇ ਵਿਚ ਮੇਰਾ ਤਾਪ ਟੁੱਟ ਗਿਆ, ਤਿਲੀ ਠੀਕ ਟਿਕਾਣੇ ਉੱਤੇ ਆ ਗਈ। ਮੇਰਾ ਦਾਖ਼ਲਾ ਭੀ ਚਲਿਆ ਗਿਆ। ਜਿਤਨਾ ਚਿਰ ਮੈਂ ਬੀਮਾਰ ਰਿਹਾ, ਮੇਰੀ ਰੋਟੀ ਪੰਡਤ ਜੀ ਦੇ ਘਰੋਂ ਆਉਂਦੀ ਰਹੀ।

## ਦਾਖ਼ਲੇ ਦੀ ਰਕਮ

ਦਸਵੀਂ ਜਮਾਤ ਦੇ ਦਾਖ਼ਲੇ ਜਾਣੇ ਸਨ, ਜਿਸ ਲਈ ਰੁਪਏ ਚਾਹੀਦੇ ਸਨ, ਪਰ ਗ਼ਰੀਬਾਂ ਦੇ ਘਰ ਰੁਪਏ ਕਿੱਥੋਂ ? ਮੇਰੀ ਵਿਧਵਾ ਭੂਆ ਰਾਧੀ ਨੇ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਫੱਤੇਵਾਲੀ ਦੇ ਇਕ ਸ਼ਾਹ ਤੋਂ ਕਰਜ਼ਾ ਚੁੱਕਿਆ।

## ਇਮਤਿਹਾਨ

ਮਲੇਰੀਏ ਦੇ ਦਿਨਾਂ ਵਿਚ ਜਦੋਂ ਸਕੂਲ ਬੰਦ ਹੋ ਚੁੱਕਾ ਸੀ, ਮਾਸਟਰ ਕਿਸ਼ਨ ਚੰਦ ਜੀ ਸਕੂਲ ਵਿੱਚੋਂ ਤਬਦੀਲ ਹੋ ਗਏ। ਨਵੇਂ ਮਾਸਟਰ ਜੀ ਨਾਲ ਮੁੰਡਿਆਂ ਦੀ ਕੁਝ ਅਣ-ਬਣ ਹੋ ਗਈ, ਤੇ ਰੋਜ਼ਾਨਾ ਪੜ੍ਹਾਈ ਵਿਚ ਕੁੱਝ ਵਿਘਨ ਹੀ ਪੈਂਦਾ ਰਿਹਾ। ਮੈਂ ਤਾਂ ਜਮਾਤ ਵਿਚ ਆਇਆ ਹੀ ਉਦੋਂ ਸਾਂ, ਜਦੋਂ ਇਮਤਿਹਾਨ ਵਿਚ ਸਿਰਫ਼ ਦੋ ਮਹੀਨੇ ਰਹਿ ਗਏ ਸਨ। ਅਸੀ ਜਮਾਤ ਦੇ ਕੁੱਲ ੩੩ ਮੁੰਡੇ ਸਾਂ। ਮਿਡਲ ਜਮਾਤ ਵਾਂਗ ਦਸਵੀਂ ਦਾ ਇਮਤਿਹਾਨ ਭੀ ਸ਼ਹਿਰ ਸਿਆਲਕੋਟ ਵਿਚ ਹੀ ਹੋਣਾ ਸੀ, ਕਿਲ੍ਹੇ ਵਿਚਲੇ ਉਸੇ ਹਾਲ-ਕਮਰੇ ਵਿਚ। ਦਸਵੀਂ ਜਮਾਤ ਵਿਚ ਉਂਜ ਤਾਂ ਪੰਜ ਮਜ਼ਮੂਨ ਪੜ੍ਹੀਦੇ ਸਨ, ਪਰ ਵਕਤ ਬਹੁਤ ਥੋੜਾ ਰਹਿ ਜਾਣ ਕਰਕੇ ਮੈਂ ਸਿਰਫ਼ ਚਾਰ ਮਜ਼ਮੂਨਾਂ ਦੀ ਤਿਆਰੀ ਕੀਤੀ—ਅੰਗਰੇਜ਼ੀ, ਹਿਸਾਬ, ਤਾਰੀਖ਼-ਜੁਗਰਾਫ਼ੀਆ ਤੇ ਸੰਸਕ੍ਰਿਤ। ਸਾਇੰਸ ਦੀ ਤਿਆਰੀ ਮੈਂ ਛੱਡ ਦਿੱਤੀ।

ਨਤੀਜਾ ਨਿਕਲਿਆ। ੩੩ ਮੁੰਡਿਆਂ ਵਿੱਚੋਂ ੧੦ ਪਾਸ ਹੋਏ ਤੇ ਮੈਂ ਆਪਣੇ ਸਕੂਲ ਵਿਚੋਂ ਅੱਵਲ ਰਿਹਾ। ਪਰ ਪਾਸ ਮੈਂ ਭੀ ਸੈਕਿੰਡ ਡਿਵੀਯਨ (ਦੂਜੇ ਦਰਜੇ) ਵਿਚ ਹੀ ਹੋਇਆ।

# ੪

## ਸਾਂਗਲਾ, ਜ਼ਿਲਾ ਲਾਇਲਪੁਰ

ਮੇਰੇ ਛੋਟੇ ਭਰਾਵਾਂ ਦੀ ਇਤਨੀ ਹੀ ਬੜੀ ਹਿੰਮਤ ਸੀ ਕਿ ਉਹਨਾਂ ਪਿਤਾ ਦੀ ਆਖ਼ਰੀ ਇੱਛਾ ਪੂਰੀ ਕਰਨ ਵਾਸਤੇ ਮੈਨੂੰ ਦਸਵੀਂ ਜਮਾਤ ਪਾਸ ਕਰਾਣ ਲਈ ਆਪਣਾ ਪੂਰਾ ਜ਼ੋਰ ਲਾ ਦਿੱਤਾ। ਪਸਰੂਰ ਸਾਡੇ ਪਿੰਡ ਥਰਪਾਲ ਤੋਂ ੨੦ ਮੀਲ ਸੀ। ਉਸ ਸਮੇਂ ਬੋਰਡਿੰਗ-ਹਾਊਸ ਦੇ ਲੰਗਰ ਵਿਚ ਹਰੇਕ ਮੁੰਡਾ ਹਰ ਮਹੀਨੇ ਆਟਾ ਦਿਆ ਕਰਦਾ ਸੀ, ਪੰਜ ਛਟਾਂਕ ਆਟਾ ਹਰੇਕ ਡੰਗ ਦੇ ਹਿਸਾਬ। ਮੈਨੂੰ ਅਜੇ ਤਕ ਉਹ ਦਿਨ ਯਾਦ ਆ ਜਾਂਦੇ ਹਨ, ਜਦੋਂ ਮੇਰੇ ਦੋਵੇਂ ਭਰਾ ਵੀਹ ਸੇਰ ਆਟਾ ਸਿਰ ਉੱਤੇ ਚੁੱਕ ਕੇ ਹਰ ਮਹੀਨੇ ਮੇਰੇ ਵਾਸਤੇ ਪਸਰੂਰ ਲਿਆਉਂਦੇ ਸਨ ਤੇ ਵੀਹ ਤੇ ਵੀਹ ਚਾਲੀ ਮੀਲ ਪੈਂਡਾ ਕਰਦੇ ਸਨ। ਉਮਰ ਇਕ ਦੀ ਤੇਰ੍ਹਾਂ ਚੌਦ੍ਹਾਂ ਸਾਲ, ਦੂਜੇ ਦੀ ਯਾਰ੍ਹਾਂ ਬਾਰ੍ਹਾਂ ਸਾਲ।

ਮੈਨੂੰ ਕਾਲਜ ਵਿਚ ਪੜ੍ਹਾਣ ਦੀ ਸਮਰੱਥਾ ਘਰ ਵਿਚ ਨਹੀਂ ਸੀ; ਸੋ, ਮੈਂ ਨੌਕਰੀ ਦੀ ਭਾਲ ਕਰਨ ਲੱਗਾ। ਸਾਂਗਲੇ ਦੇ ਤੁਰਨੇ-ਸਿਰ ਸਿੱਖਾਂ ਨੇ ਇਕ ਮਿਡਲ ਸਕੂਲ ਖੋਲ੍ਹਿਆ ਹੋਇਆ ਸੀ। ਉਹਨਾਂ ਨੂੰ ਇਕ ਸੈਕਿੰਡ ਮਾਸਟਰ ਦੀ ਲੋੜ ਪਈ। ਤਦੋਂ ਮਾਸਟਰ ਮੋਤਾ ਸਿੰਘ ਜੀ ਹੈੱਡ-ਮਾਸਟਰ ਸਨ। ਮੈਂ ਦਰਖ਼ਾਸਤ ਭੇਜੀ, ਤੇ ਮੈਨੂੰ ਉਹਨਾਂ ਰੱਖ ਲਿਆ। ਇਹ ਸੰਨ ੧੯੦੯ ਦੇ ਸਤੰਬਰ ਮਹੀਨੇ ਦੀ ਗੱਲ ਹੈ।

## ਭਾਈ ਗਿਆਨ ਸਿੰਘ ਜੀ ਨਾਮਧਾਰੀਏ

ਪਸਰੂਰ ਦੇ ਸਿੱਖ ਮੁੰਡਿਆਂ ਨੇ ਇਕ 'ਭੁਜੰਗੀ ਸਭਾ' ਬਣਾਈ ਹੋਈ ਸੀ। ਸ਼ਹਿਰ ਦੀ ਇਕ ਧਰਮਸਾਲਾ ਵਿਚ ਹਰ ਹਫ਼ਤੇ ਸਿੱਖ ਮੁੰਡੇ ਸਤਸੰਗ ਕਰਦੇ ਸਨ। ਮੈਂ ਭੀ ਉੱਥੇ ਜਾਇਆ ਕਰਦਾ ਸਾਂ। ਮੈਨੂੰ ਜੋਟੀਆਂ ਦੇ ਸ਼ਬਦ ਪੜ੍ਹਨ ਦਾ ਸ਼ੌਕ

ਸੀ ਤੇ ਮੈਂ ਛੈਣੇ ਭੀ ਵਜਾਇਆ ਕਰਦਾ ਸਾਂ। ਢੋਲਕੀ ਮੈਂ ਕਦੇ ਨਹੀਂ ਸੀ ਵਜਾਈ। ਮੈਨੂੰ ਉਸ ਦੀ ਜਾਚ ਨਹੀਂ ਸੀ, ਪਰ ਜਮਾਤ ਵਿਚ ਮੈਨੂੰ ਸਭ ਤੋਂ ਅਖ਼ੀਰ ਉੱਤੇ ਬੈਠਾ ਵੇਖ ਕੇ, ਜਮਾਤ ਵਿਚ ਆਉਂਦਿਆਂ ਹੀ, ਹੈੱਡ-ਮਾਸਟਰ ਸਾਹਿਬ ਨੇ ਆਖਣਾ, "ਨੱਥੂ ਰਾਮ! ਅੱਗੇ ਆ ਕੇ ਬੈਠ। ਬਸ! ਤੈਨੂੰ ਹੋਰ ਕੀ ਕੰਮ ਹੈ? ਤੂੰ ਧਰਮਸਾਲੇ ਜਾਹ ਤੇ ਢੋਲਕੀ ਵਜਾ।"

ਸਾਂਗਲੇ ਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ ਸਮੇਂ ਭਾਈ ਗਿਆਨ ਸਿੰਘ ਆਇਆ। ਭਾਈ ਗਿਆਨ ਸਿੰਘ ਡਸਕੇ (ਜ਼ਿਲਾ ਸਿਆਲਕੋਟ) ਦਾ ਰਹਿਣ ਵਾਲਾ ਸੀ। ਜ਼ਿਲਾ ਸਿਆਲਕੋਟ ਵਿਚ ਨਾਮਧਾਰੀ ਵੀਰਾਂ ਦੀ ਬਹੁਤ ਗਿਣਤੀ ਸੀ। ਮੈਨੂੰ ਉਹਨਾਂ ਦੇ ਸਤਸੰਗਾਂ ਵਿਚ ਜਾਣ ਦਾ ਕਦੇ ਮੌਕਾ ਨਹੀਂ ਸੀ ਬਣਿਆ। ਭਾਈ ਗਿਆਨ ਸਿੰਘ ਹੱਲੇ ਦੇ ਸ਼ਬਦ ਪੜ੍ਹਦਾ ਸੀ। ਗੁਰਪੁਰਬ ਦੇ ਨਗਰ-ਕੀਰਤਨ ਸਮੇਂ ਉਹਨਾਂ ਹੱਲੇ ਦੇ ਸ਼ਬਦ ਪੜ੍ਹੇ। ਕੇਸ ਖੋਲ੍ਹ ਕੇ ਨਾਲ ਨੱਚਦੇ ਭੀ ਸਨ। ਉਹਨਾਂ ਦੀ ਧਾਰਨਾ ਤੇ ਵਿਆਖਿਆ ਸੁਣ ਕੇ ਮੈਂ ਤਾਂ ਗਿਆਨ ਸਿੰਘ ਜੀ ਉੱਤੇ ਲੱਟੂ ਹੁੰਦਾ ਗਿਆ। ਭਾਈ ਗਿਆਨ ਸਿੰਘ ਜੀ ਆਮ ਤੌਰ 'ਤੇ ਭਗਤ-ਬਾਣੀ ਵਿੱਚੋਂ ਹੀ ਸ਼ਬਦ ਪੜ੍ਹਦੇ ਸਨ, ਤੇ ਇਕ ਇਕ ਤੁਕ ਦੇ ਕਈ ਅਰਥ ਕਰਦੇ ਸਨ। ਮੈਨੂੰ ਉਹਨਾਂ ਦੀ ਇਹ ਵਿਦਵਤਾ ਬਹੁਤ ਹੀ ਪਸੰਦ ਆਈ। ਗੁਰਪੁਰਬ ਤੋਂ ਪਿੱਛੋਂ ਉਹ ਹਫ਼ਤਾ ਕੁ ਹੋਰ ਭੀ ਉੱਥੇ ਠਹਿਰੇ, ਤੇ ਹਰ ਰੋਜ਼ ਹੱਲੇ ਦੀਆਂ ਧਾਰਨਾਂ ਉੱਤੇ ਸ਼ਬਦ ਸੁਣਾਂਦੇ ਰਹੇ।

ਮੈਂ ਭੀ ਪੰਡਤ ਤਾਰਾ ਸਿੰਘ ਜੀ ਦਾ ਭਗਤ-ਬਾਣੀ ਸਟੀਕ ਮੰਗਾ ਲਿਆ। ਮੈਂ ਸਕੂਲ ਦੇ ਬੋਰਡਿੰਗ-ਹਾਊਸ ਦਾ ਸੁਪ੍ਰਿੰਟੈਂਡੈਂਟ ਭੀ ਸਾਂ। ਆਪਣੇ ਕਮਰੇ ਵਿਚ ਮੈਂ ਇਕੱਲਾ ਗਿਆਨ ਸਿੰਘ ਜੀ ਵਾਂਗ ਭਗਤਾਂ ਦੇ ਸ਼ਬਦ ਹੱਲੇ ਦੀਆਂ ਧਾਰਨਾਂ 'ਤੇ ਗਾਇਆ ਕਰਦਾ ਸਾਂ ਤੇ ਨੱਚਿਆ ਕਰਦਾ ਸਾਂ।

## ਮੇਰੀ ਖੱਟੀ ਕਮਾਈ

ਸਕੂਲ ਵਾਲਿਆਂ ਨੇ ਮੈਨੂੰ ਪੰਦਰ੍ਹਾਂ ਰੁਪਏ ਮਹੀਨਾ ਤਨਖ਼ਾਹ ਉੱਤੇ ਰੱਖਿਆ ਸੀ। ਇਸ ਵਿੱਚੋਂ 'ਗੰਜੀ ਨੇ ਨ੍ਹਾਉਣਾ ਕੀ, ਤੇ ਨਿਚੋੜਨਾ ਕੀ?' ਫੇਰ ਭੀ ਕੁੱਝ ਬਚਤ ਹੋ ਹੀ ਸਕਦੀ ਸੀ, ਪਰ ਮੈਨੂੰ ਸੀ ਜੀਭ ਦਾ ਚਸਕਾ। ਕੁਲਫ਼ੀਆਂ ਤੇ 'ਮਲਾਈ ਕੀ ਬਰਫ਼' ਉੱਤੇ ਹੀ ਮੇਰੀ ਤਨਖ਼ਾਹ ਮੁੱਕ ਜਾਂਦੀ ਸੀ। ਮੈਨੂੰ ਪਿਛਲੇ ਸਾਰੇ ਪਰਵਾਰ ਦਾ ਰਤਾ ਭੀ ਚੇਤਾ ਨਹੀਂ ਸੀ ਆਉਂਦਾ।

ਉਸ ਸਕੂਲ ਵਿੱਚੋਂ ਮੈਨੂੰ ਅਪਰੈਲ ਸੰਨ ੧੯੧੦ ਵਿਚ ਜਵਾਬ ਮਿਲ ਗਿਆ, ਤੇ, ਮੈਂ ਕੁਲ ਪੰਝੀ ਕੁ ਰੁਪਏ ਬਚਾ ਕੇ ਆਪਣੇ ਘਰ ਜਾ ਅੱਪੜਿਆ।

## ਫੇਰ ਨੌਕਰੀ ਦੀ ਭਾਲ ਵਿਚ

ਸਾਡੇ ਦੇਸ ਦਾ ਅਖਾਣ ਹੈ—'ਚੋਰੀ, ਯਾਰੀ, ਚਾਕਰੀ, ਬਾਝ ਵਸੀਲੇ ਨਾਹਿ'। ਮੇਰਾ ਇਕ ਜਮਾਤੀ ਸੀ ਗੰਡਾ ਮਲ। ਅਸਾਂ ਇਕੱਠਿਆਂ ਹੀ ਦਸਵੀਂ ਪਾਸ ਕੀਤੀ ਸੀ। ਗੰਡਾ ਮਲ ਦੇ ਦੋ ਭਰਾ ਲਾਹੌਰ ਨੌਕਰ ਸਨ, ਉਹ ਉਹਨਾਂ ਦੇ ਆਸਰੇ ਲਾਹੌਰ ਡੀ. ਏ. ਵੀ. ਕਾਲਜ ਵਿਚ ਜਾ ਦਾਖ਼ਲ ਹੋਇਆ। ਮੈਂ ਲਾਹੌਰ ਗੰਡਾ ਮਲ ਨੂੰ ਜਾ ਮਿਲਿਆ। ਉਸ ਦੇ ਭਰਾਵਾਂ ਨੇ ਮੇਰੇ ਵਾਸਤੇ ਪੂਰੀ ਵਾਹ ਲਾਈ, ਪਰ ਕਿਤੇ ਭੀ ਨਹੁੰ ਨਾ ਅੜਿਆ। ਪੂਰਾ ਇਕ ਮਹੀਨਾ ਰਾਹਾਂ ਦਾ ਘੱਟਾ ਛਾਣਿਆ। ਮੇਰੀ ਰੋਟੀ ਤੇ ਰਿਹਾਇਸ਼ ਦੀ ਖੇਚਲ ਗੰਡਾ ਮਲ ਦੇ ਭਰਾਵਾਂ ਨੂੰ ਸਹਾਰਨੀ ਪਈ।

ਲਾਹੌਰੋਂ ਹੱਥ ਝਾੜ ਕੇ ਅੰਮ੍ਰਿਤਸਰ ਆਇਆ। ਕਲਾਸਵਾਲੇ ਦੇ ਗਿਆਨੀ ਕਰਤਾਰ ਸਿੰਘ ਜੀ ਇੱਥੇ ਖ਼ਾਲਸਾ ਯਤੀਮਖ਼ਾਨੇ ਵਿਚ ਰਹਿੰਦੇ ਸਨ। ਮੇਰੇ ਉਹ ਬੜੇ ਮਿਹਰਬਾਨ ਸਨ। ਮੈਂ ਉਹਨਾਂ ਨੂੰ ਮਿਲਿਆ। ਉਹਨਾਂ ਭੀ ਮੇਰੇ ਵਾਸਤੇ ਬੜੀ ਦੌੜ-ਭੱਜ ਕੀਤੀ, ਪਰ ਕਿਤੇ ਭੀ ਕੁੱਝ ਨਾ ਬਣਿਆ। ਮੈਨੂੰ ਅਜੇ ਤੱਕ ਚੇਤੇ ਹੈ, ਕਿ ਆਖ਼ਰ ਆਸ ਮੁਕਾ ਕੇ ਇਕ ਦਿਨ ਮੈਂ ਰਾਮਬਾਗ਼ ਦੇ ਇਕ ਰੁੱਖ ਹੇਠ ਬਹਿ ਕੇ ਬੜਾ ਰੋਇਆ, ਬੜੇ ਗਿਲੇ ਕੀਤੇ ਪਰਮਾਤਮਾ ਅੱਗੇ, ਤੇ ਉਸ ਨੂੰ ਆਖਿਆ—

'ਆਹ ਲੈ ਫੜ ਮਾਲਾ ਆਪਣੀ, ਮੈਥੋਂ ਭੁੱਖਿਆਂ ਭਗਤਿ ਨ ਹੋਵੈ।'

## ਖ਼ਾਲੀ ਹੱਥ ਮੁੜ ਘਰ ਨੂੰ

ਪੌਣੇ ਦੋ ਮਹੀਨੇ ਖੱਜਲ-ਖ਼ੁਆਰ ਹੋ ਕੇ ਮੈਂ ਆਪਣੇ ਘਰ ਵਾਪਸ ਆ ਗਿਆ। ਪਰ ਵਿਹਲਾ ਕਰਾਂ ਕੀ ? ਹੱਟੀ-ਪੱਟੀ ਦਾ ਕੰਮ ਕਰਨਾ ਮੈਂ ਜਾਣਦਾ ਹੀ ਨਹੀਂ ਸਾਂ। ਸਾਡੀ ਕੋਈ ਭੁਇ ਦੀ ਮਾਲਕੀ ਭੀ ਨਹੀਂ ਸੀ ਤੇ ਨਾ ਕੋਈ ਹੋਰ ਜਾਇਦਾਦ ਹੀ ਸੀ। ਹਾਂ, ਸਾਡੀ ਇਕ ਜਾਇਦਾਦ ਸੀ—ਗ਼ਰੀਬੀ, ਗ਼ਰੀਬੀ, ਗ਼ਰੀਬੀ। ਇਹ ਗ਼ਰੀਬੀ ਮੂੰਹ ਪਾੜ ਕੇ ਸਾਨੂੰ ਦਿਨ ਰਾਤ ਡਰਾਂਦੀ ਰਹਿੰਦੀ ਸੀ।

## ਡਾਕਖ਼ਾਨਾ—ਗ਼ਰੀਬੀ ਦੀ ਸਮਝ

ਸੰਨ ੧੯੧੦ ਦਾ ਅੱਧ ਲੰਘ ਚੁੱਕਿਆ ਹੋਇਆ ਸੀ। ਮੈਂ ਡਾਕਖ਼ਾਨੇ ਦੇ ਮਹਿਕਮੇ ਵਿਚ ਦਰਖ਼ਾਸਤ ਭੇਜੀ। ਮੈਨੂੰ ਸੱਦਾ ਆ ਗਿਆ, ਇਮਤਿਹਾਨ ਦੇਣ ਲਈ। ਸਿਆਲਕੋਟ ਸਾਡੇ ਪਿੰਡ ਤੋਂ ਚਾਲ੍ਹੀ ਮੀਲ ਸੀ। ਅੱਧ ਵਿਚ ਸੀ ਪਸਰੂਰ, ਜਿੱਥੇ ਚਾਰ ਸਾਲ ਪੜ੍ਹਦਾ ਰਿਹਾ ਸਾਂ। ਘਰੋਂ ਤੁਰਨ ਵੇਲੇ ਹੋਸ਼ ਆਈ ਕਿ ਜੇ ਮੈਂ ਸਾਰਾ ਪੈਂਡਾ ਚਾਲ੍ਹੀ ਮੀਲ ਹੀ ਤੁਰ ਕੇ ਜਾਵਾਂ, ਤਾਂ ਭੀ ਡਾਕਖ਼ਾਨੇ ਦਾ ਕੰਮ ਸਿੱਖਣ ਵਾਸਤੇ ਸ਼ਹਿਰ ਸਿਆਲਕੋਟ ਵਿਚ ਰੋਟੀ ਖਾਣ ਵਾਸਤੇ ਤਾਂ ਥੋੜੇ ਬਹੁਤ ਪੈਸੇ ਚਾਹੀਦੇ ਹੀ ਹਨ। ਮੇਰੇ ਛੋਟੇ ਵੀਰ ਦੁਕਾਨ ਕਰਦੇ ਸਨ। ਪਰ ਹੱਟੀ ਵਿਚ ਨਕਦ ਰਕਮ ਉਸ ਵੇਲੇ ਕੋਈ ਨਹੀਂ ਸੀ। ਮੇਰੀ ਮਾਂ ਸੌਖੇ ਲੋਕਾਂ ਦੇ ਕਈ ਘਰਾਂ ਵਿਚ ਗਈ, ਪਰ ਕਿਸੇ ਨੇ ਮਦਦ ਨਾ ਕੀਤੀ। ਕਰਦਾ ਭੀ ਕੌਣ ? ਅਸੀਂ ਤਾਂ ਅੱਤ ਗ਼ਰੀਬ, ਜਿਨ੍ਹਾਂ ਤੋਂ ਉਹਨਾਂ ਨੂੰ ਸ਼ਾਇਦ ਇਹ ਉਧਾਰ ਛੇਤੀ ਮੁੜਨ ਦੀ ਆਸ ਨਹੀਂ ਬੱਝਦੀ ਹੋਣੀ।

ਆਖ਼ਰ ਮੇਰੀ ਮਾਂ ਨੇ ਉਸ ਜ਼ਨਾਨੀ ਤੋਂ ਉਧਾਰ ਦੋ ਰੁਪਏ ਦਾ ਤਰਲਾ ਮਾਰਿਆ ਜੋ ਸਾਡੇ ਘਰ ਦਾ ਕੂੜਾ ਸੁੱਟਦੀ ਸੀ। ਉਸ ਦਾ ਨਾਮ ਸੀ ਭਾਨੀ। ਭਾਨੀ ਦੇ ਮਨ ਵਿਚ ਰੱਬ ਨੇ ਮਿਹਰ ਪਾਈ, ਤੇ, ਉਸ ਨੇ ਆਪਣੇ ਘਰੋਂ ਦੋ ਰੁਪਏ ਲਿਆ ਦਿੱਤੇ।

ਮੇਰੀ ਜੁੱਤੀ ਟੁੱਟੀ ਹੋਈ ਸੀ, ਨਵੀਂ ਬਣਵਾਈ। ਘਰੋਂ ਤੁਰ ਪਿਆ, ਨਵੀਂ ਜੁੱਤੀ ਪਾਈ। ਕੁਝ ਮੀਲ ਪੈਂਡਾ ਕਰ ਕੇ ਪੈਰੀਂ ਛਾਲੇ ਪੈ ਗਏ। ਨਵੀਂ ਲਾਹ ਕੇ ਪੱਲੇ ਬੰਨ੍ਹ ਲਈ, ਤੇ ਪੁਰਾਣੀ ਪਾ ਲਈ। ਪੁਰਾਣੀ ਹੇਠੋਂ ਟੁੱਟੀ ਹੋਈ ਸੀ। ਅੱਡੀਆਂ ਦੇ ਹੇਠ ਭੀ ਛਾਲੇ ਪੈ ਗਏ। ਉਹ ਭੀ ਲਾਹ ਲਈ। ਹੁਣ ਨੰਗੀਂ ਪੈਰੀਂ ਤੁਰਿਆ। ਪੈਰਾਂ ਦੇ ਹੇਠਲੇ ਛਾਲੇ ਪੀੜ ਕਰਨ। ਤੁਰਿਆ ਨਾ ਜਾਏ। ਪੈਂਡਾ ਅਜੇ ਭੀ ਢਾਈ ਤਿੰਨ ਮੀਲ ਰਹਿੰਦਾ ਸੀ। ਰੋਂਦੇ ਨੇ ਬੜੇ ਮੰਦੇ ਹਾਲ ਉਹ ਮੁਕਾਇਆ।

ਮੈਨੂੰ ਅੱਜ ਸਮਝ ਆਈ ਕਿ ਅਸੀਂ ਗ਼ਰੀਬ ਹਾਂ। ਮੈਨੂੰ ਅੱਜ ਪਤਾ ਲੱਗਾ ਕਿ ਗ਼ਰੀਬ ਕਿਵੇਂ ਗਲੀਆਂ ਦੇ ਕੱਖਾਂ ਵਾਂਗ ਰੁਲਦੇ ਹਨ।

ਆਖ਼ਰ ਮੈਂ ਪਸਰੂਰ ਪਹੁੰਚ ਗਿਆ, ਉਹ ਪਸਰੂਰ ਜਿੱਥੇ ਮੈਂ ਚਾਰ ਸਾਲ ਪੜ੍ਹਦਾ ਰਿਹਾ ਸਾਂ। ਮੈਂ ਸਕੂਲ ਦੇ ਬੋਰਡਿੰਗ-ਹਾਊਸ ਦੇ ਸਾਹਮਣੇ ਰੱਈਏ ਤੋਂ

ਸਿਆਲਕੋਟ ਨੂੰ ਜਾਣ ਵਾਲੀ ਸੜਕ ਉੱਤੇ ਖੜਾ ਸਾਂ। ਇਸ ਬੋਰਡਿੰਗ-ਹਾਊਸ ਵਿੱਚੋਂ ਗਿਆਂ ਮੈਨੂੰ ਅਜੇ ਸਵਾ ਕੁ ਸਾਲ ਹੀ ਹੋਇਆ ਸੀ। ਬਥੇਰੇ ਮੁੰਡੇ ਵਾਕਫ਼ ਸਨ, ਬਥੇਰੇ ਉਸਤਾਦ ਵਾਕਫ਼ ਸਨ। ਪੰਡਤ ਵਿਤਸਤਾ ਪ੍ਰਸਾਦ ਜੀ ਉੱਥੋਂ ਜਾ ਚੁੱਕੇ ਹੋਏ ਸਨ, ਲਾਹੌਰ। ਗ਼ਰੀਬੀ ਦੀ ਅੱਜ ਦੀ ਹੱਡ-ਬੀਤੀ ਨੇ ਮੈਨੂੰ ਬੇ-ਦਿਲ ਕਰ ਦਿੱਤਾ ਸੀ। ਸ਼ਾਮ ਪੈ ਗਈ ਸੀ। ਮੈਂ ਰਾਤ ਕੱਟਣ ਵਾਸਤੇ ਬੋਰਡਿੰਗ-ਹਾਊਸ ਦੇ ਸਾਹਮਣੇ ਸੜਕ ਉਤੇ ਭੁੰਞੇ ਲੰਮਾ ਪੈ ਗਿਆ। ਥੱਕ ਕੇ ਚੂਰ ਹੋਇਆ ਪਿਆ ਸਾਂ। ਬੋਰਡਿੰਗ-ਹਾਊਸ ਓਥੋਂ ਅੱਧਾ ਕੁ ਫ਼ਰਲਾਂਗ ਹੀ ਸੀ।

ਮੇਰੇ ਦਿਨ ਪਰਤਣ ਉੱਤੇ ਆ ਰਹੇ ਸਨ। ਮੇਰੇ ਕੋਲੋਂ ਦੀ ਲੰਘੇ, ਸਕੂਲ ਦੇ ਇਕ ਮਾਸਟਰ ਜੀ। ਸ: ਪਰਗਟ ਸਿੰਘ ਉਹਨਾਂ ਦਾ ਨਾਮ ਸੀ। ਸਾਰੇ ਸਕੂਲ ਵਿਚ ਸਿਰਫ਼ ਇਹ ਇੱਕੋ ਹੀ ਸਿੱਖ ਅਧਿਆਪਕ ਸਨ, ਡਰਿੱਲ ਮਾਸਟਰ। ਮੈਂ ਉਹਨਾਂ ਦੀ ਨਜ਼ਰੀਂ ਪੈ ਗਿਆ। ਬੜੇ ਹੀ ਹੈਰਾਨ ਹੋ ਕੇ ਖਲੋ ਗਏ। ਕਹਿਣ ਲੱਗੇ, "ਸਾਹਿਬ ਸਿੰਘ! ਕੀ ਤੇਰਾ ਖ਼ਿਆਲ ਹੈ ਕਿ ਇਕ ਸਾਲ ਵਿਚ ਹੀ ਤੇਰਾ ਇਥੇ ਕੋਈ ਵਾਕਫ਼ ਨਹੀਂ ਰਹਿ ਗਿਆ?" ਉਹਨਾਂ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਮੈਂ ਰੋ ਪਿਆ, ਤੇ ਆਪਣੀ ਹੱਡ-ਬੀਤੀ ਉਹਨਾਂ ਨੂੰ ਸੁਣਾਈ। ਬੋਰਡਿੰਗ-ਹਾਊਸ ਦੇ ਨਾਲ ਹੀ ਸੀ ਜ਼ੈਲ-ਘਰ। ਉਸ ਵਿਚ ਉਹ ਰਹਿੰਦੇ ਸਨ। ਉਹ ਮੈਨੂੰ ਆਪਣੇ ਨਾਲ ਆਪਣੇ ਡੇਰੇ ਲੈ ਗਏ।

ਸਵੇਰੇ ਮੈਨੂੰ ਪੁੱਛਣ ਲੱਗੇ, "ਸਾਹਿਬ ਸਿੰਘ! ਤੂੰ ਅਗਾਂਹ ਸਿਆਲਕੋਟ ਕਿਵੇਂ ਪਹੁੰਚਣਾ ਹੈ?" ਮੈਂ ਆਖਿਆ, "ਜੀ ਤੁਰਦਿਆਂ।" ਮਾਸਟਰ ਜੀ ਨੇ ਕਿਹਾ, "ਮੈਂ ਤੈਨੂੰ ਤੁਰਦੇ ਨੂੰ ਨਹੀਂ ਜਾਣ ਦਿਆਂਗਾ।" ਉਹਨਾਂ ਮੈਨੂੰ ਦੋ ਰੁਪਏ ਕੋਲੋਂ ਦਿੱਤੇ, ਤੇ ਆਪ ਜਾ ਕੇ ਮੈਨੂੰ ਯੱਕੇ 'ਤੇ ਬਿਠਾ ਆਏ। ਕਿਤਨਾ ਪਿਆਰ-ਭਰਿਆ ਦਿਲ ਸੀ, ਉਹਨਾਂ ਦਾ। ਅੱਜ ਅਠਵੰਜਾ ਸਾਲ ਬੀਤਣ ਲੱਗੇ ਹਨ। ਮਾਸਟਰ ਪਰਗਟ ਸਿੰਘ ਜੀ ਇਸ ਚੱਲਣੀ-ਸਰਾਂ ਤੋਂ ਜਾ ਚੁੱਕੇ ਹਨ, ਪਰ ਉਹਨਾਂ ਦਾ ਉਹ ਪਿਆਰ ਮੈਨੂੰ ਅਜੇ ਤੱਕ ਚੇਤੇ ਹੈ। ਜ਼ਿਲਾ ਲੁਧਿਆਣੇ ਦੇ ਰਹਿਣ ਵਾਲੇ ਸਨ, ਮਾਸਟਰ ਜੀ।

## ਸਿਆਲਕੋਟ

ਸ਼ਹਿਰ ਤੋਂ ਪਹਾੜ ਪਾਸੇ, ਨਾਲ ਹੀ ਇਕ ਗੁਰਦੁਆਰਾ ਸੀ। ਉਸ ਵਿਚ ਖ਼ਾਲਸਾ ਹਾਈ ਸਕੂਲ ਦੀਆਂ ਜਮਾਤਾਂ ਭੀ ਲੱਗਦੀਆਂ ਸਨ। ਮੈਂ ਉੱਥੇ ਰਾਤ

ਜਾ ਰਿਹਾ। ਅਗਲੇ ਦਿਨ ਇੰਟਰਵੀਊ ਸੀ। ਉਸ ਗੁਰਦੁਆਰੇ ਤੋਂ ਨੇੜੇ ਹੀ ਸੀ ਡਾਕਖਾਨਿਆਂ ਦੇ ਸੁਪ੍ਰਿੰਟੈਂਡੈਂਟ ਦਾ ਦਫ਼ਤਰ। ਉੱਥੇ ਕੁਝ ਪੁਰਾਣੇ ਜਮਾਤੀ ਭੀ ਮਿਲ ਪਏ, ਵਿਚਾਰੇ ਮੇਰੇ ਵਾਂਗ ਹੀ ਗ਼ਰੀਬੀ ਦੇ ਧੱਕੇ ਖਾਂਦੇ ਫਿਰਦੇ ਸਨ। ਇਮਤਿਹਾਨ ਹੋਇਆ। ਫੇਰ ਸੁਪ੍ਰਿੰਟੈਂਡੈਂਟ ਨੇ ਪੁੱਛਿਆ ਕਿ ਕਿਹੜੀ ਲਿਪੀ ਜਾਣਦੇ ਹੋ। ਮੈਂ ਦੱਸਿਆ—ਫ਼ਾਰਸੀ, ਗੁਰਮੁਖੀ, ਦੇਵਨਾਗਰੀ, ਲੰਡੇ, ਅੰਗਰੇਜ਼ੀ। ਉਹ ਮੇਰੇ ਉੱਤੇ ਬਹੁਤ ਖ਼ੁਸ਼ ਹੋਇਆ। ਹੁਣ ਵਾਰੀ ਆਈ ਸਰਟੀਫ਼ਿਕੇਟ ਵੇਖਣ ਦੀ। ਬੜਾ ਹੈਰਾਨ ਹੋਇਆ, ਕਦੇ ਮੇਰੇ ਮੂੰਹ ਵਲ ਤੱਕੇ, ਕਦੇ ਸਰਟੀਫ਼ਿਕੇਟ ਵਲ। ਮੈਂ ਸਾਰੀ ਗੱਲ ਦੱਸੀ ਕਿ ਮੈਂ ਸੀਨੀਅਰ ਸਪੈਸ਼ਲ ਜਮਾਤ ਵਿਚ ਸਿੱਖ ਬਣ ਗਿਆ ਸਾਂ। ਖ਼ੈਰ! ਉਸ ਨੇ ਮੈਨੂੰ ਚੁਣ ਲਿਆ, ਸਿਰਫ਼ ਮੈਨੂੰ।

ਸਿਆਲਕੋਟ ਦਾ ਸਭ ਤੋਂ ਵੱਡਾ ਡਾਕਖਾਨਾ ਛਾਉਣੀ ਵਿਚ ਸੀ। ਤਿੰਨ ਕੁ ਮੀਲਾਂ ਉੱਤੇ। ਗੰਥੀ ਜੀ ਨੇ ਮੈਨੂੰ ਗੁਰਦੁਆਰੇ ਵਿਚ ਟਿਕੇ ਰਹਿਣ ਦੀ ਇਜਾਜ਼ਤ ਦੇ ਦਿੱਤੀ। ਰੋਜ਼ ਸਵੇਰੇ ਹੀ ਚਲੇ ਜਾਣਾ, ਦੁਪਹਿਰੇ ਰੋਟੀ ਖਾਣ ਆਉਣਾ ਤੇ ਫੇਰ ਡਾਕਖਾਨੇ ਜਾਣਾ। ਇਸ ਤਰ੍ਹਾਂ ਹਰ ਰੋਜ਼ ਬਾਰ੍ਹਾਂ ਕੁ ਮੀਲਾਂ ਦੀ ਸੈਰ।

ਮੇਰੇ ਕੋਲੋਂ ਪੈਸੇ ਮੁੱਕਣ 'ਤੇ ਆ ਗਏ। ਕਿੱਥੋਂ ਮੰਗਾਵਾਂ ? ਮਾਸਟਰ ਪਰਗਟ ਸਿੰਘ ਜੀ ਨੂੰ ਹੀ ਲਿਖਿਆ। ਉਹਨਾਂ ਹੋਰ ਚਾਰ ਰੁਪਏ ਭੇਜਣ ਦੀ ਖੇਚਲ ਕੀਤੀ। ਡਾਕਖਾਨੇ ਵਿੱਚੋਂ ਮੈਨੂੰ ਪਤਾ ਮਿਲਿਆ ਕਿ ਕੰਮ ਸਿੱਖਣ ਦੇ ਦਿਨਾਂ ਦੀ ਮੈਨੂੰ ਕੋਈ ਤਨਖ਼ਾਹ ਨਹੀਂ ਮਿਲਣੀ। ਮਹੀਨਾ ਕੁ ਲੰਘ ਚੁੱਕਾ ਸੀ। ਮੈਂ ਸੁਪ੍ਰਿੰਟੈਂਡੈਂਟ ਸਾਹਿਬ ਨੂੰ ਜਾ ਮਿਲਿਆ। ਉਹਨਾਂ ਦਾ ਨਾਮ ਸੀ ਨੌਬਤ ਰਾਇ, ਨਕੋਦਰ, ਜ਼ਿਲਾ ਜਲੰਧਰ ਦੇ ਰਹਿਣ ਵਾਲੇ। ਮੇਰੇ ਉੱਤੇ ਉਹ ਬੜੇ ਦਿਆਲ ਸਨ। ਮੇਰੀ ਬੇਨਤੀ 'ਤੇ ਮੈਨੂੰ ਉਹਨਾਂ ਰੱਈਏ ਤਹਿਸੀਲ ਦੇ ਡਾਕਖਾਨੇ ਵਿਚ ਕੰਮ ਸਿੱਖਣ ਲਈ ਭੇਜ ਦਿੱਤਾ।

## ਰੱਈਏ ਦੇ ਡਾਕਖ਼ਾਨੇ ਵਿਚ

੧੯੧੦ ਦਾ ਦਸੰਬਰ ਅੱਧਾ ਲੰਘ ਗਿਆ। ਮੇਰੀ ਦਾਦੀ ਸਖ਼ਤ ਬੀਮਾਰ ਹੋ ਗਈ, ਪਿੰਡ ਫੱਤੇਵਾਲੀ। ਮੈਂ ਉਸ ਦੇ ਆਖ਼ਰੀ ਦਰਸ਼ਨ ਕਰਨ ਲਈ ਇਕ ਦਿਨ ਦੀ ਛੁੱਟੀ ਲੈ ਕੇ ਆ ਗਿਆ। ਅੱਧੀ ਰਾਤ ਸੀ, ਅਸੀਂ ਸਾਰਾ ਟੱਬਰ ਦਾਦੀ

ਦੇ ਕੋਲ ਬੈਠੇ ਸਾਂ। ਉਹ ਬੇਹੋਸ਼ ਸੀ। ਉਸ ਨੂੰ ਭੁੰਜੇ ਲਾਹਿਆ ਹੋਇਆ ਸੀ। ਦਾਦੀ ਦਾ ਦੇਹਾਂਤ ਹੋ ਗਿਆ। ਇਹ ਪਹਿਲੀ ਮੌਤ ਮੈਂ ਆਪਣੀ ਅੱਖੀਂ ਵੇਖੀ ਸੀ। ਇਤਨੇ ਨੂੰ ਪਿੰਡੋਂ ਸਾਡਾ ਨਾਈ ਆ ਗਿਆ, ਮੈਨੂੰ ਉਸੇ ਵੇਲੇ ਲੈ ਜਾਣ ਵਾਸਤੇ। ਸਾਡਾ ਸੁਪ੍ਰਿੰਟੈਂਡੈਂਟ ਆਇਆ ਹੋਇਆ ਸੀ। ਡਾਕਖ਼ਾਨੇ ਦਾ ਕਲਰਕ ਸ਼ਹਿਰ ਸਿਆਲਕੋਟ ਦਾ ਰਹਿਣ ਵਾਲਾ ਸੀ। ਉਸ ਦਾ ਉੱਥੇ ਰੱਈਏ ਜੀਅ ਨਹੀਂ ਸੀ ਲੱਗਦਾ, ਤੇ ਉਹ ਮੈਨੂੰ ਆਪਣੀ ਥਾਂ ਲਵਾ ਕੇ ਵਾਪਸ ਸ਼ਹਿਰ ਸਿਆਲਕੋਟ ਜਾਣਾ ਚਾਹੁੰਦਾ ਸੀ।

ਮੈਂ ਦਿਨ ਚੜ੍ਹਦੇ ਨੂੰ ਪਿੰਡ ਆ ਅੱਪੜਿਆ। ਡਾਕਖ਼ਾਨੇ ਗਿਆ। ਸੁਪ੍ਰਿੰਟੈਂਡੈਂਟ ਨੇ ਮੈਨੂੰ ਉਥੇ ਕਲਰਕ ਲਾ ਦਿੱਤਾ। ਉਸ ਦਿਨ ਤੋਂ ਮੈਨੂੰ ਵੀਹ ਰੁਪਏ ਮਹੀਨਾ ਤਨਖ਼ਾਹ ਮਿਲਣੀ ਸ਼ੁਰੂ ਹੋ ਗਈ। ਸੰਨ ੧੯੧੧ ਦੇ ਪਹਿਲੇ ਚਾਰ ਮਹੀਨੇ ਕੰਮ ਚੰਗਾ ਤੁਰਦਾ ਰਿਹਾ। ਹੁਣ ਮੈਂ ਉਹ ਪਹਿਲਾ ਚਸਕੇ-ਖੋਰ ਨਹੀਂ ਸਾਂ ਰਿਹਾ। ਮੈਂ ਤਨਖ਼ਾਹ ਵਿਚੋਂ ਦੋ ਰੁਪਏ ਹਰ ਮਹੀਨੇ ਡਾਕਖ਼ਾਨੇ ਵਿਚ ਜਮ੍ਹਾਂ ਕਰਾ ਕੇ ਬਾਕੀ ਅਠਾਰ੍ਹਾਂ ਰੁਪਏ ਘਰ ਆਪਣੇ ਛੋਟੇ ਭਰਾਵਾਂ ਨੂੰ ਦੇ ਦਿਆ ਕਰਦਾ ਸਾਂ।

## ੫

### ਨਵੀਆਂ ਤਾਂਘਾਂ

ਸਾਡੇ ਪਿੰਡ ਥਰਪਾਲ ਤੋਂ ਤਹਿਸੀਲ ਰੱਈਆ ਦੇ ਡਾਕਖ਼ਾਨੇ ਆਉਂਦਿਆਂ ਰਸਤੇ ਵਿਚ ਇਕ ਹੋਰ ਪਿੰਡ ਭੀ ਹੈ, ਮੱਤੇ ਕੀ। ਇਸ ਪਿੰਡ ਦੇ ਨਾਲੋਂ ਦੀ ਲੰਘੀਦਾ ਹੈ। ਇਸ ਪਿੰਡ ਵਿਚ ਇਕ ਮੁੰਡਾ ਸੀ ਮੁਹੰਮਦ ਅਸ਼ਰਫ਼। ਅਸਾਂ ਇਕੱਠਿਆਂ ਹੀ ਪਸਰੂਰ ਸਕੂਲ ਤੋਂ ਦਸਵੀਂ ਪਾਸ ਕੀਤੀ ਸੀ। ਇਸ ਦੇ ਮਾਪੇ ਸੌਖੇ ਸਨ; ਪੈਸੇ ਵਾਲੇ ਭੀ ਤੇ ਜ਼ਮੀਨ ਵਾਲੇ ਭੀ। ਮੁਹੰਮਦ ਅਸ਼ਰਫ਼ ਲਾਹੌਰ ਕਿਸੇ ਕਾਲਜ ਵਿਚ ਜਾ ਦਾਖ਼ਲ ਹੋਇਆ ਸੀ। ਦੋ ਸਾਲ ਮੈਂ ਤਾਂ ਏਧਰ-ਉਧਰ ਟੱਕਰਾਂ ਮਾਰਦਾ ਫਿਰਿਆ, ਤੇ ਮੁਹੰਮਦ ਅਸ਼ਰਫ਼ ਐਫ਼. ਏ. ਦਾ ਇਮਤਿਹਾਨ ਦੇ ਕੇ ਆ ਗਿਆ। ਸੰਨ ੧੯੧੧ ਦਾ ਮਹੀਨਾ ਮਈ ਸੀ। ਅਸੀਂ ਹਰ ਰੋਜ਼ ਮਿਲਿਆ ਕਰੀਏ। ਜਦੋਂ ਮੈਂ ਡਾਕਖ਼ਾਨੇ ਤੋਂ ਵਿਹਲਾ ਹੋ ਜਾਂਦਾ ਸਾਂ, ਮੁਹੰਮਦ ਅਸ਼ਰਫ਼ ਉੱਥੇ ਆ ਪਹੁੰਚਦਾ ਸੀ, ਤੇ ਅਸੀਂ ਦੋਵੇਂ, ਸੈਰ ਨੂੰ ਇਕੱਠੇ ਜਾਇਆ ਕਰਦੇ ਸਾਂ। ਉਸ ਨੇ ਮੈਨੂੰ ਕਾਲਜ ਦੀ ਜ਼ਿੰਦਗੀ ਦੇ ਹਾਲਾਤ ਸੁਣਾਣੇ ਸ਼ੁਰੂ ਕਰ ਦਿੱਤੇ। ਮੇਰੇ ਅੰਦਰ ਖਿੱਚ ਪੈਣ ਲੱਗ ਪਈ ਕਿ ਕਿਵੇਂ ਮੈਂ ਭੀ ਕਾਲਜ ਵਿਚ ਦਾਖ਼ਲ ਹੋ ਸਕਾਂ, ਪਰ :

ਪੱਲੇ ਨ ਧੇਲਾ, ਤੇ, ਕਰਦੀ ਮੇਲਾ ਮੇਲਾ।

ਅਗਸਤ ਦਾ ਮਹੀਨਾ ਸੀ, ਮੈਨੂੰ ਚੇਤਾ ਆ ਗਿਆ, ਪੰਡਤ ਵਿਤਸਤਾ ਪ੍ਰਸਾਦ ਜੀ ਦਾ। ਤਦੋਂ ਉਹ ਦਿਆਲ ਸਿੰਘ ਹਾਈ ਸਕੂਲ ਵਿਚ ਅਧਿਆਪਕ ਸਨ। ਮੈਂ ਉਹਨਾਂ ਨੂੰ ਇਕ ਲੰਮੀ ਚਿੱਠੀ ਲਿਖੀ, ਦਰਦ-ਭਰੀ। ਉਸ ਵਿਚ ਮੈਂ ਆਪਣੇ ਦੋ ਸਾਲਾਂ ਦੇ ਝੱਲੇ ਹੋਏ ਦੁੱਖੜੇ ਲਿਖੇ, ਤੇ ਨਵੀਆਂ ਤਾਂਘਾਂ ਦਾ ਜ਼ਿਕਰ ਭੀ ਕੀਤਾ। ਪੰਡਤ ਜੀ ਬੜੇ ਨਰਮ-ਦਿਲ ਸਨ। ਚੌਥੇ ਦਿਨ ਮੈਨੂੰ ਜਵਾਬ ਆ

ਗਿਆ। ਲਿਖਿਓ ਨੇ ਕਿ ਛੇਤੀ ਡਾਕਖ਼ਾਨੇ ਤੋਂ ਵਿਹਲਾ ਹੋ ਕੇ ਲਾਹੌਰ ਪਹੁੰਚ, ਮੈਂ ਤੇਰੀ ਕਾਲਜ ਦੀ ਪੜ੍ਹਾਈ ਦਾ ਪਰਬੰਧ ਕਰਾਂਗਾ। ਮੇਰਾ ਲੂੰ ਲੂੰ ਖਿੜ ਪਿਆ, ਤੇ ਮੈਂ ਪੰਡਤ ਜੀ ਦੀ ਚਿੱਠੀ ਮੁਹੰਮਦ ਅਸ਼ਰਫ਼ ਨੂੰ ਵਿਖਾਈ।

## ਅਸਤੀਫ਼ਾ

ਤਹਿਸੀਲ ਦੇ ਵਸਨੀਕ, ਸਾਡੇ ਪਿੰਡ ਦੇ ਲੋਕ, ਲਾਂਭਾਂ ਦੇ ਨੇੜੇ ਦੇ ਪਿੰਡਾਂ ਦੇ ਲੋਕ ਸਭ ਮੇਰੀ ਬਾਬਤ ਜਾਣਦੇ ਸਨ ਕਿ ਮੈਂ ਬੜੀ ਹੀ ਗ਼ਰੀਬੀ ਵਿਚ ਦਸਵੀਂ ਪਾਸ ਕੀਤੀ ਸੀ ਤੇ ਹੁਣ ਮਸਾਂ-ਜਿਹੇ ਨੌਕਰੀ ਮਿਲੀ ਸੀ। ਲੋਕ ਮੇਰੇ ਨਾਲ ਪਿਆਰ ਕਰਦੇ ਸਨ।

ਬੜੇ ਕਸ਼ਟ ਝਲ ਝਲ ਕੇ ਮੈਨੂੰ ਰੁਜ਼ਗਾਰ ਮਿਲਿਆ ਸੀ। ਜੇ ਕਾਲਜ ਵਿਚ ਪੜ੍ਹਨ ਜਾਣਾ ਸੀ, ਤਾਂ ਇਸ ਰੁਜ਼ਗਾਰ ਨੂੰ ਲੱਤ ਮਾਰ ਕੇ ਹੀ ਜਾਣਾ ਸੀ। ਮੈਨੂੰ ਘੜੀ-ਮੁੜੀ ਖ਼ਿਆਲ ਆਉਂਦਾ, ਕਿ ਜੇ ਖ਼ਰਚ ਵਲੋਂ ਅਧਵਾਟੇ ਰਹਿ ਗਿਆ, ਤਾਂ ਫੇਰ ਕੀ ਬਣੇਗਾ ? ਲੋਕਾਂ ਵਲੋਂ ਫਿਟਕਾਰ ਤੇ ਅਗਾਂਹ ਵਾਲ੍ਹਾ ਤੌਖਲਾ— ਇਹ ਦੋਵੇਂ ਮੈਨੂੰ ਮੂੰਹ ਪਾੜ ਪਾੜ ਕੇ ਡਰਾਣ ਲੱਗ ਪਏ।

ਮੈਂ ਡਾਕਖ਼ਾਨੇ ਆਪਣੀ ਕੁਰਸੀ ਉੱਤੇ ਬੈਠ ਕੇ ਅਸਤੀਫ਼ਾ ਲਿਖਣ ਲੱਗਾ। ਸਿਰਫ਼ ਚਾਰ ਸਤਰਾਂ ਲਿਖਣੀਆਂ ਸਨ, ਪਰ ਦਿਲ ਕੰਬੇ, ਹੱਥ ਕੰਬਣ, ਮੁੜ ਮੁੜ ਮਨ ਡਰੇ। ਫੇਰ ਸੋਚਾਂ ਫੁਰਨ ਕਿ ਅਸਤੀਫ਼ਾ ਲਿਖਣ ਤੋਂ ਬਿਨਾ ਕਾਲਜ ਵਾਲੇ ਸੁਪਨੇ ਪੂਰੇ ਨਹੀਂ ਹੋ ਸਕਣਗੇ। ਲੌਢੇ ਪਹਿਰ ਦੀ ਡਾਕ ਜਾਣ ਤੋਂ ਪਹਿਲਾਂ ਪਹਿਲਾਂ ਮਸਾਂ ਉਹ ਚਾਰ ਸਤਰਾਂ ਮੁੱਕੀਆਂ।

ਮੈਂ ਅਸਤੀਫ਼ਾ ਲਿਖ ਕੇ ਵੱਡੇ ਬਾਬੂ ਨੂੰ ਦਿੱਤਾ ਤੇ ਬੇਨਤੀ ਕੀਤੀ ਕਿ ਜਦ ਤਕ ਇਹ ਪਰਵਾਨ ਨਾ ਹੋਵੇ, ਇੱਥੇ ਕਿਸੇ ਨਾਲ ਗੱਲ ਨਹੀਂ ਕਰਨੀ; ਮੈਨੂੰ ਫ਼ਿਕਰ ਸੀ, ਕਿ ਲੋਕ ਮੈਨੂੰ ਫਿਟਕਾਰਾਂ ਪਾਣਗੇ। ਵੱਡਾ ਬਾਬੂ ਹੈਰਾਨ; ਡਾਕਖ਼ਾਨੇ ਦਾ ਚਿੱਠੀ-ਰਸਾਨ ਹੈਰਾਨ। ਉਹਨਾਂ ਦੀਆਂ ਨਜ਼ਰਾਂ ਵਿਚ ਮੈਂ ਭਾਰਾ ਮੂਰਖ ਸਾਂ ਤਦੋਂ।

ਖ਼ੈਰ ! ਅਸਤੀਫ਼ਾ ਚਲਾ ਗਿਆ। ਇਹ ਅਗਸਤ ਦੇ ਅਖ਼ੀਰਲੇ ਦਿਨ ਸਨ।

ਇਕ ਨਿਜੀ ਚਿੱਠੀ ਮੈਂ ਡਾਕਖ਼ਾਨਿਆਂ ਦੇ ਸੁਪ੍ਰਿੰਟੈਂਡੈਂਟ ਵੱਲ ਭੀ ਲਿਖੀ। ਪਿਛਲੀਆਂ ਮਿਹਰਬਾਨੀਆਂ ਲਈ ਉਹਨਾਂ ਦਾ ਧੰਨਵਾਦ ਕੀਤਾ, ਤੇ ਬੇਨਤੀ

ਕੀਤੀ ਕਿ ਮੈਨੂੰ ਛੇਤੀ ਹੀ ਵਿਹਲਿਆਂ ਕਰ ਦਿਤਾ ਜਾਵੇ। ਮੈਂ ਕਿਤੇ ਕਾਲਜ ਵਿਚ ਦਾਖ਼ਲ ਹੋਣੋਂ ਨਾ ਰਹਿ ਜਾਵਾਂ।

ਡਾਕਖ਼ਾਨਾ ਬੰਦ ਹੋਣ ਉੱਤੇ ਮੈਂ ਸਿੱਧਾ ਮੱਤੇ-ਕੇ ਮੁਹੰਮਦ ਅਸ਼ਰਫ਼ ਕੋਲ ਗਿਆ। ਅਸੀਂ ਦੋਵੇਂ ਰਲ ਕੇ ਜੀਊਣ-ਭਿੰਡਰ ਗਏ। ਓਥੇ ਭੀ ਸਾਡਾ ਇਕ ਜਮਾਤੀ ਸੀ, ਰਾਮ ਰੱਖਾ ਮੱਲ। ਰਾਮ ਰੱਖਾ ਮੱਲ ਐਫ਼. ਏ. ਵਿਚੋਂ ਪਾਸ ਹੋ ਗਿਆ ਸੀ, ਪਰ ਵਿਚਾਰਾ ਅਸ਼ਰਫ਼ ਫ਼ੇਲ੍ਹ ਹੋ ਗਿਆ ਸੀ। ਰਾਮ ਰੱਖਾ ਮੱਲ ਭੀ ਮੇਰੀਆਂ ਇਹਨਾਂ ਸਲਾਹਾਂ ਵਿਚ ਸ਼ਾਮਲ ਸੀ। ਉਸ ਨੂੰ ਜਾ ਕੇ ਸਾਰੀ ਗੱਲ-ਬਾਤ ਸੁਣਾ ਦਿੱਤੀ।

## ਮੈਂ ਨੌਕਰੀ ਛੱਡਣ ਨੂੰ ਕਿਉਂ ਤਿਆਰ ਹੋਇਆ ?

ਬਣਿਆ ਬਣਾਇਆ ਰੁਜ਼ਗਾਰ ਛੱਡ ਕੇ ਮੈਂ ਠੰਢੇ ਦੁੱਧ ਨੂੰ ਫੂਕਾਂ ਨਹੀਂ ਸਾਂ ਮਾਰਨ ਲੱਗਾ, ਨਾ ਹੀ ਮੈਨੂੰ ਕਾਲਜ ਦੇ ਰੰਗ-ਤਮਾਸ਼ਿਆਂ ਦੀ ਕੋਈ ਲਿੱਲ੍ਹ ਸੀ।

ਅਸਲ ਗੱਲ ਇਉਂ ਸੀ। ਘਰ ਰਹਿ ਕੇ ਮੈਨੂੰ ਪਤਾ ਲੱਗਣਾ ਸ਼ੁਰੂ ਹੋਇਆ ਕਿ ‘ਅਸੀਂ ਤਾਂ ਕਰਜ਼ਾਈ ਹਾਂ’, ‘ਭਾਰੇ ਕਰਜ਼ੇ ਹੇਠ ਨੱਪੇ ਹੋਏ ਹਾਂ।’ ਉਸ ਕਰਜ਼ੇ ਦਾ ਮਾਹਵਾਰੀ ਸੂਦ ਇਤਨਾ ਸੀ ਕਿ ਮੇਰੀ ਹਰ ਮਹੀਨੇ ਦੀ ਤਨਖ਼ਾਹ ਸਿਰਫ਼ ਸੂਦ ਵਾਸਤੇ ਭੀ ਪੂਰੀ ਨਹੀਂ ਸੀ ਉਤਰਦੀ। ਮੈਂ ਦਸੰਬਰ ੧੯੦੮ ਵਿਚ ਦਸਵੀਂ ਜਮਾਤ ਦਾ ਦਾਖ਼ਲਾ ਭੇਜਿਆ ਸੀ। ਉਹ ਰੁਪਿਆ ਮੇਰੀ ਵਿਧਵਾ ਭੂਆ (ਰਾਧੀ) ਨੇ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਲੈ ਦਿੱਤਾ ਸੀ ਤੇ ਅਜੇ ਤਕ ਉਸ ਉੱਤੇ ਸੂਦ ਪੈਂਦਾ ਆ ਰਿਹਾ ਸੀ। ਸੰਨ ੧੯੦੫ ਵਿਚ ਮੇਰਾ ਵਿਆਹ ਹੋਇਆ ਸੀ। ਤਦੋਂ ਭੀ ਕਰਜ਼ਾ ਹੀ ਚੁੱਕਿਆ ਗਿਆ ਸੀ ਤੇ ਉਹ ਭੀ ਅਜੇ ਸਾਡੇ ਸਿਰ ਉੱਤੇ ਸੀ। ਘਰ ਦੇ ਹੋਰ ਖ਼ਰਚਾਂ ਵਾਸਤੇ ਭੀ ਵੇਲੇ-ਕੁਵੇਲੇ ਕਰਜ਼ਾ ਚੁੱਕੀਂਦਾ ਰਿਹਾ ਸੀ। ਮੈਨੂੰ ਤਦੋਂ ਤਕ ਚਾਰ ਸ਼ਾਹਾਂ ਦਾ ਪਤਾ ਲੱਗ ਚੁੱਕਾ ਸੀ—ਢੱਤੇਵਾਲੀ ਦੇ ਬੁੱਢਾ ਸਿੰਘ ਤੇ ਸੰਤ ਸਿੰਘ, ਗਾਹੜੂਵਾਲ ਦਾ ਮਾਘੀ ਸ਼ਾਹ ਤੇ ਸਾਡੇ ਆਪਣੇ ਹੀ ਪਿੰਡ ਦਾ ਪੰਡਤ ਰਾਮ ਕਿਸ਼ਨ।

ਮੈਂ ਵੇਖ ਲਿਆ ਕਿ ਮੇਰੀ ਘਾਲ-ਕਮਾਈ ਤਾਂ ਭੰਗ ਦੇ ਭਾੜੇ ਹੀ ਜਾ ਰਹੀ ਹੈ। ਜੇ ਮੈਂ ਇਹੀ ਨੌਕਰੀ ਕਰੀ ਜਾਵਾਂ, ਤਾਂ ਪਿਛਲਾ ਕਰਜ਼ਾ ਜਿਉਂ ਕਾ ਤਿਉਂ

ਸਾਡੇ ਸਿਰ ਉੱਤੇ ਖਲੋਤਾ ਰਹਿਣਾ ਹੈ, ਤੇ, ਅਗਾਂਹ ਜਿਉਂ ਜਿਉਂ ਟੱਬਰ ਦੇ ਖ਼ਰਚ ਵਧਣੇ ਹਨ, ਕਰਜ਼ਾ ਵੀ ਵਧਦਾ ਜਾਏਗਾ।

ਦੂਜੇ ਪਾਸੇ, ਜੇ ਮੈਂ ਬੀ. ਏ. ਪਾਸ ਕਰ ਸਕਾਂ, ਤਾਂ ਇਹ ਸਾਰਾ ਕਰਜ਼ਾ ਦੋ ਚਾਰ ਸਾਲਾਂ ਵਿਚ ਸਿਰੋਂ ਲਹਿਣ ਦੀ ਸੰਭਾਵਨਾ ਹੋ ਸਕਦੀ ਹੈ। ਜੂਆ ਹੀ ਸੀ, ਜੇ ਪਾਸਾ ਸਿੱਧਾ ਪੈ ਗਿਆ ਤਾਂ ਪੌਂ ਬਾਰ੍ਹਾਂ ਹੋ ਜਾਣਗੇ; ਪਰ ਜੇ ਪਾਸਾ ਪੁੱਠਾ ਪਿਆ, ਤਾਂ ਮੈਂ ਕਿਸੇ ਥਾਂ ਜੋਗਾ ਨਹੀਂ ਰਹਾਂਗਾ।

## ਅਸਤੀਫ਼ਾ ਪਰਵਾਨ

ਅਸਤੀਫ਼ਾ ਗਿਆਂ ਅਜੇ ਹਫ਼ਤਾ ਨਹੀਂ ਸੀ ਹੋਇਆ, ੫ ਸਤੰਬਰ ਨੂੰ ਸਵੇਰੇ ਹੀ ਆ ਕੇ ਮੈਂ ਡਾਕ ਦਾ ਥੈਲਾ ਖੋਲ੍ਹਿਆ। ਡਾਕ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਆ ਜਾਂਦੀ ਸੀ, ਪਸਰੂਰ ਦੇ ਰਸਤੇ। ਵੱਡਾ ਬਾਬੂ ਥਾਣੇ ਤੋਂ ਸੰਦੂਕੜੀ ਲੈਣ ਗਿਆ ਹੋਇਆ ਸੀ। ਇਹ ਸੰਦੂਕੜੀ ਹਰ ਰੋਜ਼ ਸ਼ਾਮ ਨੂੰ ਉੱਥੇ ਰੱਖੀਦੀ ਸੀ, ਤੇ ਸਵੇਰੇ ਲਿਆਂਦੀ ਜਾਂਦੀ ਸੀ।

ਪਹਿਲੇ ਹੀ ਵੱਡੇ ਥੈਲੇ ਵਿੱਚੋਂ ਭੁੜਕ ਕੇ ਇਕ ਲਿਫ਼ਾਫ਼ਾ ਬਾਹਰ ਆ ਪਿਆ। ਇਹ ਸੀ ਮੇਰੇ ਨਾਮ। ਮੈਂ ਖੋਲ੍ਹ ਕੇ ਪੜ੍ਹਿਆ, ਸੁਪ੍ਰਿੰਟੈਂਡੈਂਟ ਵੱਲੋਂ ਸੀ। ਮੇਰਾ ਅਸਤੀਫ਼ਾ ਪਰਵਾਨ ਹੋ ਗਿਆ ਸੀ, ਤੇ, ਮੇਰੇ ਥਾਂ ਇਕ ਨਵਾਂ ਕਲਰਕ ਆ ਰਿਹਾ ਸੀ।

ਮੈਂ ਉਹ ਲਿਫ਼ਾਫ਼ਾ ਸਾਂਭ ਲਿਆ। ਮੈਂ ਵੱਡੇ ਬਾਬੂ ਨੂੰ ਨਾ ਦੱਸਿਆ, ਪਤਾ ਨਹੀਂ ਕਲਰਕ ਕਦੋਂ ਅਪੜਦਾ ਹੈ, ਗੱਲ ਕਿਤੇ ਬਾਹਰ ਨਾ ਨਿਕਲ ਜਾਏ।

ਲੌਂਢੇ ਵੇਲੇ ਬਿਸਤਰੇ-ਟਰੰਕ ਨਾਲ ਲੱਦਿਆ ਇਕ ਘੋੜਾ ਡਾਕਖ਼ਾਨੇ ਦੇ ਬੂਹੇ ਅੱਗੇ ਆ ਖਲੋਤਾ। ਨਾਲ ਹੀ ਨਵਾਂ ਕਲਰਕ ਭੀ। ਮੈਂ ਉਸ ਵੇਲੇ ਸਵੇਰ ਵਾਲੀ ਚਿੱਠੀ ਵੱਡੇ ਬਾਬੂ ਦੇ ਅੱਗੇ ਰੱਖ ਦਿੱਤੀ।

ਸਾਹਮਣੀਆਂ ਦੁਕਾਨਾਂ ਦੇ ਦੁਕਾਨਦਾਰ ਭੱਜੇ ਆਏ : 'ਇਹ ਕੀ ? ਸਾਹਿਬ ਸਿੰਘ ਕਿੱਥੇ ਜਾ ਰਿਹਾ ਹੈ ?' ਮੈਂ ਬਾਬੂ ਜੀ ਨੂੰ ਬੇਨਤੀ ਕਰ ਦਿੱਤੀ ਹੋਈ ਸੀ, ਆਖਣਾ, ਤਾਰ ਦਾ ਕੰਮ ਸਿੱਖਣ ਜਾ ਰਿਹਾ ਹੈ, ਸਾਹਿਬ ਸਿੰਘ।

ਚਾਰਜ ਦੇ ਕੇ ਮੈਂ ਵਿਹਲ਼ਾ ਹੋ ਗਿਆ। ਮੱਤੇ-ਕੀ ਤੋਂ ਮੁਹੰਮਦ ਅਸ਼ਰਫ਼

ਨੂੰ ਨਾਲ ਲਿਆ। ਅਸੀਂ ਦੋਵੇਂ ਫੇਰ ਗਏ ਜੀਊਣ-ਭਿੰਡਰ। ਨੌਕਰੀ ਤੋਂ ਵਿਹਲਾ ਹੋ ਕੇ ਮੈਂ ਘਰ ਇਕ ਦਿਨ ਭੀ ਨਹੀਂ ਠਹਿਰ ਸਕਦਾ ਸਾਂ। ਲੋਕ ਫਿਟਕਾਰਾਂ ਨਾਲ ਖਾ ਜਾਂਦੇ। ਫ਼ੈਸਲਾ ਹੋਇਆ ਕਿ ਮੈਂ ਭਲਕੇ ਅੰਮ੍ਰਿਤਸਰ ਚਲਾ ਜਾਵਾਂ। ਰਾਮ ਰੱਖਾ ਮੱਲ ਅਗਲੇਰੇ ਦਿਨ ਆਵੇਗਾ। ਸਟੇਸ਼ਨ ਉੱਤੇ ਇਕੱਠੇ ਹੋ ਕੇ ਅਸੀਂ ਲਾਹੌਰ ਚਲੇ ਜਾਵਾਂਗੇ। ਅਸ਼ਰਫ਼ ਨੇ ਅਜੇ ਠਹਿਰ ਕੇ ਆਉਣਾ ਸੀ।

## ਘਰ ਵਿਚ ਘਬਰਾਹਟ

ਰਾਤ ਮੈਂ ਘਰ ਕਿਸੇ ਨੂੰ ਖ਼ਬਰ ਨਾ ਦਿੱਤੀ। ਮੈਂ ਹਰ ਰੋਜ਼ ਅੱਧ ਪਹਿਰ ਰਾਤ ਰਹਿੰਦੀ ਡਾਕਖ਼ਾਨੇ ਪਹੁੰਚ ਜਾਇਆ ਕਰਦਾ ਸਾਂ। ਅਗਲੀ ਸਵੇਰ ਮੈਨੂੰ ਵਾਰੋ-ਵਾਰੀ ਸਾਰੇ ਜਗਾਣ ਆਏ। ਮੈਂ ਟਾਲ-ਮਟੋਲ ਕਰਦਾ ਰਿਹਾ। ਸਭਨਾਂ ਨੂੰ ਸ਼ੱਕ ਪੈਣ ਲੱਗ ਪਏ।

ਮੈਂ ੬ ਸਤੰਬਰ ਨੂੰ ਦਿਨ ਚੜ੍ਹੇ ਉਠ ਕੇ ਸਭ ਨੂੰ ਅਸਲ ਗੱਲ ਦੱਸ ਦਿੱਤੀ ਕਿ ਮੈਂ ਨੌਕਰੀ ਛੱਡ ਚੁੱਕਾ ਹਾਂ, ਤੇ ਹੁਣ ਲਾਹੌਰ ਕਾਲਜ ਵਿਚ ਪੜ੍ਹਨ ਚੱਲਿਆ ਹਾਂ। ਪਰ ਮੇਰੇ ਪੱਲੇ ਸਨ ਸਿਰਫ਼ ਦੋ ਰੁਪਏ। (ਅਗਸਤ ਦੀ ਤਨਖ਼ਾਹ ਵਿੱਚੋਂ ਇਹ ਦੋ ਰੁਪਏ ਮੈਂ ਜਮ੍ਹਾਂ ਨਹੀਂ ਸਨ ਕਰਾਏ।) ਮੇਰੇ ਸਿਰ ਉੱਤੇ ਜੋਗੀਏ ਰੰਗ ਦੀ ਪੱਗ, ਮੇਰੇ ਗਲ ਕਮੀਜ਼ ਤੇ ਲੱਕ ਪਜਾਮਾ, ਪੈਰੀਂ ਇਕ ਅੱਧ-ਹੰਢੀ ਜੁੱਤੀ। ਬੱਸ! ਇਹ ਸੀ ਮੇਰਾ ਸਾਮਾਨ, ਕਾਲਜ ਵਿਚ ਪੜ੍ਹਨ ਜਾਣ ਵਾਲੇ ਦਾ : ਬੀਬੀ, ਤਿੰਨ ਕੱਪੜੇ, ਸੁੱਥਣ ਨਾਲਾ ਤੇ ਬੱਸ।

ਘਰ ਵਿਚੋਂ ਕੌਣ ਮੰਨੇ ਕਿ ਮੈਂ ਪੜ੍ਹਨ ਜਾ ਰਿਹਾ ਹਾਂ ? ਮੇਰੇ ਸਿਰ ਦੀ ਜੋਗੀਏ ਰੰਗ ਦੀ ਪੱਗ ਉਹਨਾਂ ਨੂੰ ਸ਼ੱਕ ਪਾ ਰਹੀ ਸੀ, ਕਿ ਸਾਡਾ ਸਾਹਿਬ ਸਿੰਘ ਅੱਜ ਸਦਾ ਲਈ ਘਰ ਛੱਡ ਕੇ ਸਾਧਾਂ ਦੇ ਟੋਲੇ ਵਿਚ ਜਾ ਰਲਣ ਲੱਗਾ ਹੈ। ਹੈ ਭੀ ਸੱਚ ਸੀ। ਮੇਰਾ ਅੰਦਰਲਾ ਮੈਨੂੰ ਇਹੀ ਆਖ ਰਿਹਾ ਸੀ ਕਿ ਜੇ ਇਹ ਬਾਜ਼ੀ ਪੁੱਠੀ ਪੈ ਗਈ, ਤਾਂ ਫੇਰ ਇਸ ਘਰ ਵ੍ਰਿਚ ਵੜਨ ਦਾ ਤੇਰਾ ਕੋਈ ਹੱਕ ਨਹੀਂ ਹੋਵੇਗਾ।

## ਅੰਤਮ ਵਿਛੋੜਾ ਜਾਂ ਕਾਲਜ ਦੀ ਤਿਆਰੀ

ਮੇਰੇ ਕਹਿਣ ਉੱਤੇ ਮੇਰੀ ਮਾਂ ਨੇ ਮੇਰੇ ਲਈ ਰੋਟੀ ਪਕਾਈ। ਮੈਂ ਖਾਣ ਬੈਠਾ। ਪਰ ਖਾਵੇ ਕੌਣ ? ਮੇਰੀਆਂ ਭੈਣਾਂ ਰੋਣ, ਮੇਰੇ ਭਰਾ ਰੋਣ, ਮੇਰੀ ਵਹੁਟੀ ਰੋਵੇ, ਮੇਰੀ

ਮਾਂ ਰੋਵੇ, ਤੇ ਮੈਂ ਭੀ ਭੁੱਬਾਂ ਮਾਰ ਮਾਰ ਕੇ ਰੋਈ ਜਾਵਾਂ। ਗਿਰਾਹੀ ਸੰਘੋਂ ਨਾ ਲੰਘੇ। ਕੀ ਪਤਾ, ਮੁੜ ਮਿਲਣਾ ਹੈ ਕਿ ਨਹੀਂ। ਦੋ ਚਾਰ ਗਿਰਾਹੀਆਂ, ਉਗਲ-ਨੁਗਲ ਕਰ ਕੇ, ਮੈਂ ੬ ਸਤੰਬਰ ਨੂੰ ੧੦ ਵਜੇ ਤੋਂ ਪਹਿਲਾਂ ਪਹਿਲਾਂ ਘਰੋਂ ਤੁਰ ਪਿਆ ਤੇ ਅਜਨਾਲੇ ਨੂੰ ਡਾਕ ਲੈ ਜਾਣ ਵਾਲੇ ਹਰਕਾਰੇ ਨਾਲ ਡਾਕਖ਼ਾਨੇ ਜਾ ਰਲਿਆ।

ਸ਼ਾਮ ਵੇਲੇ ਮੈਂ ਜਾ ਪਹੁੰਚਿਆ ਆਪਣੀ ਮਾਸੀ ਦੇ ਘਰ, ਫ਼ਰੀਦ ਦੇ ਚੌਂਕ, ਛੱਜੂ ਮਿਸਰ ਦੀ ਗਲੀ ਵਿਚ। ਮਾਸੀ ਨੂੰ ਭੀ ਸ਼ੱਕ ਤਾਂ ਪਿਆ, ਪਰ ਉਸ ਨੂੰ ਮੈਂ ਇਹ ਆਖ ਕੇ ਟਾਲ ਦਿੱਤਾ ਕਿ ਮੈਂ ਤਾਰ ਦਾ ਕੰਮ ਸਿੱਖਣ ਚੱਲਿਆ ਹਾਂ।

ਅਗਲੇਰੇ ਦਿਨ ੮ ਸਤੰਬਰ ਨੂੰ ਰਾਮ ਰੱਖਾ ਮੱਲ ਨੇ ਆਉਣਾ ਸੀ। ਮੈਂ ਉਸ ਨੂੰ ਸਟੇਸ਼ਨ ਉੱਤੇ ਜਾ ਮਿਲਿਆ ਤੇ ਉਸ ਦੇ ਨਾਲ ਲਾਹੌਰ ਜਾ ਪਹੁੰਚਿਆ।

## ਪੰਡਤ ਵਿਤਸਤਾ ਪ੍ਰਸਾਦ ਜੀ ਕੋਲ

ਜਿੱਥੇ ਉਸ ਦੀ ਠਾਹਰ ਸੀ, ਰਾਮ ਰੱਖਾ ਮੱਲ ਆਪਣਾ ਸਾਮਾਨ ਓਥੇ ਰੱਖ ਕੇ ਮੈਨੂੰ ਪੰਡਤ ਜੀ ਕੋਲ ਲੈ ਗਿਆ। ਪੰਡਤ ਜੀ ਦਿਆਲ ਸਿੰਘ ਸਕੂਲ ਦੇ ਵਿਚ ਹੀ ਰਹਿੰਦੇ ਸਨ। ਮੈਨੂੰ ਵੇਖ ਕੇ ਬੜੇ ਖ਼ੁਸ਼ ਹੋਏ ਤੇ ਕਹਿਣ ਲੱਗੇ, "ਅੱਜ ਤੂੰ ਆਪਣਾ ਸਾਮਾਨ ਰਾਮ ਰੱਖਾ ਮੱਲ ਦੇ ਕੋਲ ਹੀ ਰੱਖ, ਭਲਕੇ ਤੈਨੂੰ ਕਾਲਜ ਵਿਚ ਦਾਖ਼ਲ ਕਰਾ ਦਿਆਂਗਾ।" ਮੈਂ ਆਖਿਆ, "ਜੀ, ਸਾਮਾਨ ਕੇਹਾ ? ਮੈਂ ਤਾਂ ਇਸੇ ਤਰ੍ਹਾਂ ਹੀ ਹਾਂ, ਬੇ-ਸਰੋ-ਸਾਮਾਨ।" (ਉਨ੍ਹਾਂ ਦੋ ਰੁਪਿਆਂ ਵਿੱਚੋਂ ਮੇਰੇ ਪਾਸ ਛੇ ਸੱਤ ਆਨੇ ਹੀ ਬਚੇ ਹੋਏ ਸਨ)। ਪੰਡਤ ਜੀ ਬੜੇ ਹੈਰਾਨ ਹੋਏ ਤੇ ਕਹਿਣ ਲੱਗੇ, "ਹੱਛਾ ! ਭਲਕੇ ਸਵੇਰੇ ਆ ਜਾਈਂ। ਪਹਿਲਾਂ ਮੈਂ ਤੇਰੇ ਵਾਸਤੇ ਕੱਪੜੇ ਤਿਆਰ ਕਰਾਵਾਂਗਾ, ਫੇਰ ਪਰਸੋਂ ਤੂੰ ਕਾਲਜ ਵਿਚ ਜਾ ਦਾਖ਼ਲ ਹੋਵੀਂ।"

ਅਗਲੇ ਦਿਨ ੯ ਸਤੰਬਰ ਨੂੰ ਪੰਡਤ ਜੀ ਮੈਨੂੰ ਬਜਾਜੀ ਦੀ ਦੁਕਾਨ ਉੱਤੇ ਲੈ ਗਏ। ਮੈਨੂੰ ਉਹਨਾਂ ਤਿੰਨ ਕਮੀਜ਼ਾਂ ਤੇ ਤਿੰਨ ਪਜਾਮੇ ਸਿਵਾ ਦਿੱਤੇ, ਪੱਗਾਂ ਭੀ ਲੈ ਦਿੱਤੀਆਂ। ਦਰਜ਼ੀ ਨੇ ਸ਼ਾਮ ਤਕ ਇੱਕ ਕਮੀਜ਼ ਤੇ ਇਕ ਪਜਾਮਾ ਬਣਾ ਕੇ ਦੇ ਦਿੱਤਾ। ਅਗਲੇਰੇ ਦਿਨ ੧੧ ਸਤੰਬਰ ਨੂੰ ਪੰਡਤ ਜੀ ਨੇ ਦਿਆਲ ਸਿੰਘ ਕਾਲਜ ਦੇ ਹੈੱਡ-ਕਲਰਕ ਵਲ ਇਕ ਚਿੱਠੀ ਲਿਖ ਦਿੱਤੀ, ਤੇ ਲੋੜ ਅਨੁਸਾਰ ਰੁਪਏ ਦੇ ਕੇ ਦਾਖ਼ਲ ਹੋਣ ਲਈ ਭੇਜ ਦਿੱਤਾ। ਹੈੱਡ-ਕਲਰਕ ਨੇ ਚਿੱਠੀ ਪੜ੍ਹ

ਕੇ ਮੇਰੀ ਫ਼ੀਸ ਅੱਧੀ ਕਰਾ ਦਿੱਤੀ। ਤੇ ਮੈਂ ਦਿਆਲ ਸਿੰਘ ਕਾਲਜ ਵਿਚ ਗਿਆਰ੍ਹਵੀਂ ਜਮਾਤ ਵਿਚ ਦਾਖ਼ਲ ਹੋ ਗਿਆ।

## ਧਰਵਾਸ

ਕਾਲਜ ਵੱਲ ਆਉਂਦਿਆਂ ਰਸਤੇ ਵਿਚ ਹੀ ਮੈਨੂੰ ਮਿਲ ਪਿਆ, ਮੇਰਾ ਇਕ ਪੁਰਾਣਾ ਜਮਾਤੀ ਇਕਬਾਲ ਸਿੰਘ। ਉਹ ਹੁਣ ਦਿਆਲ ਸਿੰਘ ਕਾਲਜ ਵਿਚ ਬੀ. ਏ. ਵਿਚ ਦਾਖ਼ਲ ਹੋਇਆ ਸੀ। ਉਸ ਨੂੰ ਮਿਲ ਕੇ ਮੈਨੂੰ ਕਾਫ਼ੀ ਹੌਂਸਲਾ ਬਣ ਗਿਆ।

# ੬

## ਅਗੰਮੀ ਮਦਦਾਂ

(ੳ) ਕਾਲਜ ਵਿਚ ਮੈਂ ਚਾਰ ਮਜ਼ਮੂਨ ਲਏ—ਅੰਗਰੇਜ਼ੀ, ਹਿਸਾਬ, ਫ਼ਿਲਾਸਫ਼ੀ ਤੇ ਸੰਸਕ੍ਰਿਤ। ਦਾਖ਼ਲ ਹੋ ਕੇ ਮੈਂ ਸਭ ਤੋਂ ਪਹਿਲਾਂ ਫ਼ਿਲਾਸਫ਼ੀ ਦੀ ਜਮਾਤ ਵਿਚ ਗਿਆ। ਪੜ੍ਹਾਉਣ ਤੋਂ ਪਿਛੋਂ ਪ੍ਰੋਫ਼ੈਸਰ ਨੇ ਕਿਹਾ ਕਿ ਜੇ ਕੋਈ ਨਵਾਂ ਵਿਦਿਆਰਥੀ ਆਇਆ ਹੈ, ਤਾਂ ਉਹ ਆਪਣਾ ਨਾਮ ਲਿਖਾ ਦੇਵੇ। ਮੈਂ ਉੱਠ ਕੇ ਆਪਣਾ ਨਾਮ ਬੋਲਿਆ। ਬੈਂਚ ਉੱਤੇ ਮੁੜ ਬੈਠਾ ਹੀ ਸਾਂ ਕਿ ਨਾਲ ਦੇ ਲੜਕੇ ਨੇ ਮੈਨੂੰ ਘੁੱਟ ਕੇ ਜੱਫੀ ਪਾ ਲਈ ਤੇ ਆਖਣ ਲੱਗਾ, "ਸਾਹਿਬ ਸਿੰਘ !" ਮੈਂ ਉਸ ਨੂੰ ਤੁਰਤ ਪਛਾਣ ਲਿਆ ਤੇ ਬੋਲ ਉਠਿਆ, "ਹੈਂ ! ਹਰਦਿਆਲ ਸਿੰਘ ?"

ਹਰਦਿਆਲ ਸਿੰਘ ਦੇ ਪਿਤਾ ਸਰਦਾਰ ਨਰੈਣ ਸਿੰਘ ਜੀ 'ਨਕਈ' ਰੱਈਏ ਤਹਿਸੀਲ ਵਿਚ ਤਹਿਸੀਲਦਾਰ ਰਹਿ ਚੁੱਕੇ ਸਨ। ਹਰਦਿਆਲ ਸਿੰਘ ਤਦੋਂ ਮੇਰਾ ਗੂੜ੍ਹਾ ਮਿੱਤਰ ਸੀ। ਮੈਂ ਸਿੱਖ ਬਣ ਚੁੱਕਾ ਹੋਇਆ ਸਾਂ।

ਜਮਾਤ ਦੀ ਘੰਟੀ ਵੱਜਣ ਉੱਤੇ ਅਸੀ ਬਾਹਰ ਆ ਗਏ। ਹਰਦਿਆਲ ਸਿੰਘ ਨੂੰ ਮੈਂ ਆਪਣੀ ਬਿਪਤਾ-ਭਰੀ ਹੱਡ-ਬੀਤੀ ਸੁਣਾਈ। ਕਾਲਜ ਵਿਚ ਅੱਪੜਨ ਦੀ ਮੇਰੀ ਇਸ ਹਿੰਮਤ ਉੱਤੇ ਉਹ ਬੜਾ ਹੈਰਾਨ ਹੋਇਆ। ਹਰਦਿਆਲ ਸਿੰਘ ਦੇ ਪਿਤਾ ਜੀ ਚੜ੍ਹਾਈ ਕਰ ਚੁੱਕੇ ਹੋਏ ਸਨ। ਇਸ ਦੇ ਇਕ ਵੱਡੇ ਭਰਾ ਸਨ, ਸ: ਗੁਰਦਿਆਲ ਸਿੰਘ। ਹਰਦਿਆਲ ਸਿੰਘ ਨੇ ਉਹਨਾਂ ਨੂੰ ਲਿਖਿਆ ਕਿ ਹਰ ਮਹੀਨੇ ਉਸ ਦੇ ਖ਼ਰਚ ਦੇ ਨਾਲ ਪੰਜ ਰੁਪਏ ਸਾਹਿਬ ਸਿੰਘ ਵਾਸਤੇ ਵੀ ਭੇਜ ਦਿਆ ਕਰਨੇ।

(ਅ) ਸਤੰਬਰ ਲੰਘ ਗਿਆ। ਅਕਤੂਬਰ ਵਿਚ ਮੈਂ ਪੰਡਤ ਜੀ ਕੋਲ ਗਿਆ।

ਉਹਨਾਂ ਮੈਨੂੰ ਪਿਆਰ ਨਾਲ ਸਮਝਾਇਆ ਕਿ ਮੈਂ ਆਪਣਾ ਸਾਰਾ ਭਾਰ ਸਿਰਫ਼ ਉਹਨਾਂ ਉੱਤੇ ਹੀ ਨਾ ਪਾਈ ਰਖਾਂ। ਪਹਿਲਾਂ ਮੈਂ ਘਬਰਾਇਆ, ਪਰ ਫੇਰ ਹੰਭਲਾ ਮਾਰਿਆ।

ਸਾਡੇ ਪਿੰਡ ਥਰਪਾਲ ਤੋਂ ਚੜ੍ਹਦੇ ਪਾਸੇ ਦੋ ਕੁ ਮੀਲਾਂ ਉੱਤੇ ਇਕ ਪਿੰਡ ਹੈ, 'ਕੁਲਾ'। ਕੁਲੇ ਦੇ ਜ਼ੈਲਦਾਰ ਸ: ਹਾਕਮ ਸਿੰਘ ਦਾ ਪੁੱਤਰ ਸ: ਨੰਦ ਸਿੰਘ ਮੇਰਾ ਚੰਗਾ ਜਾਣੂ ਸੀ। ਸ: ਨੰਦ ਸਿੰਘ ਤਦੋਂ ਲਾਇਲਪੁਰ ਐਗਰੀਕਲਚਰਲ ਕਾਲਜ ਵਿਚ ਮੁਲਾਜ਼ਮ ਸੀ। ਮੈਂ ਉਹਨਾਂ ਨੂੰ ਆਪਣੀ ਸਾਰੀ ਵਿਥਿਆ ਲਿਖੀ। ਉਹਨਾਂ ਮੈਨੂੰ ਉਸੇ ਵੇਲੇ ਦਸ ਰੁਪਏ ਭੇਜ ਦਿਤੇ, ਤੇ ਅਗਾਂਹ ਨੂੰ ਹਰ ਮਹੀਨੇ ਪੰਜ ਰੁਪੈ ਭੇਜਣ ਦਾ ਭਰੋਸਾ ਦਿਤਾ, ਜੋ ਉਹ ਭੇਜਦੇ ਰਹੇ।

(ੲ) ਫ਼ਸਟ-ਈਅਰ ਵਿਚ ਇਕ ਲੜਕਾ ਪੜ੍ਹਦਾ ਸੀ ਜਸਵੰਤ ਸਿੰਘ, 'ਬੰਦਾ' ਜ਼ਿਲਾ ਰਾਵਲਪਿੰਡੀ ਦਾ ਰਹਿਣ ਵਾਲਾ। ਬੜਾ ਹੀ ਉੱਦਮੀ ਸੀ, ਜਸਵੰਤ ਸਿੰਘ। ਉਸ ਨੂੰ ਮੇਰੀ ਹਾਲਤ ਦਾ ਪਤਾ ਲੱਗ ਗਿਆ। ਉਸ ਵੇਲੇ ਲਾਹੌਰ ਵਿਚ ਸ: ਮਿਹਰ ਸਿੰਘ ਜੀ ਚਾਵਲਾ ਬੜੇ ਤੁਰਨੇ-ਸਿਰ ਸਿੱਖ ਸਨ। ਜਸਵੰਤ ਸਿੰਘ ਉਹਨਾਂ ਨੂੰ ਜਾ ਮਿਲਿਆ। ਭਾਈ ਵਸਤੀ ਰਾਮ ਜੀ ਦੇ ਖ਼ਾਨਦਾਨ ਵਿਚੋਂ, ਭਾਈ ਦਾਨ ਸਿੰਘ ਜੀ ਨੇ, ਸ: ਮਿਹਰ ਸਿੰਘ ਜੀ ਦੀ ਰਾਹੀਂ ਇਕ ਵਜ਼ੀਫ਼ਾ ੧੫) ਦਾ ਕਿਸੇ ਯੋਗ ਵਿਦਿਆਰਥੀ ਨੂੰ ਦੇਣ ਦਾ ਸੰਕਲਪ ਕੀਤਾ ਹੋਇਆ ਸੀ। ਜਸਵੰਤ ਸਿੰਘ ਦੀ ਪ੍ਰੇਰਨਾ ਨਾਲ ਸਰਦਾਰ ਮਿਹਰ ਸਿੰਘ ਜੀ ਨੇ ਸਾਢੇ ਸੱਤ ਸੱਤ ਰੁਪਏ ਦੇ ਉਹ ਦੋ ਵਜ਼ੀਫ਼ੇ ਕਰ ਦਿਤੇ ਤੇ ਇਸ ਤਰ੍ਹਾਂ ਮੈਨੂੰ ਸਾਢੇ ਸੱਤ ਰੁਪਏ ਵਜ਼ੀਫ਼ਾ ਮਿਲਣ ਲੱਗ ਪਿਆ। ਦਸੰਬਰ ਦਾ ਮਹੀਨਾ ਸੀ ਜਦੋਂ ਮੈਨੂੰ ਭਾਈ ਦਾਨ ਸਿੰਘ ਜੀ ਦੀ ਚਿੱਠੀ ਆਈ। ਤਦੋਂ ਉਹ ਜੰਮੂ ਵਿਚ ਜੱਜ ਲੱਗੇ ਹੋਏ ਸਨ।

ਆਪਣੇ ਇਸ ਉਦਮ ਬਾਰੇ ਜਸਵੰਤ ਸਿੰਘ ਨੇ ਮੈਨੂੰ ਸਾਰੀ ਗੱਲ ਜਨਵਰੀ ਸੰਨ ੧੯੧੨ ਵਿਚ ਸੁਣਾਈ ਸੀ।

(ਸ) ਮੈਂ ਪਸਰੂਰ ਦੇ ਆਪਣੇ ਮਿਹਰਬਾਨ ਮਾਸਟਰ ਪਰਗਟ ਸਿੰਘ ਜੀ ਨੂੰ ਖ਼ਤ ਲਿਖਿਆ ਕਿ ਮੈਂ ਕਿਉਂ ਤੇ ਕਿਵੇਂ ਡਾਕਖ਼ਾਨੇ ਦੀ ਨੌਕਰੀ ਛਡ ਕੇ ਕਾਲਜ ਵਿਚ ਪੜ੍ਹਨ ਆ ਗਿਆ ਹਾਂ। ਉਹਨਾਂ ਫੇਰ ਮੇਰੇ ਨਾਲ ਪਿਆਰ ਕੀਤਾ ਤੇ ਮੈਨੂੰ ੨੪ ਰੁਪਏ ਭੇਜ ਦਿੱਤੇ।

## ਨਾਮ ਦੀ ਤਬਦੀਲੀ

ਕਾਲਜ ਵਿਚ ਦਾਖ਼ਲ ਹੋਣ ਵੇਲੇ ਮੈਂ ਆਪਣਾ ਨਾਮ ਸਾਹਿਬ ਸਿੰਘ ਲਿਖਾਇਆ। ਪਰ ਮੇਰੇ ਸਰਟੀਫ਼ਿਕੇਟ ਉਤੇ ਪਹਿਲਾ ਹੀ ਨਾਮ ਸੀ, ਯੂਨੀਵਰਸਿਟੀ ਵਿਚ ਭੀ ਉਹੀ ਸੀ। ਉਸ ਨੂੰ ਤਬਦੀਲ ਕਰਾਣਾ ਜ਼ਰੂਰੀ ਸੀ।

ਮੈਂ ਕਾਲਜ ਦੇ ਪ੍ਰਿੰਸੀਪਲ ਸਾਹਿਬ ਕੋਲ ਗਿਆ। ਉਹ ਮਰਹੱਟੇ ਸਨ, ਬੜੇ ਦਰਦ-ਭਰੇ ਦਿਲ ਵਾਲੇ। ਉਹਨਾਂ ਦਾ ਨਾਮ ਸੀ ਐਨ. ਜੀ. ਵੈਲਿੰਗਕਾਰ। ਉਹਨਾਂ ਮੈਥੋਂ ਇੱਕ ਦਰਖ਼ਾਸਤ ਲੈ ਲਈ, ਤੇ ਥੋੜੇ ਹੀ ਦਿਨਾਂ ਵਿਚ ਮੈਨੂੰ ਖ਼ਬਰ ਦਿੱਤੀ ਗਈ ਕਿ ਮੇਰਾ ਨਾਮ ਸਾਹਿਬ ਸਿੰਘ, ਯੂਨੀਵਰਸਿਟੀ ਵਿਚ ਭੀ ਪੁਰਾਣੇ ਨਾਮ ਦੇ ਥਾਂ ਕਰਾ ਦਿੱਤਾ ਗਿਆ ਹੈ।

## ਸੈਕਿੰਡ-ਈਅਰ ਜਮਾਤ

ਫ਼ਸਟ-ਈਅਰ ਜਮਾਤ ਦੇ ਅਖ਼ੀਰਲੇ ਦਿਨਾਂ ਵਿਚ ਮੈਂ ਪ੍ਰਿੰਸੀਪਲ ਸਾਹਿਬ ਨੂੰ ਜਾ ਕੇ ਮਿਲਿਆ, ਤੇ ਉਹਨਾਂ ਨੂੰ ਆਪਣੀ ਗ਼ਰੀਬੀ ਦੀ ਸਾਰੀ ਹਾਲਤ ਸੁਣਾਈ। ਉਹਨਾਂ ਇਕ ਚਿੱਠੀ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਨੂੰ ਲਿਖੀ। ਸੈਕਿੰਡ-ਈਅਰ ਵਿਚ ਦੀਵਾਨ ਵੱਲੋਂ ਮੈਨੂੰ ਪੰਜ ਰੁਪਏ ਮਹੀਨਾ ਵਜ਼ੀਫ਼ਾ ਮਿਲਦਾ ਰਿਹਾ, ਸਾਢੇ ਸਤ ਰੁਪਏ ਮਹੀਨਾ ਭਾਈ ਦਾਨ ਸਿੰਘ ਜੀ ਵੱਲੋਂ ਅਤੇ ਪੰਜ ਰੁਪਏ ਸਰਦਾਰ ਹਰਦਿਆਲ ਸਿੰਘ ਜੀ ਵੱਲੋਂ ਮਿਲਦੇ ਰਹੇ।

ਪੰਡਤ ਵਿਤਸਤਾ ਪ੍ਰਸਾਦ ਜੀ ਅਤੇ ਸਰਦਾਰ ਨੰਦ ਸਿੰਘ ਜੀ ਤੋਂ ਮਾਹਵਾਰੀ ਸਹਾਇਤਾ ਲੈਣੀ ਮੈਂ ਧੰਨਵਾਦ ਸਹਿਤ ਬੰਦ ਕਰ ਦਿੱਤੀ; ਕਿਉਂਕਿ ਮੈਨੂੰ ਲੋੜ ਨਹੀਂ ਸੀ ਜਾਪਦੀ।

## ਪਿੰਡ ਵੱਲ ਫੇਰਾ

ਮੈਂ ਘਰੋਂ ਸੰਨ ੧੯੧੧ ਦੇ ਸਤੰਬਰ ਦੇ ਸ਼ੁਰੂ ਵਿਚ ਆਇਆ ਸਾਂ। ਦਸੰਬਰ ਦੀਆਂ ਛੁੱਟੀਆਂ ਵਿਚ ਮੈਂ ਕਾਲਜ ਦੇ ਹੋਸਟਲ ਵਿਚ ਹੀ ਟਿਕਿਆ ਰਿਹਾ। ਫ਼ਸਟ-ਈਅਰ ਦੇ ਇਮਤਿਹਾਨ ਮਈ-ਜੂਨ ੧੯੧੨ ਵਿਚ ਹੋਏ। ਗਰਮੀ ਦੀਆਂ ਛੁੱਟੀਆਂ ਜੂਨ ਦੇ ਅਖ਼ੀਰ ਵਿਚ ਹੋਈਆਂ। ਤਦੋਂ ਦਸ ਮਹੀਨਿਆਂ ਪਿੱਛੋਂ ਮੈਂ ਘਰ ਗਿਆ।

ਮੇਰਾ ਪਹਿਲਾ ਲੜਕਾ ੯ ਅਪਰੈਲ ਸੰਨ ੧੯੧੨ ਨੂੰ ਜੰਮਿਆ ਸੀ, ਦਿਨ ਮੰਗਲਵਾਰ। ਉਸ ਦਾ ਨਾਮ ਕਰਤਾਰ ਸਿੰਘ ਰੱਖਿਆ ਗਿਆ।

ਪੌਣੇ ਤਿੰਨ ਮਹੀਨੇ ਮੈਂ ਪਿੰਡ ਰਿਹਾ। ਪਿੰਡ ਦੇ ਸਾਰੇ ਲੋਕ ਮੇਰੀ ਦਲੇਰੀ ਤੇ ਹਿੰਮਤ ਉੱਤੇ ਹੈਰਾਨ ਸਨ। ਤੇ, ਉਹਨਾਂ ਦੇ ਦਿਲ ਵਿਚ ਮੇਰੇ ਵਾਸਤੇ ਆਦਰ ਭੀ ਬਣ ਗਿਆ।

## ਮੁੜ ਕਾਲਜ ਨੂੰ

ਸਤੰਬਰ ਦੇ ਤੀਜੇ ਹਫ਼ਤੇ ਕਾਲਜ ਖੁਲ੍ਹੇ। ਦਸੰਬਰ ਦੀਆਂ ਛੁੱਟੀਆਂ ਵਿਚ ਜੰਮੂ ਜਾ ਕੇ ਭਾਈ ਦਾਨ ਸਿੰਘ ਜੀ ਨੂੰ ਮਿਲਿਆ। ਉਹਨਾਂ ਮੈਨੂੰ ਹੌਸਲਾ ਦਿੱਤਾ ਕਿ ਜੇ ਮੈਂ ਅਗਾਂਹ ਬੀ. ਏ. ਵਿਚ ਪੜ੍ਹਿਆ ਤਾਂ ਉਹ ਇਹ ਮਦਦ ਜਾਰੀ ਰੱਖਣਗੇ।

## ਯੂਨੀਵਰਸਿਟੀ ਇਮਤਿਹਾਨ

ਮਈ ਸੰਨ ੧੯੧੩ ਵਿਚ ਮੈਂ ਐਫ਼. ਏ. ਦਾ ਇਮਤਿਹਾਨ ਦਿੱਤਾ। ਵਿਹਲਾ ਹੋ ਕੇ ਮੈਂ ਪਿੰਡ ਆ ਗਿਆ। ਅਗਸਤ ਦੇ ਸ਼ੁਰੂ ਵਿਚ ਨਤੀਜਾ ਨਿਕਲਿਆ। ਮੈਂ ਐਫ਼.ਏ. ਵਿਚੋਂ ਚੌਥੇ ਦਰਜੇ ਉੱਤੇ ਆਇਆ। ਐਫ.ਏ., ਐਫ.ਐਸ-ਸੀ. ਦੋਵੇਂ ਜਮਾਤਾਂ ਰਲਾ ਕੇ ਸਾਰੀ ਯੂਨੀਵਰਸਿਟੀ ਵਿਚ ਮੈਂ ਸਤਵੇਂ ਦਰਜੇ ਉੱਤੇ ਸਾਂ। ਬੀ.ਏ. ਵਿਚ ਮੈਨੂੰ ੧੦ ਰੁਪਏ ਮਹੀਨਾ ਸਰਕਾਰੀ ਵਜ਼ੀਫ਼ਾ ਮਿਲਣਾ ਸੀ ਤੇ ਕਾਲਜ ਦੀ ਫ਼ੀਸ ਭੀ ਗਵਰਨਮੈਂਟ ਨੇ ਹੀ ਦੇਣੀ ਸੀ। ੬੦੦ ਵਿਚੋਂ ਮੇਰੇ ੩੯੭ ਨੰਬਰ ਆਏ ਸਨ।

ਮੈਨੂੰ ਖ਼ਿਆਲ ਆਇਆ ਕਿ ਫ਼ੀਸ ਤਾਂ ਸਰਕਾਰ ਨੇ ਹੀ ਭਰਨੀ ਹੈ, ਕਿਉਂ ਨਾ ਮੈਂ ਗਵਰਨਮੈਂਟ ਕਾਲਜ ਵਿਚ ਹੀ ਦਾਖ਼ਲ ਹੋਵਾਂ ? ਮੈਂ ਸਰਦਾਰ ਹਰਦਿਆਲ ਸਿੰਘ ਜੀ ਨੂੰ ਖ਼ਤ ਲਿਖਿਆ ਕਿ ਅਗਾਂਹ ਮੈਨੂੰ ੧੦ ਰੁਪਏ ਮਹੀਨਾ ਦੇਣ ਦੀ ਕਿਰਪਾ ਕਰੋ। ਹਰਦਿਆਲ ਸਿੰਘ ਜੀ ਦੇ ਵੱਡੇ ਭਰਾ ਸ: ਗੁਰਦਿਆਲ ਸਿੰਘ ਜੀ ਗੁਜ਼ਰ ਚੁੱਕੇ ਸਨ ਤੇ ਜਗੀਰ-ਜਾਇਦਾਦ ਦਾ ਪਰਬੰਧ ਕਰਨ ਲਈ ਹਰਦਿਆਲ ਸਿੰਘ ਜੀ ਕਾਲਜ ਛੱਡ ਕੇ ਘਰ ਜਾ ਚੁੱਕੇ ਸਨ। ਹਰਦਿਆਲ ਸਿੰਘ ਜੀ ਨੇ ੧੦ ਰੁਪਏ ਮਹੀਨਾ ਦੇਣਾ ਪਰਵਾਨ ਕਰ ਲਿਆ।

ਮੈਂ ਭਾਈ ਦਾਨ ਸਿੰਘ ਜੀ ਨੂੰ ਆਪਣੇ ਨਤੀਜੇ ਅਤੇ ਆਪਣੇ ਅਗਾਂਹ ਦੇ ਇਰਾਦੇ ਬਾਰੇ ਲਿਖਿਆ। ਉਹਨਾਂ ਨੂੰ ਭੀ ਬੇਨਤੀ ਕੀਤੀ ਕਿ ਮੈਨੂੰ ੧੦ ਰੁਪਏ ਮਹੀਨਾ ਸਹਾਇਤਾ ਦਿਓ। ਉਹਨਾਂ ਨੇ ਭੀ ਮੇਰੀ ਬੇਨਤੀ ਮੰਨ ਲਈ।

## ਇਕ ਧਾਰਮਿਕ ਟਿਚਕਰ

ਸਾਡੇ ਪਿੰਡ ਥਰਪਾਲ ਦੀ ਤਹਿਸੀਲ ਰੱਈਏ ਤੋਂ ਚਾਰ ਸੜਕਾਂ ਨਿਕਲਦੀਆਂ ਹਨ। ਇਕ ਨਾਰੋਵਾਲ-ਸ਼ਕਰਗੜ੍ਹ ਨੂੰ; ਦੂਜੀ ਸ਼ਾਹਦਰਾ-ਲਾਹੌਰ ਨੂੰ; ਤੀਜੀ ਸਿਆਲਕੋਟ ਨੂੰ ਤੇ ਚੌਥੀ ਅੰਮ੍ਰਿਤਸਰ ਨੂੰ। ਅੰਮ੍ਰਿਤਸਰ ਰੱਈਆ ਤਹਿਸੀਲ ਤੋਂ ੨੭ ਮੀਲ ਹੈ। ਇਸੇ ਸੜਕ ਉੱਤੇ ਤਹਿਸੀਲ ਤੋਂ ੩ ਮੀਲਾਂ ਉੱਤੇ ਦਰਿਆ ਰਾਵੀ ਹੈ।

ਇਕ ਦਿਨ ਬੱਦਲ-ਵਾਈ ਸੀ। ਮੈਂ ਸਵੇਰੇ ਉੱਠ ਕੇ ਸੜਕੇ-ਸੜਕ ਰਵਾਂ-ਰਵੀਂ ਰਾਵੀ ਉੱਤੇ ਜਾ ਅੱਪੜਿਆ। ਪਾਰੋਂ ਅੰਮ੍ਰਿਤਸਰ ਵਾਲੇ ਪਾਸਿਓਂ ਇਕ ਬੇੜੀ ਆ ਰਹੀ ਸੀ, ਪੂਰ ਭਰਿਆ ਹੋਇਆ ਸੀ। ਕੰਢੇ ਉੱਤੇ ਬੇੜੀ ਆ ਲੱਗੀ। ਮੁਸਾਫ਼ਰ ਉਤਰਨ ਲੱਗ ਪਏ। ਇਕ ਨੂੰ ਮੈਂ ਪਛਾਣ ਲਿਆ। ਉਹ ਸੀ ਦਾਤੇਵਾਲ ਦਾ ਇਕ ਪੰਡਤ। ਫੱਤੇਵਾਲੀ ਤੋਂ ਗੋਤਾ-ਫ਼ਤਹਗੜ੍ਹ ਨੂੰ ਜਾਂਦਿਆਂ ਤਿੰਨ ਮੀਲਾਂ ਉੱਤੇ ਇਹ ਕਸਬਾ ਹੈ। ਸਾਡੇ ਘਰ ਦੇ ਸਾਰੇ ਪੰਡਤ ਜੀ ਦਾ ਬਹੁਤ ਸਤਿਕਾਰ ਕਰਿਆ ਕਰਦੇ ਸਨ। ਮੈਂ ਅਗਾਂਹ ਹੋ ਕੇ ਉਹਨਾਂ ਦਾ ਸਾਮਾਨ ਚੁੱਕ ਲਿਆ, ਤੇ ਉਹਨਾਂ ਨੂੰ ਆਪਣੇ ਪਿੰਡ ਲੈ ਆਇਆ।

ਅਸੀਂ ਤਿੰਨੇ ਭਰਾ ਸਿੱਖ ਬਣ ਚੁੱਕੇ ਹੋਏ ਸਾਂ। ਵੇਖ ਕੇ ਪੰਡਤ ਜੀ ਦਾ ਹਉਕਾ ਨਿਕਲ ਗਿਆ। ਆਪਣੇ ਸਾਮਾਨ ਵਾਲੀ ਗੰਢੜੀ ਖੋਲ੍ਹ ਕੇ ਮੈਨੂੰ ਕਹਿਣ ਲੱਗੇ, "ਆ, ਕਾਕਾ, ਮੈਂ ਤੈਨੂੰ ਦੱਸਾਂ, ਤੁਹਾਡਾ ਗੁਰੂ ਤੁਹਾਡੇ ਬਾਰੇ ਕੀ ਆਖ ਗਿਆ ਹੈ।" ਇਹ ਕਹਿ ਕੇ ਉਹਨਾਂ ਆਪਣੇ ਬਸਤੇ ਵਿਚੋਂ ਇਕ ਕਿਤਾਬ ਕੱਢੀ, ਤੇ ਇਕ ਥਾਂ ਪੜ੍ਹਿਓ ਨੇ:

**ਕਾਜੀਆ ਬਾਮਣਾ ਕੀ ਗਲ ਥਕੀ,**
**ਅਗਦੁ ਪੜੈ ਸੈਤਾਨੁ ਵੇ ਲਾਲੋ ॥**

ਪੰਡਤ ਜੀ ਨੇ ਕਿਹਾ, "ਤੁਹਾਡਾ ਗੁਰੂ ਆਖਦਾ ਹੈ ਕਿ ਜਿਨ੍ਹਾਂ ਦਾ ਵਿਆਹ

ਨਾ ਕਾਜ਼ੀ ਪੜ੍ਹਾਉਂਦੇ ਹਨ, ਨਾ ਬ੍ਰਾਹਮਣ, ਉਹਨਾਂ ਦਾ ਵਿਆਹ ਸ਼ੈਤਾਨ ਪੜ੍ਹਾਂਦਾ ਹੈ।"

ਫੇਰ ਕਹਿਣ ਲੱਗੇ, "ਕਾਕਾ! ਵੇਖ, ਤੁਹਾਡੇ ਗੁਰੂ ਨੇ ਇਕ ਵਾਰੀ ਸਾਥੋਂ ਮਾਫ਼ੀ ਭੀ ਮੰਗੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਵੇਲੇ ਇਕ ਜੱਗ ਕੀਤਾ ਸੀ। ਉਸ ਜੱਗ ਵਿਚ ਬ੍ਰਾਹਮਣਾਂ ਨੂੰ ਭੋਜਨ ਦੀ ਪਹਿਲ ਦੇਣ ਤੋਂ ਉਹ ਖੁੰਝ ਗਏ। ਬ੍ਰਾਹਮਣਾਂ ਨੇ ਗਿਲਾ ਕੀਤਾ ਤਾਂ ਗੁਰੂ ਜੀ ਨੇ ਮਾਫ਼ੀ ਮੰਗੀ ਤੇ ਆਖਿਓ ਨੇ-

**ਮੋਰ ਕਛੂ ਅਪਰਾਧ ਨਹੀ,**
**ਗਇਓ ਯਾਦ ਤੇ ਭੂਲਿ, ਨ ਕੋਪੁ ਚਿਤਾਰੋ॥**

ਪੰਡਤ ਜੀ ਦੀਆਂ ਇਹ ਟੋਕਾਂ ਸੁਣ ਕੇ ਮੈਨੂੰ ਬੜਾ ਰੰਜ ਆਇਆ। ਮੈਂ ਆਖਿਆ, "ਪੰਡਤ ਜੀ! ਇਸ ਵੇਲੇ ਤੁਹਾਡੀਆਂ ਇਹਨਾਂ ਟੋਕਾਂ ਦਾ ਉੱਤਰ ਦੇਣ ਜੋਗਾ ਮੈਂ ਨਹੀਂ ਹਾਂ। ਫੇਰ ਭੀ ਨਿਸਚਾ ਰੱਖੋ ਕਿ ਤੁਹਾਡਾ ਧਾਰਮਿਕ ਜੂਲਾ ਅਸੀ ਦੂਜੀ ਵਾਰੀ ਆਪਣੀ ਧੌਣ ਉੱਤੇ ਨਹੀਂ ਪੈਣ ਦਿਆਂਗੇ।

ਪੰਡਤ ਜੀ ਨੇ ਰੋਟੀ ਖਾਧੀ ਤੇ ਆਪਣੇ ਰਾਹੇ ਪਏ।

## ਨਿਕੀ ਜਿਹੀ ਧਾਰਮਿਕ ਜਾਗ੍ਰਤ

ਸਾਡੇ ਪਿੰਡ ਦੇ ਚੜ੍ਹਦੇ ਪਾਸੇ ਇਕ ਢਾਬ ਸੀ। ਉਸ ਦੇ ਉਰਲੇ ਪਾਸੇ ਇਕ ਵੱਡਾ ਬੋਹੜ ਸੀ। ਬੋਹੜ ਦੇ ਕੋਲ ਇਕ ਠਾਕਰਦੁਆਰਾ ਸੀ। ਠਾਕਰਦੁਆਰਾ ਢਾਬ ਦੇ ਐਨ ਕੰਢੇ ਉੱਤੇ ਸੀ।

ਗਰਮੀਆਂ ਦੀਆਂ ਛੁੱਟੀਆਂ ਵਿਚ ਮੈਂ ਦੁਪਹਿਰ ਤੋਂ ਪਿੱਛੋਂ ਘਰੋਂ ਮੰਜੀ ਲੈ ਕੇ ਉਸ ਠਾਕਰਦੁਆਰੇ ਦੇ ਇਕ ਰੁੱਖ ਦੀ ਸੰਘਣੀ ਛਾਵੇਂ ਆ ਲੇਟਦਾ ਸਾਂ। ਪਰ ਦੁਪਹਿਰ ਤੋਂ ਪਹਿਲਾਂ ਮੈਂ ਤਕਰੀਬਨ ਹਰ ਰੋਜ਼ ਤਹਿਸੀਲੇ ਚਲਾ ਜਾਂਦਾ ਸਾਂ। ਉੱਥੇ ਇਕ ਗੁਰਦੁਆਰਾ ਸੀ, ਜਿਸ ਵਿਚ ਮੈਂ ਹਰ ਰੋਜ਼ ਦੋ ਤਿੰਨ ਘੰਟੇ ਗੁਜ਼ਾਰ ਆਉਂਦਾ ਸਾਂ।

ਇਕ ਦਿਨ ਓਥੇ ਇਕ ਜੰਞ ਆ ਗਈ। ਜਾਂਞੀ ਆਪਣੇ ਸਾਥੀਆਂ ਨੂੰ ਉਡੀਕਣ ਲਈ ਓਥੇ ਅਟਕ ਗਏ। ਅਗਾਂਹ ਉਹਨਾਂ ਰਾਵੀ ਤੋਂ ਪਾਰ ਜਾਣਾ

ਸੀ। ਇਹ ਜੰਞ ਸੀ ਆਰੀਆ ਸਮਾਜੀ ਵੀਰਾਂ ਦੀ। ਉਹਨਾਂ ਦਾ ਪਰਚਾਰਕ ਮੇਰੇ ਕੋਲ ਆ ਬੈਠਾ। ਮੈਨੂੰ ਕਹਿਣ ਲੱਗਾ, "ਜੇ ਕਿਸੇ ਬੰਦੇ ਨੂੰ ਉਸ ਦੇ ਪਿਓ ਦਾ ਨਾਮ ਪੁੱਛੀਏ, ਤਾਂ ਉਹ ਅੱਗੋਂ 'ਜਾਂ, ਜਾਂ' ਆਖ ਕੇ ਅੱਠ-ਦਸ ਨਾਮ ਸੁਣਾ ਦੇਵੇ, ਤਾਂ ਅਸੀਂ ਕੀ ਨਤੀਜਾ ਕੱਢਾਂਗੇ ? ਇਹੀ, ਕਿ ਉਹ ਮਨੁੱਖ ਜਾਂ ਤਾਂ ਆਪ ਪਾਗਲ ਜਿਹਾ ਹੈ, ਜਾਂ ਆਪਣੇ ਪਿਓ ਦਾ ਨਾਮ ਨਹੀਂ ਜਾਣਦਾ।"

ਇਹ ਪੈਂਤੜਾ ਬੰਨ੍ਹ ਕੇ ਉਸ ਸੱਜਣ ਨੇ ਫੇਰ ਆਖਿਆ, "ਤੁਸੀ ਸਿੱਖ ਲੋਕ ਫ਼ਖ਼ਰ ਨਾਲ ਇਹ ਆਖਦੇ ਹੋ ਕਿ ਤੁਹਾਡੇ ਗੁਰੂ ਨੇ ਤੁਹਾਡੇ ਵਾਸਤੇ ਤੁਹਾਡੀ ਆਪਣੀ ਬੋਲੀ ਵਿਚ ਇਹ ਗ੍ਰੰਥ ਲਿਖਿਆ ਹੈ। ਪਰ ਤੁਹਾਡਾ ਹਾਲ ਇਹ ਹੈ ਕਿ ਤੁਸੀ ਇਕ ਇਕ ਸ਼ਬਦ ਦੇ ਕਈ ਕਈ ਅਰਥ ਕਰਦੇ ਹੋ ਤੇ ਕਈ ਅਰਥ ਕਰਨ ਵਾਲੇ ਨੂੰ ਬੜਾ ਵਿਦਵਾਨ ਸਮਝਦੇ ਹੋ। ਕੀ ਇਹ ਵਿਦਵਤਾ ਹੈ ਜਾਂ ਬੇ-ਸਮਝੀ ?"

ਉਸ ਆਰੀਆ ਸਮਾਜੀ ਵੀਰ ਦੀ ਇਹ ਗੱਲ ਮੇਰੇ ਮਨ ਲੱਗੀ। ਮੈਂ ਸੰਨ ੧੯੦੯ ਵਿਚ ਸਾਂਗਲੇ ਭਾਈ ਗਿਆਨ ਸਿੰਘ ਜੀ ਡਸਕਾ-ਨਿਵਾਸੀ ਤੋਂ ਭਗਤਾਂ ਦੇ ਕਈ ਸ਼ਬਦ ਹੱਲੇ ਦੀਆਂ ਧਾਰਨਾਂ ਉਤੇ ਸੁਣਦਾ ਰਿਹਾ ਸਾਂ, ਉਹਨਾਂ ਤੋਂ ਇਕ ਇਕ ਸ਼ਬਦ ਦੇ ਕਈ ਅਰਥ ਸੁਣ ਕੇ ਉਹਨਾਂ ਦੀ ਵਿਦਵਤਾ ਉੱਤੇ ਲੱਟੂ ਹੋ ਚੁੱਕਾ ਸਾਂ। ਅੱਜ ਮੇਰੀ ਜਾਗ ਖੁਲ੍ਹ ਗਈ। ਕਿਸੇ ਭੀ ਸ਼ਬਦ ਦੇ ਬਹੁਤੇ ਅਰਥ ਕਰਨੇ ਵਿਦਵਤਾ ਨਹੀਂ ਹੈ, ਬੇ-ਸਮਝੀ ਹੈ। ਸਾਡਾ ਆਪਣਾ ਨਿਸਚਾ ਕਿਸੇ ਭੀ ਅਰਥ ਉੱਤੇ ਪੱਕਾ ਨਹੀਂ ਹੁੰਦਾ।

ਇਹ ਜ਼ਿਕਰ ਹੈ ਅਗਸਤ ਸੰਨ ੧੯੧੩ ਦਾ।

## ੭

### ਮੇਰੀ ਗ਼ਰੀਬੀ ਉੱਤੇ ਚੋਭ-ਭਰਿਆ ਮਸ਼ੌਲ

ਸਾਡੇ ਪਿੰਡ ਤੋਂ ਦੱਖਣ ਵਾਲੇ ਪਾਸੇ, ਸਵਾ ਕੁ ਮੀਲ ਦੀ ਵਿੱਥ ਉੱਤੇ ਇਕ ਪਿੰਡ ਹੈ, 'ਕੰਗ'। ਇਸ ਤੋਂ ਅਗਾਂਹ ਪਿੰਡ ਹੈ ਚੌਧਰੀ ਚਾਣਾ ਤੇ ਇਸ ਤੋਂ ਅਗਾਂਹ ਰਾਵੀ ਦੇ ਤਕਰੀਬਨ ਕੰਢੇ ਉੱਤੇ ਹੈ ਪਿੰਡ ਵਧਾਈ-ਚੀਮਾ।

ਵਧਾਈ-ਚੀਮੇ ਦਾ ਇਕ ਲੜਕਾ ਹਜ਼ਾਰਾ ਸਿੰਘ, ਲਾਹੌਰ ਗਵਰਨਮੈਂਟ ਕਾਲਜ ਵਿਚ ਪੜ੍ਹਦਾ ਸੀ। ਇਕ ਦਿਨ ਮੈਂ ਤਹਿਸੀਲੇ ਗਿਆ। ਕਾਲਜਾਂ ਦੇ ਖੁਲ੍ਹਣ ਵਿਚ ਚਾਰ ਪੰਜ ਦਿਨ ਹੀ ਰਹਿੰਦੇ ਸਨ। ਤਹਿਸੀਲੇ ਮੈਨੂੰ ਹਜ਼ਾਰਾ ਸਿੰਘ ਮਿਲ ਪਿਆ। ਚੰਗੇ ਸੌਖੇ ਘਰ ਦਾ ਸੀ ਹਜ਼ਾਰਾ ਸਿੰਘ। ਕਾਲਜ ਵਿਚ ਪੜ੍ਹਨ ਕਰਕੇ ਮੇਰੇ ਨਾਲ ਭੀ ਉਸ ਦੀ ਰਤਾ ਸਾਂਝ ਹੋ ਗਈ ਸੀ। ਹਜ਼ਾਰਾ ਸਿੰਘ ਦੇ ਨਾਲ ਉਸ ਦਾ ਪਿਤਾ ਸੀ ਤੇ ਪਿੰਡ ਦੇ ਤਿੰਨ ਚਾਰ ਆਦਮੀ ਹੋਰ ਸਨ। ਮੈਂ ਪੁੱਛਿਆ, "ਹਜ਼ਾਰਾ ਸਿੰਘ ਜੀ! ਕਦੋਂ ਚਲਣਾ ਹੈ ਲਾਹੌਰ ?" ਮੈਨੂੰ ਕਹਿਣ ਲੱਗਾ, "ਕਿਉਂ, ਤੂੰ ਕਿਉਂ ਪੁੱਛਦਾ ਹੈਂ ?" ਮੈਂ ਉੱਤਰ ਦਿੱਤਾ, "ਮੈਂ ਭੀ ਬੀ.ਏ. ਕਰਨ ਵਾਸਤੇ ਗਵਰਨਮੈਂਟ ਕਾਲਜ ਵਿਚ ਹੀ ਦਾਖ਼ਲ ਹੋਣਾ ਹੈ।" ਹਜ਼ਾਰਾ ਸਿੰਘ ਨੇ ਮੈਥੋਂ ਇਹ ਸੁਣ ਕੇ ਬੜਾ ਨੱਕ ਚਾੜ੍ਹਿਆ ਤੇ ਕਹਿਣ ਲੱਗਾ, "ਸ਼ਕਲ ਤਾਂ ਵੇਖੋ ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋਣ ਵਾਲੇ ਦੀ। ਤੂੰ ਦਸ ਸਾਲ ਇਕ ਕੋਟ ਨਾਲ ਗੁਜ਼ਾਰਨੇ ਹਨ, ਤੇ ਓਥੇ ਲੜਕੇ ਇਕ ਦਿਨ ਵਿਚ ਦਸ ਦਸ ਕੋਟ ਬਦਲਾਂਦੇ ਹਨ। ਜਾਤਿ ਦੀ ਕੋਹੜ ਕਿਰਲੀ ਤੇ ਸ਼ਤੀਰਾਂ ਨਾਲ ਜੱਫੇ।"

ਗੱਲ ਸੱਚੀ ਆਖੀ ਹਜ਼ਾਰਾ ਸਿੰਘ ਨੇ, ਪਰ ਮੈਨੂੰ ਰਤਾ ਚੋਭ ਜਿਹੀ ਲੱਗੀ। ਮੈਂ ਉੱਤਰ ਦਿੱਤਾ, "ਹਜ਼ਾਰਾ ਸਿੰਘ ਜੀ! ਮੈਂ ਓਥੇ ਸਿਰਫ਼ ਪੜ੍ਹਨ ਜਾਣਾ ਹੈ, ਕੋਟ ਪਾਣ ਦੀ ਜਾਚ ਸਿੱਖਣ ਨਹੀਂ ਜਾਣਾ।"

ਹਜ਼ਾਰਾ ਸਿੰਘ ਦੇ ਲਫ਼ਜ਼ਾਂ ਨੂੰ ਮੈਂ ਫੇਰ ਗਹੁ ਨਾਲ ਵਿਚਾਰਿਆ ਤੇ ਆਪਣੇ ਮਨ ਵਿਚ ਫ਼ੈਸਲਾ ਕੀਤਾ ਕਿ ਚੂੰਕਿ ਗਵਰਨਮੈਂਟ ਕਾਲਜ ਵਿਚ ਆਮ ਤੌਰ ਉੱਤੇ ਅਮੀਰਾਂ ਦੇ ਲੜਕੇ ਹੀ ਪੜ੍ਹਦੇ ਹਨ, ਮੈਂ ਉਹਨਾਂ ਨਾਲ ਬਹੁਤੀ ਸਾਂਝ ਨਹੀਂ ਪਾਣੀ। ਜੋ ਹਉਮੈ ਹਜ਼ਾਰਾ ਸਿੰਘ ਨੇ ਆਪਣੇ ਰਵੱਈਏ ਵਿਚ ਵਿਖਾਈ ਹੈ, ਇਹ ਕਈ ਹੋਰ ਲੜਕੇ ਭੀ ਵਿਖਾ ਸਕਦੇ ਹਨ। ਮਾਇਆ-ਧਾਰੀਆਂ ਤੋਂ ਦੂਰ ਰਹਿਣਾ ਹੀ ਠੀਕ ਰਸਤਾ ਹੋਵੇਗਾ।

## ਗਵਰਨਮੈਂਟ ਕਾਲਜ ਵਿਚ ਦਾਖ਼ਲ

ਗਵਰਨਮੈਂਟ ਕਾਲਜ ਵਿਚ ਦਾਖ਼ਲਾ ਸਿਰਫ਼ ਇੱਕੋ ਦਿਨ ਹੀ ਹੁੰਦਾ ਸੀ। ਮੈਂ ਠੀਕ ਵੇਲੇ ਸਿਰ ਜਾ ਪਹੁੰਚਿਆ। ਹਜ਼ਾਰਾ ਸਿੰਘ ਅੱਗੇ ਓਥੇ ਹੀ ਸੀ। ਉਹ ਮੈਨੂੰ 'ਦਾਖ਼ਲ ਹੋਣ' ਵਾਲੇ ਕਮਰੇ ਵਿਚ ਲੈ ਗਿਆ, ਤੇ ਮੈਂ ਦਾਖ਼ਲ ਹੋ ਗਿਆ।

ਬੀ.ਏ. ਵਿਚ ਮੈਂ ਮਜ਼ਮੂਨ ਲਏ : ਅੰਗਰੇਜ਼ੀ, ਹਿਸਾਬ-ਏ ਅਤੇ ਸੰਸਕ੍ਰਿਤ।

## ਸਿਹਤ ਵੱਲ ਦਿਲਚਸਪੀ

ਕਾਲਜ ਨੇ ਬ੍ਰੈਡ-ਲਾ ਹਾਲ ਦੇ ਕੋਲ ਦੋ ਕੋਠੀਆਂ ਲਈਆਂ ਹੋਈਆਂ ਸਨ, ਥਰਡ-ਈਅਰ ਦੇ ਵਿਦਿਆਰਥੀਆਂ ਦੀ ਰਿਹਾਇਸ਼ ਵਾਸਤੇ। ਦਿਆਲ ਸਿੰਘ ਕਾਲਜ ਵਿਚੋਂ ਆਏ ਅਸੀ ਚਾਰ ਲੜਕੇ ਇੱਕੋ ਕੋਠੀ ਵਿਚ ਇਕੱਠੇ ਹੀ ਰਹੇ—ਜੈਮਲ ਸਿੰਘ, ਹਜ਼ਾਰਾ ਸਿੰਘ, ਖੜਕ ਸਿੰਘ ਤੇ ਮੈਂ।

ਉਂਜ ਤਾਂ ਮੈਂ ਸਾਰੇ ਹੀ ਮਜ਼ਮੂਨਾਂ ਵਿਚ ਠੀਕ ਸਾਂ, ਪਰ ਸੰਸਕ੍ਰਿਤ ਨਾਲ ਤਾਂ ਮੇਰਾ ਖ਼ਾਸ ਪਿਆਰ ਸੀ। ਥੋੜ੍ਹੇ ਹੀ ਦਿਨਾਂ ਵਿਚ ਸੰਸਕ੍ਰਿਤ ਦੇ ਪ੍ਰੋਫ਼ੈਸਰ, ਲਾਲਾ ਗੁਲਬਹਾਰ ਸਿੰਘ ਜੀ ਨੇ ਇਹ ਗੱਲ ਜਾਂਚ ਲਈ ਤੇ ਉਹ ਮੇਰੇ ਨਾਲ ਬੜਾ ਪਿਆਰ ਕਰਨ ਲੱਗ ਪਏ; ਸੋਨੇ ਉੱਤੇ ਸੁਹਾਗੇ ਦਾ ਕੰਮ ਹੋ ਗਿਆ।

ਮਿਡਲ ਤਕ ਮੈਂ ਜਮਾਤ ਵਿਚ ਸਾਰੇ ਮੁੰਡਿਆਂ ਨਾਲੋਂ ਕੱਦ ਵਿਚ ਛੋਟਾ ਹੋਇਆ ਕਰਦਾ ਸਾਂ, ਬਿਲਕੁਲ ਮਾੜੂਆ ਜਿਹਾ। ਪਰ ਹਾਈ ਸਕੂਲ ਪਸਰੂਰ ਆ ਕੇ ਮੈਨੂੰ ਵਰਜ਼ਿਸ਼ ਕਰਨ ਦਾ ਸ਼ੌਕ ਪੈ ਗਿਆ। ਦੌੜਾਂ ਲਾਣੀਆਂ ਤੇ ਡੰਡ ਕੱਢਣੇ ਮੇਰਾ ਰੋਜ਼ਾਨਾ ਆਹਰ ਬਣ ਗਿਆ। ਪੈਰੇਲਲ-ਬਾਰ ਉੱਤੇ ਹੁਲਾਰੇ ਨਾਲ ਡੰਡ

ਕੱਢਣ ਦਾ ਮੈਨੂੰ ਖ਼ਾਸ ਸ਼ੌਕ ਸੀ। ਮੈਂ ਹਰ ਰੋਜ਼ ਲੌਂਢੇ ਪਹਿਰ ਫ਼ੁਟਬਾਲ ਭੀ ਖੇਡਿਆ ਕਰਦਾ ਸਾਂ। ਸੀਨੀਅਰ ਸਪੈਸ਼ਲ ਜਮਾਤ ਤਕ ਅੱਪੜ ਕੇ ਮੇਰਾ ਕੱਦ ਲੰਮਾ ਹੋ ਗਿਆ। ਕੀ ਪਿੱਦੀ, ਤੇ ਕੀ ਪਿੱਦੀ ਦਾ ਸ਼ੋਰਬਾ ? ਮੈਂ ਭਲਵਾਨ ਤਾਂ ਨਾ ਬਣਿਆ, ਪਰ ਢਾਂਗੇ ਨਾਲ ਬਤਾਊਂ ਲਾਹੁਣ ਵਾਲਾ, ਪੰਡਿਤ ਸ਼ਿਵ ਦਿਆਲ ਜੀ ਦਾ ਤੌਖਲਾ ਭੀ ਨਾ ਰਿਹਾ।

ਸਾਂਗਲੇ ਮਿਡਲ ਸਕੂਲ ਵਿਚ ਮੈਂ ਅੱਠ ਕੁ ਮਹੀਨੇ ਰਿਹਾ ਸਾਂ। ਓਥੇ ਮੁੰਡਿਆਂ ਨੂੰ ਹਾਕੀ ਖਿਡਾਣ ਦੀ ਡਿਊਟੀ ਮੇਰੇ ਜ਼ਿੰਮੇ ਸੀ। ਮੈਂ ਆਪ ਭੀ ਮੁੰਡਿਆਂ ਨਾਲ ਰਲ ਕੇ ਹਾਕੀ ਖੇਡਣ ਲੱਗ ਪਿਆ।

ਦਿਆਲ ਸਿੰਘ ਕਾਲਜ ਵਿਚ ਦਾਖ਼ਲ ਹੋ ਕੇ ਭੀ ਮੈਂ ਹਰ ਰੋਜ਼ ਜਿਮਨੇਜ਼ੀਅਮ ਵਿਚ ਜਾ ਕੇ ਵਰਜ਼ਿਸ਼ ਕਰਨ ਦਾ ਨਿਯਮ ਬਣਾ ਲਿਆ। ਪੈਰੇਲਲ-ਬਾਰ ਉੱਤੇ ਹੁਲਾਰੇ ਨਾਲ ਡੰਡ ਕੱਢਣ ਦਾ ਤਾਂ ਮੈਨੂੰ ਪਹਿਲੇ ਹੀ ਸ਼ੌਕ ਸੀ, ਇਹ ਭੀ ਮੈਂ ਮੁੜ ਸ਼ੁਰੂ ਕਰ ਦਿੱਤਾ। ਜਿਮਨੇਜ਼ੀਅਮ ਵਿਚ ਦੋ ਮੋਟੇ ਰੱਸੇ ਛੱਤ ਨਾਲ ਲਟਕਾਏ ਹੁੰਦੇ ਸਨ। ਉਹਨਾਂ ਰੱਸਿਆਂ ਰਾਹੀਂ ਜਿਮਨੇਜ਼ੀਅਮ ਦੇ ਛੱਤ ਤਕ ਅੱਪੜਨਾ ਹੁੰਦਾ ਸੀ। ਮੈਨੂੰ ਇਸ ਖੇਡ ਦਾ ਬਹੁਤ ਸ਼ੌਕ ਪੈ ਗਿਆ। ਮੈਂ ਹਰ ਰੋਜ਼ ਇਸ ਦਾ ਅਭਿਆਸ ਕਰਨ ਲੱਗ ਪਿਆ। ਇਸ ਵਿਚ ਘੁੰਡੀ ਇਹ ਸੀ ਕਿ ਹੱਥ ਸਦਾ ਛਾਤੀ ਦੇ ਬਰਾਬਰ ਰਹਿਣ।

ਵਾਦਨ ਸਾਹਿਬ ਸਾਨੂੰ ਥਰਡ-ਈਅਰ ਵਿਚ ਅੰਗਰੇਜ਼ੀ ਪੜ੍ਹਾਂਦੇ ਸਨ। ਉਹਨਾਂ ਨੂੰ ਇਹ ਬੜਾ ਹੀ ਸ਼ੌਕ ਸੀ ਕਿ ਵਿਦਿਆਰਥੀਆਂ ਦੀ ਸਿਹਤ ਠੀਕ ਰਹੇ। ਅਜੇ ਦਾਖ਼ਲ ਹੋਇਆਂ ਹਫ਼ਤਾ ਕੁ ਹੀ ਹੋਇਆ ਸੀ ਕਿ ਉਹ ਸਾਰੀ ਜਮਾਤ ਨੂੰ ਕਾਲਜ ਦੇ ਜਿਮਨੇਜ਼ੀਅਮ ਵਿਚ ਲੈ ਗਏ। ਸਰੀਰਕ ਯੋਗਤਾ ਬਾਰੇ ਉਹਨਾਂ ਸਾਡਾ ਇਮਤਿਹਾਨ ਲੈਣਾ ਸ਼ੁਰੂ ਕੀਤਾ। ਮੇਰਾ ਰੋਲ ਨੰਬਰ ੪ ਸੀ। ਉਹਨਾਂ ਹਰੇਕ ਪਾਸੋਂ ਉਹ ਰੱਸੇ ਵਾਲੀ ਖੇਡ ਹੀ ਕਰਾਉਣੀ ਸ਼ੁਰੂ ਕੀਤੀ, ਮੈਂ ਫ਼ਟਾ-ਫ਼ਟ ਜਿਮਨੇਜ਼ੀਅਮ ਦੇ ਛੱਤ ਤਕ ਅੱਪੜ ਕੇ ਵਿਖਾ ਦਿੱਤਾ।

ਜਿਮਨੇਜ਼ੀਅਮ ਦੇ ਸਾਹਮਣੇ ਕਾਲਜ ਦਾ ਡਰਿਲ-ਮਾਸਟਰ ਹਰ ਰੋਜ਼ ਕਾਲਜ ਦੀ ਰੱਸੇ ਦੀ ਟੀਮ ਤਿਆਰ ਕਰਿਆ ਕਰਦਾ ਸੀ। ਮਾਸਟਰ ਜੀ ਦਾ ਹੁਨਰ ਮੈਨੂੰ ਬਹੁਤ ਹੀ ਪਸੰਦ ਆਇਆ। ਮੈਂ ਹਰ ਰੋਜ਼ ਓਥੇ ਪਹੁੰਚ ਕੇ ਗਹੁ ਨਾਲ

ਜਾਚਣ ਲੱਗ ਪਿਆ ਕਿ ਉਹ ਕਿਵੇਂ ਚੁਣਵੇਂ ਜੁਆਨ ਮੁੰਡਿਆਂ ਨੂੰ ਰੱਸਾ ਖਿੱਚਣ ਦੀ ਜਾਚ ਸਿਖਾਉਂਦੇ ਹਨ।

ਮਹੀਨੇ ਕੁ ਵਿਚ ਮੈਂ ਰੱਸਾ ਖਿੱਚਣ ਦੀ ਜਾਚ ਵਿਚ ਤਾਕ ਹੋ ਗਿਆ। ਇਹ ਹੁਨਰ ਮੇਰੇ ਕੰਮ ਆਇਆ।

## ਭਾਈ ਹੀਰਾ ਸਿੰਘ ਜੀ ਦੇ ਪਹਿਲੇ ਦਰਸ਼ਨ

ਮੈਂ ਗਵਰਨਮੈਂਟ ਕਾਲਜ ਲਾਹੌਰ ਵਿਚ ਸਤੰਬਰ ਸੰਨ ੧੯੧੩ ਵਿਚ ਦਾਖ਼ਲ ਹੋਇਆ। ਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ ਤੋਂ ਮਹੀਨਾ ਕੁ ਪਹਿਲਾਂ ਭਾਈ ਹੀਰਾ ਸਿੰਘ ਜੀ ਰਾਗੀ ਲਾਹੌਰ ਆਏ। ਇਹਨਾਂ ਦੇ ਜੱਥੇ ਦਾ ਪਰਸਿੱਧ ਨਾਮ ਸੀ "ਭਾਈ ਭਾਗ ਸਿੰਘ ਭਾਈ ਹੀਰਾ ਸਿੰਘ ਜੀ ਦਾ ਰਾਗੀ ਜੱਥਾ"। ਭਾਈ ਭਾਗ ਸਿੰਘ ਜੀ ਭਾਈ ਹੀਰਾ ਸਿੰਘ ਜੀ ਦੇ ਪਿਤਾ ਸਨ। ਗੁਰਦੁਆਰਾ ਡੇਹਰਾ ਸਾਹਿਬ ਵਿਚ ਇਹਨਾਂ ਨੇ ਸਵੇਰ ਦਾ ਕੀਰਤਨ ਸ਼ੁਰੂ ਕੀਤਾ। ਤਿੰਨ ਕੁ ਹਫ਼ਤੇ ਇਹ ਲਾਹੌਰ ਰਹੇ। ਮੈਨੂੰ ਕਿਸੇ ਤਰ੍ਹਾਂ ਪਹਿਲੇ ਹੀ ਪਤਾ ਲੱਗ ਗਿਆ। ਅਸੀ ਥਰਡ-ਈਅਰ ਵਾਲੇ ਲੜਕੇ ਬ੍ਰੈਡ-ਲਾ ਹਾਲ ਦੇ ਕੋਲ ਇਕ ਕੋਠੀ ਵਿਚ ਰਹਿੰਦੇ ਸਾਂ। ਗੁਰਦੁਆਰਾ ਡੇਹਰਾ ਸਾਹਿਬ ਤੋਂ ਇਹ ਥਾਂ ਢਾਈ ਕੁ ਮੀਲ ਸੀ। ਮੈਂ ਆਪਣੇ ਸਾਥੀ ਜੈਮਲ ਸਿੰਘ ਨਾਲ ਸਲਾਹ ਕੀਤੀ। ਅਸੀ ਦੋਵੇਂ ਸਵੇਰੇ ਦੋ ਵਜੇ ਇਸ਼ਨਾਨ ਕਰ ਕੇ ਗੁਰਦੁਆਰਾ ਡੇਹਰਾ ਸਾਹਿਬ ਕੀਰਤਨ ਸ਼ੁਰੂ ਹੋਣ ਦੇ ਵੇਲੇ ਅੱਪੜਨ ਲੱਗ ਪਏ। ਪੜ੍ਹਾਈ ਵਿਚ ਹਰਜ ਤਾਂ ਬੜਾ ਹੋਣ ਲੱਗ ਪਿਆ, ਪਰ ਅਸਾਂ ਇਹ ਹੱਠ ਤੋੜ ਨਿਭਾਇਆ।

ਭਾਈ ਹੀਰਾ ਸਿੰਘ ਜੀ ਜਿਸ ਵੇਲੇ ਕੀਰਤਨ ਵਿਚ ਕੋਈ ਸਾਖੀ ਸੁਣਾਉਂਦੇ ਸਨ, ਤਾਂ ਸੁਣਨ ਵਾਲੇ ਲੱਟੂ ਹੋ ਜਾਂਦੇ ਸਨ। ਵੈਰਾਗ ਦੀ ਕਾਂਗ ਚੱਲ ਪੈਂਦੀ ਸੀ। ਉਹਨਾਂ ਦੀ ਜ਼ਬਾਨ ਦੀ ਮਿਠਾਸ, ਉਹਨਾਂ ਦਾ ਸਾਖੀ ਸੁਣਾਉਣ ਦਾ ਢੰਗ—ਬੱਸ! ਕਮਾਲ ਹੀ ਹੋ ਜਾਂਦਾ ਸੀ। ਕੋਈ ਸਰੋਤਾ ਸਾਖੀ ਸੁਣਨ ਤੋਂ ਪਹਿਲਾਂ ਦੀਵਾਨ ਵਿੱਚੋਂ ਨਹੀਂ ਸੀ ਹਿੱਲ ਸਕਦਾ।

ਸਾਖੀ ਖ਼ਤਮ ਹੋਣ ਉੱਤੇ ਸ਼ਾਮ ਦੇ ਦੀਵਾਨ ਦਾ ਪੂਰਾ ਥਾਂ ਪਤਾ ਦੱਸਿਆ ਜਾਂਦਾ ਸੀ। ਇਹ ਸੁਣ ਕੇ ਅਸੀ ਦੋਵੇਂ ਓਥੋਂ ਚਲ ਪਿਆ ਕਰਦੇ ਸਾਂ। ਜੈਮਲ ਸਿੰਘ ਨੇ ਤਾਂ ਸਵੇਰ ਦਾ ਪਰੋਗਰਾਮ ਹੀ ਨਿਭਾਇਆ, ਪਰ ਮੈਂ ਸ਼ਾਮ ਵੇਲੇ ਭੀ ਜਾ ਪਹੁੰਚਦਾ ਸਾਂ। ਤਿੰਨ ਹਫ਼ਤੇ ਇਉਂ ਸੁਆਦ ਵਿਚ ਲੰਘਾਏ।

## ਧਰਮ ਸਿੰਘ ਜੀ ਦੇ ਦਰਸ਼ਨ

ਸਾਢੇ ਚਾਰ ਸਾਲ ਹੋ ਚੁੱਕੇ ਸਨ। ਮੈਨੂੰ ਧਰਮ ਸਿੰਘ ਦਾ ਕੋਈ ਚਿੱਤ-ਚੇਤਾ ਭੀ ਨਹੀਂ ਸੀ ਰਿਹਾ। ਸੰਨ ੧੯੧੩ ਦੇ ਦਸੰਬਰ ਦੀਆਂ ਛੁੱਟੀਆਂ ਵਿਚ ਮੈਂ ਪਿੰਡ ਗਿਆ ਹੋਇਆ ਸਾਂ। ਧਰਮ ਸਿੰਘ ਕਿਧਰੋਂ ਫੇਰ ਆ ਮਿਲਿਆ। ਉਸ ਦਾ ਉਹੀ ਖ਼ਿਆਲ ਕਿ 'ਖਲਕ ਖਾਲਸਾ ਈਸ' ਬਣੇਗਾ, ਮੇਰੇ ਅੰਦਰ ਭੀ ਮੁੜ ਨਵੇਂ ਸਿਰੇ ਉਹੀ ਸੰਸਕਾਰ ਜਗਾ ਗਿਆ। ਮੈਨੂੰ *ਸੌ ਸਾਖੀ* ਦੀ ਕਿਤਾਬ ਭੀ ਪੜ੍ਹਨ ਲਈ ਦੇ ਗਿਆ। ਧਰਮ ਸਿੰਘ ਲਾਹੌਰ ਭੀ ਕਦੇ ਕਦੇ ਮੈਨੂੰ ਆ ਮਿਲਦਾ ਸੀ।

ਸੰਨ ੧੯੧੪ ਵਿਚ ਪਹਿਲੀ ਵੱਡੀ ਜੰਗ ਸ਼ੁਰੂ ਹੋ ਗਈ। ਮੈਨੂੰ ਧਰਮ ਸਿੰਘ ਨੇ ਇਸ ਰਾਹੇ ਪਾਇਆ ਕਿ ਇਸ ਜੰਗ ਦਾ ਨਤੀਜਾ ਇਹ ਨਿਕਲੇਗਾ ਕਿ 'ਖਲਕ ਖਾਲਸਾ ਈਸ' ਬਣੇਗਾ। ਪੜ੍ਹਾਈ ਤੋਂ ਮੇਰਾ ਮਨ ਬਹੁਤ ਹੀ ਉਚਾਟ ਹੋ ਗਿਆ। ਸੰਨ ੧੯੧੪ ਦੇ ਦਸੰਬਰ ਵਾਲਾ ਆਖ਼ਰੀ ਇਮਤਿਹਾਨ ਦੇਣ ਤੋਂ ਬਿਨਾ ਹੀ ਮੈਂ ਆਪਣੇ ਪਿੰਡ ਚਲਾ ਗਿਆ। ਸਾਡੇ ਪਿੰਡ ਦੇ ਇਕ ਸੱਜਣ ਭਾਈ ਸ਼ਾਮ ਸਿੰਘ ਜੀ ਨੂੰ ਇਹ ਪਤਾ ਲੱਗਾ। ਉਹ ਫ਼ੌਜ ਵਿਚੋਂ ਰਿਟਾਇਰ ਹੋ ਕੇ ਆਏ ਸਨ। ਮੈਨੂੰ ਉਨ੍ਹਾਂ ਆ ਕੇ ਸਮਝਾਇਆ ਕਿ ਜੇ ਅੰਗਰੇਜ਼ੀ ਰਾਜ ਹੁਣ ਮੁੱਕ ਹੀ ਜਾਣਾ ਹੈ ਤਾਂ ਭੀ ਦੇਸ਼ ਦਾ ਪ੍ਰਬੰਧ ਕਰਨ ਲਈ ਪੜ੍ਹੇ ਹੋਇਆਂ ਦੀ ਹੀ ਲੋੜ ਪਏਗੀ। ਮੈਨੂੰ ਹੋਸ਼ ਆ ਗਈ, ਤੇ ਮੈਂ ਵੇਲੇ ਸਿਰ ਮੁੜ ਕਾਲਜ ਵਿਚ ਜਾ ਪਹੁੰਚਿਆ।

ਭਾਈ ਧਰਮ ਸਿੰਘ ਜੀ ਫੇਰ ਗ੍ਰਿਫ਼ਤਾਰ ਹੋ ਗਏ। ਉਹਨਾਂ ਨੂੰ ਪੰਜ ਸਾਲਾਂ ਦੀ ਕੈਦ ਹੋ ਗਈ। ਜੇਲ੍ਹ ਵਿਚ ਹੀ ਉਹ ਚੜ੍ਹਾਈ ਕਰ ਗਏ, ਪਰ ਮੇਰੇ ਅੰਦਰ ਉਨ੍ਹਾਂ ਦੇ 'ਖਲਕ ਖਾਲਸਾ ਈਸ' ਵਾਲੇ ਪੈਦਾ ਕੀਤੇ ਹੋਏ ਸੰਸਕਾਰ ਕਈ ਸਾਲ ਮੈਨੂੰ ਟੁੰਬਦੇ ਰਹੇ। ਮੈਂ ਕਾਲਜ ਦੀ ਪੜ੍ਹਾਈ ਪੂਰੇ ਦਿਲ ਨਾਲ ਕਰਦਾ ਰਿਹਾ ਤੇ ਸੰਸਕ੍ਰਿਤ ਦੀ ਪੜ੍ਹਾਈ ਲਈ ਮੇਰਾ ਸ਼ੌਕ ਵਧਦਾ ਗਿਆ।

## ਗਵਰਨਮੈਂਟ ਕਾਲਜ ਵਿਚ ਸੰਸਕ੍ਰਿਤ

ਪ੍ਰੋਫ਼ੈਸਰ ਗੁਲਬਹਾਰ ਸਿੰਘ ਥਰਡ-ਈਅਰ ਤੇ ਫ਼ੋਰਥ-ਈਅਰ (ਤੇਰ੍ਹਵੀਂ, ਚੌਧਵੀਂ) ਜਮਾਤ ਨੂੰ ਇਕੱਠਿਆਂ ਹੀ ਪੜ੍ਹਾਉਂਦੇ ਸਨ। ਦਸੰਬਰ ਵਿਚ ਪਹਿਲਾ ਤਿਮਾਹੀ ਇਮਤਿਹਾਨ ਹੋਣਾ ਸੀ। ਤਿੰਨ ਮਹੀਨਿਆਂ ਵਿਚ ਲੜਕਿਆਂ ਨੇ ਤੇ

ਪ੍ਰੋਫ਼ੈਸਰ ਸਾਹਿਬ ਨੇ ਚੰਗੀ ਤਰ੍ਹਾਂ ਵੇਖ ਲਿਆ ਸੀ ਕਿ ਸੰਸਕ੍ਰਿਤ ਵੱਲ ਮੇਰੀ ਰੁਚੀ ਕਿਹੋ ਜਿਹੀ ਸੀ।

ਫ਼ੋਰਥ-ਈਅਰ ਦੇ ਵਿਦਿਆਰਥੀਆਂ ਨੇ ਪ੍ਰੋਫ਼ੈਸਰ ਸਾਹਿਬ ਨੂੰ ਬੇਨਤੀ ਕੀਤੀ ਕਿ ਸਾਡਾ ਦੋਹਾਂ ਜਮਾਤਾਂ ਦਾ ਇਮਤਿਹਾਨ ਦਾ ਪਰਚਾ ਵੱਖ ਵੱਖ ਹੋਵੇ। ਪ੍ਰੋਫ਼ੈਸਰ ਸਾਹਿਬ ਨੇ ਕਿਹਾ, "ਇਕੋ ਹੀ ਕਿਤਾਬ ਦੋਹਾਂ ਜਮਾਤਾਂ ਨੂੰ ਪੜ੍ਹਾਈ ਗਈ ਹੈ, ਇਤਰਾਜ਼ ਥਰਡ-ਈਅਰ ਨੂੰ ਹੋ ਸਕਦਾ ਹੈ, ਫ਼ੋਰਥ-ਈਅਰ ਨੂੰ ਕਿਉਂ ?" ਵਿਦਿਆਰਥੀਆਂ ਨੇ ਕਿਹਾ, "ਜੀ, ਸਾਨੂੰ ਸਾਹਿਬ ਸਿੰਘ ਤੋਂ ਡਰ ਲੱਗਦਾ ਹੈ। ਇਸ ਨੇ ਵਧ ਨੰਬਰ ਲੈ ਜਾਣੇ ਹਨ ਤੇ ਸਾਡੀ ਬੇ-ਇਜ਼ਤੀ ਹੋ ਜਾਏਗੀ।" ਪ੍ਰੋਫ਼ੈਸਰ ਸਾਹਿਬ ਨੇ ਉਹਨਾਂ ਦੀ ਇਹ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਇਮਤਿਹਾਨ ਦਾ ਪਰਚਾ ਇੱਕੋ ਹੀ ਪਿਆ, ਦੋਹਾਂ ਜਮਾਤਾਂ ਲਈ। ਤੇ ਉਹਨਾਂ ਦਾ ਡਰ ਸੱਚਾ ਸਿੱਧ ਹੋਇਆ। ਉਹ ਮੈਥੋਂ ਪਿੱਛੇ ਰਹਿ ਗਏ। ਪ੍ਰੋਫ਼ੈਸਰ ਸਾਹਿਬ ਬੜੇ ਹੀ ਪ੍ਰਭਾਵਿਤ ਹੋਏ। ਉਹਨਾਂ ਮੈਨੂੰ ਆਖਿਆ ਕਿ ਬੀ.ਏ. ਕਰ ਕੇ ਮੈਂ ਇਸੇ ਹੀ ਕਾਲਜ ਵਿਚ ਇਕ ਸਾਲ ਲਾ ਕੇ ਸੰਸਕ੍ਰਿਤ ਦਾ ਐਮ.ਏ. ਕਰ ਲਵਾਂ, ਫੇਰ ਉਹ ਮੈਨੂੰ ਓਥੇ ਹੀ ਆਪਣੇ ਨਾਲ ਕਾਲਜ ਵਿਚ ਸੰਸਕ੍ਰਿਤ ਦਾ ਅਧਿਆਪਕ ਲਵਾ ਲੈਣਗੇ। ਮੈਂ ਉਹਨਾਂ ਨੂੰ ਆਪਣੇ ਘਰ ਦੀ ਬੜੀ ਹੀ ਕਮਜ਼ੋਰ ਹਾਲਤ ਦੀ ਸਾਰੀ ਕਹਾਣੀ ਸੁਣਾਈ। ਫੇਰ ਉਹਨਾਂ ਕਿਹਾ, "ਮੈਂ ਆਪਣੇ ਪਾਸੋਂ ਤੈਨੂੰ ੨੫ ਰੁਪਏ ਮਹੀਨਾ ਦਿਆਂਗਾ। ਤੂੰ ਐਮ.ਏ. ਜ਼ਰੂਰ ਕਰ ਲੈ।"

ਮੇਰਾ ਭਵਿੱਖ ਰੌਸ਼ਨ ਹੁੰਦਾ ਜਾਪਣ ਲੱਗ ਪਿਆ।

## ਇਕ ਅਸਚਰਜ ਰੁਕਾਵਟ

ਥਰਡ-ਈਅਰ ਦਾ ਆਖ਼ਰੀ ਇਮਤਿਹਾਨ ਖ਼ਤਮ ਹੋਇਆ। ਕਾਲਜ ਵਿਚ ਗਰਮੀ ਦੀਆਂ ਛੁੱਟੀਆਂ ਹੋ ਗਈਆਂ। ਮੈਂ ਆਪਣੇ ਪਿੰਡ ਚਲਾ ਗਿਆ। ਇਕ ਦਿਨ ਸਵੇਰੇ ਹੀ ਅਸੀ ਤਿੰਨੇ ਭਰਾ ਆਪਣੀ ਹੱਟੀ ਦੇ ਥੜ੍ਹੇ ਉੱਤੇ ਬੈਠੇ ਹੋਏ ਸਾਂ। ਸਾਡੇ ਕੋਲ ਸਾਡੇ ਭਣਵਈਏ ਦਾ ਵੱਡਾ ਭਰਾ ਭੀ ਆਇਆ ਬੈਠਾ ਸੀ। ਪਿੰਡੋਂ ਚੜ੍ਹਦੇ ਪਾਸੇ ਰਹਿੰਦਾ ਸੀ, ਪੰਡਿਤ ਰਾਮ ਕਿਸ਼ਨ, ਰੀਟਾਇਰਡ ਸਟੇਸ਼ਨ ਮਾਸਟਰ। ਅਸਾਂ ਉਸ ਪਾਸੋਂ ਕਰਜ਼ਾ ਭੀ ਲਿਆ ਹੋਇਆ ਸੀ।

ਸਵੇਰੇ ਹੀ ਪੰਡਿਤ ਜੀ ਦਾ ਨੌਕਰ ਆਇਆ ਕੋਈ ਸੌਦਾ ਲੈਣ ਵਾਸਤੇ,

ਪਰ ਉਧਾਰ ਉੱਤੇ, ਦੁਕਾਨਦਾਰ ਸਵੇਰੇ ਸਵੇਰੇ ਹੀ ਉਧਾਰ ਦੇਣੋਂ ਝਿਜਕਦੇ ਹਨ। ਮੇਰੇ ਭਰਾ ਨੇ 'ਨਾਂਹ' ਕਰ ਦਿੱਤੀ। ਘੜੀ ਕੁ ਪਿੱਛੋਂ ਪੰਡਿਤ ਜੀ ਲੋਹਾ-ਲਾਖਾ ਹੋਏ ਆਪ ਆ ਪਹੁੰਚੇ। ਉਹਨਾਂ ਸਾਨੂੰ ਰੱਜ ਕੇ ਗਾਲ੍ਹੀਆਂ ਕੱਢੀਆਂ। ਫੇਰ ਕਹਿਣ ਲੱਗੇ, "ਮੇਰੇ ਕਰਜ਼ੇ ਵਿਚੋਂ ਬੋਹਣੀ ਕਰ ਲੈਣੀ ਸੀ।"

ਪੰਡਿਤ ਜੀ ਤਾਂ ਸਾਡੀ ਰੱਜ ਕੇ ਬੇ-ਇਜ਼ਤੀ ਕਰ ਕੇ ਵਾਪਸ ਚਲੇ ਗਏ, ਪਰ ਐਮ.ਏ. ਕਰ ਕੇ ਗਵਰਨਮੈਂਟ ਕਾਲਜ ਵਿਚ ਅਧਿਆਪਕ ਲੱਗਣ ਵਾਲਾ ਮੇਰਾ ਸੁਪਨਾ ਟੁਟ ਗਿਆ। ਕਰਜ਼ਾਈ ਕੀ ਤੇ ਇਹ ਦੂਰ ਦੀਆਂ ਆਸਾਂ ਕੀ? ਬੀ.ਏ. ਕਰ ਕੇ ਸਭ ਤੋਂ ਪਹਿਲਾਂ ਕਰਜ਼ੇ ਦੀ ਪੰਡ ਸਿਰ ਤੋਂ ਲਾਹਣੀ ਜ਼ਰੂਰੀ ਜਾਪਣ ਲੱਗੀ।

ਕਾਲਜ ਖੁੱਲ੍ਹਣ ਉੱਤੇ ਮੈਂ ਪ੍ਰੋਫ਼ੈਸਰ ਜੀ ਨੂੰ ਆਪਣੀ ਨਵੀਂ ਹੱਡ-ਬੀਤੀ ਸੁਣਾਈ, ਉਹਨਾਂ ਦਾ ਧੰਨਵਾਦ ਕੀਤਾ ਤੇ ਬੇਨਤੀ ਕੀਤੀ ਕਿ ਬੀ.ਏ. ਕਰ ਕੇ ਪਹਿਲਾਂ ਮੈਂ ਕਰਜ਼ੇ ਤੋਂ ਸੁਰਖ਼ਰੂ ਹੋਣਾ ਚਾਹੁੰਦਾ ਹਾਂ।

## ਬੀ.ਏ. ਦਾ ਇਮਤਿਹਾਨ

ਮਈ ਸੰਨ ੧੯੧੫ ਵਿਚ ਬੀ.ਏ. ਦਾ ਇਮਤਿਹਾਨ ਹੋਇਆ। ਧਰਮ ਸਿੰਘ ਜੀ ਦੇ ਅਸਰ ਹੇਠ ਭਾਵੇਂ ਮੈਂ ਪੜ੍ਹਾਈ ਵਲੋਂ ਚਾਰ ਪੰਜ ਮਹੀਨੇ ਢਿੱਲਾ ਪਿਆ ਰਿਹਾ ਸਾਂ, ਫੇਰ ਭੀ ਮੈਂ ਆਪਣੇ ਕਾਲਜ ਵਿਚੋਂ ਤੀਜੇ ਦਰਜੇ ਉੱਤੇ ਅਤੇ ਯੂਨੀਵਰਸਿਟੀ ਵਿਚੋਂ ਤੇਰ੍ਹਵੇਂ ਦਰਜੇ ਉੱਤੇ ਆ ਗਿਆ। ਆਪਣੇ ਕਾਲਜ ਵਿੱਚੋਂ ਮੈਂ ਸੰਸਕ੍ਰਿਤ ਵਿਚ ਅੱਵਲ ਰਿਹਾ, ਤੇ ਯੂਨੀਵਰਸਿਟੀ ਵੱਲੋਂ ਮੈਨੂੰ ਚਾਂਦੀ ਦਾ ਇਕ ਮੈਡਲ ਮਿਲਿਆ। ੪੫੦ ਵਿਚੋਂ ਮੇਰੇ ੨੫੩ ਨੰਬਰ ਆਏ ਸਨ।

# ੮

## ਖ਼ਾਲਸਾ ਹਾਈ ਸਕੂਲ ਫ਼ਰੂਕਾ

ਜ਼ਿਲਾ ਸ਼ਾਹਪੁਰ (ਸਰਗੋਧਾ) ਵਿਚ ਫ਼ਰੂਕਾ ਇਕ ਨਗਰ ਹੈ, ਰੇਲਵੇ ਸਟੇਸ਼ਨ ਸਿੱਲਾਂਵਾਲੀ ਤੋਂ ੯ ਮੀਲ, ਪਹਾੜ ਵਾਲੇ ਪਾਸੇ। ਸਿੱਲਾਂਵਾਲੀ ਤੋਂ ਇਕ ਸੜਕ ਦਰਿਆ ਜਿਹਲਮ ਤਕ ਨਗਰ ਸਾਹੀਵਾਲ ਤਕ ਜਾਂਦੀ ਹੈ। ਫ਼ਰੂਕੇ ਤੋਂ ਅਗਾਂਹ ਸਾਹੀਵਾਲ ੭ ਮੀਲ ਹੈ। ਸਿੱਖ ਪੰਥ ਦੇ ਪਰਸਿੱਧ ਰਾਗੀ (ਗੁਰਪੁਰ-ਵਾਸੀ) ਭਾਈ ਹੀਰਾ ਸਿੰਘ ਜੀ ਫ਼ਰੂਕੇ ਦੇ ਹੀ ਸਨ। ਉਹਨਾਂ ਨੇ ਆਪਣੇ ਉੱਦਮ ਨਾਲ, ਫ਼ਰੂਕੇ ਵਿਚ ਇਕ ਖ਼ਾਲਸਾ ਹਾਈ ਸਕੂਲ ਖੋਲ੍ਹਿਆ ਹੋਇਆ ਸੀ।

ਉਸ ਸਕੂਲ ਵਿਚ ਥਰਡ-ਮਾਸਟਰ ਦੀ ਲੋੜ ਪਈ। ਮੈਂ ਅਰਜ਼ੀ ਭੇਜੀ; ਮੈਨੂੰ ਰੱਖ ਲਿਆ ਗਿਆ ਤੇ ੭੫ ਰੁਪਏ ਮਹੀਨਾ ਤਨਖ਼ਾਹ ਮਿਲੀ। ਮੈਂ ੬ ਸਤੰਬਰ ਸੰਨ ੧੯੧੫ ਨੂੰ ਸੋਮਵਾਰ ਘਰੋਂ ਚਲ ਪਿਆ। ਸਿਆਲਕੋਟ ਤਕ ੪੦ ਮੀਲ ਪੈਂਡਾ ਕਰ ਕੇ ਗੱਡੀ ਚੜ੍ਹਨਾ ਸੀ ਤੇ ਸਰਗੋਧੇ ਤੋਂ ਅਗਾਂਹ ਸਿੱਲਾਂਵਾਲੀ ਸਟੇਸ਼ਨ ਉੱਤੇ ਉਤਰਨਾ ਸੀ।

੬ ਸਤੰਬਰ ਦੀ ਸ਼ਾਮ ਨੂੰ ਮੈਂ ਸਿਆਲਕੋਟ ਅੱਪੜਿਆ। ਓਥੋਂ ਗੱਡੀ ਚੜ੍ਹ ਕੇ ਅਗਲੇ ਦਿਨ ਸਵੇਰੇ ੯ ਵਜੇ ਮੈਂ ਸਿੱਲਾਂਵਾਲੀ ਦੇ ਸਟੇਸ਼ਨ ਉੱਤੇ ਪਹੁੰਚਿਆ। ਅਗਾਂਹ ਮੇਰਾ ਪਰਬੰਧ ਕੀਤਾ ਹੋਇਆ ਸੀ। ਸ਼ਾਮ ਵੇਲੇ ਫ਼ਰੂਕੇ ਪਹੁੰਚ ਗਿਆ ਤੇ ੮ ਸਤੰਬਰ ਤੋਂ ਮੈਂ ਸਕੂਲ ਵਿਚ ਥਰਡ-ਮਾਸਟਰ ਲੱਗ ਗਿਆ।

੭ ਸਤੰਬਰ, ਮੰਗਲਵਾਰ, ਸਾਡੇ ਘਰ ਮੇਰਾ ਦੂਜਾ ਲੜਕਾ ਜੰਮਿਆ, ਪ੍ਰਤਾਪ ਸਿੰਘ।

ਮੈਨੂੰ ਬੋਰਡਿੰਗ-ਹਾਊਸ ਦਾ ਸੁਪ੍ਰਿੰਟੈਂਡੈਂਟ ਭੀ ਬਣਾਇਆ ਗਿਆ। ਪਹਿਲਾਂ

੧੨ ਰੁਪਏ ਮਹੀਨਾ, ਫੇਰ ੨੦ ਰੁਪਏ ਮਹੀਨਾ ਅਲਾਊਂਸ ਦਿੱਤਾ ਗਿਆ। ਇਸ ਤਰ੍ਹਾਂ ਮੇਰੀ ਰਿਹਾਇਸ਼ ਤੇ ਰੋਟੀ ਦਾ ਪਰਬੰਧ ਭੀ ਬੋਰਡਿੰਗ-ਹਾਊਸ ਵਿਚ ਹੀ ਹੋ ਗਿਆ।

ਸਕੂਲ ਦੀ ਹਾਕੀ ਦੀ ਟੀਮ ਭੀ ਮੇਰੇ ਸਪੁਰਦ ਹੋਈ।

## ਰੱਸੇ ਦੀ ਟੀਮ

ਸੰਨ ੧੯੧੬ ਦੇ ਸ਼ੁਰੂ ਵਿਚ ਇਕ ਦਿਨ ਸਕੂਲ ਵਿਚ ਤਾਰ ਆ ਗਈ ਕਿ ਟੂਰਨਾਮੈਂਟ ਦਸਵੇਂ ਦਿਨ ਸ਼ੁਰੂ ਹੋਣਗੇ। ਮੈਨੂੰ ਚੇਤਾ ਆ ਗਿਆ, ਗਵਰਨਮੈਂਟ ਕਾਲਜ ਦੀ ਟੀਮ ਦਾ। ਹੈੱਡ-ਮਾਸਟਰ ਤੋਂ ਇਜਾਜ਼ਤ ਲੈ ਕੇ ਮੈਂ ਹਫ਼ਤੇ ਵਿਚ ਹੀ ਆਪਣੀ ਟੀਮ ਤਿਆਰ ਕਰ ਲਈ।

ਸਰਗੋਧੇ ਟੂਰਨਾਮੈਂਟ ਹੋਇਆ। ਹਾਕੀ ਤਾਂ ਅਸੀ ਹਾਰ ਗਏ। ਪਰ ਰੱਸੇ ਦੀ ਟੀਮ ਦੇ ਸਾਡੇ ਮੁੰਡਿਆਂ ਦਾ ਹੁਨਰ ਵੇਖ ਕੇ ਸਭ ਦਰਸ਼ਕ ਦੰਗ ਰਹਿ ਗਏ। ਅਸਾਂ ਰੱਸਾ ਜਿੱਤ ਲਿਆ। ਬੜੀ ਹੀ ਵਾਹ ਵਾਹ ਹੋਈ ਤੇ ਸਾਨੂੰ ਆਗਿਆ ਹੋਈ ਕਿ ਇਹ ਟੀਮ ਲੈ ਕੇ ਸਰਕਲ ਟੂਰਨਾਮੈਂਟ ਉੱਤੇ ਕੈਂਬਲਪੁਰ ਪਹੁੰਚੋ।

ਹੈੱਡ-ਮਾਸਟਰ ਸਾਹਿਬ ਨੇ ਮੁੰਡਿਆਂ ਨੂੰ ਮੇਰੇ ਨਾਲ ਕੈਂਬਲਪੁਰ ਤੋਰ ਦਿੱਤਾ।

## ਕੈਂਬਲਪੁਰ

ਸਵੇਰੇ, ਪਹਿਲਾਂ ਹਾਕੀ-ਫ਼ੁਟਬਾਲ ਦੇ ਮੈਚ ਹੁੰਦੇ ਸਨ। ਰੱਸੇ ਦਾ ਮੈਚ ਪਿਛਲੇ ਪਹਿਰ ਹੁੰਦਾ ਸੀ। ਸਾਡੇ ਮੁੰਡਿਆਂ ਨੇ ਗੁਜਰਾਤ ਤੇ ਜਿਹਲਮ ਦੇ ਸਕੂਲਾਂ ਦੀਆਂ ਟੀਮਾਂ ਨੂੰ ਜਿੱਤਿਆ। ਅਖ਼ੀਰ ਉੱਤੇ ਸਾਡਾ ਮੈਚ ਪਿਆ ਮੀਆਂਵਾਲੀ ਸਕੂਲ ਨਾਲ। ਉਹਨਾਂ ਦਾ ਹੈੱਡ-ਮਾਸਟਰ ਆਪ ਨਾਲ ਆਇਆ ਹੋਇਆ ਸੀ। ਸਾਡੇ ਮੁੰਡਿਆਂ ਦਾ ਰੱਸਾ ਖਿੱਚਣ ਦਾ ਢੰਗ ਉਹ ਦੋਵੇਂ ਦਿਨ ਬੜੇ ਹੀ ਗਹੁ ਨਾਲ ਜਾਚਦਾ ਰਿਹਾ। ਉਸ ਨੇ ਆਪਣੇ ਮੁੰਡਿਆਂ ਨੂੰ ਖ਼ਾਸ ਹਿਦਾਇਤ ਕਰ ਦਿੱਤੀ ਕਿ ਜਦੋਂ ਫ਼ਰੂਕੇ ਦੀ ਟੀਮ ਦਾ ਮਾਸਟਰ ਆਖੇ, "ਪੁਲ (Pull)," ਭਾਵ, ਖਿੱਚੋ, ਤਦੋਂ ਤੁਸੀ ਭੀ ਇਕੱਠੇ ਹੀ ਟਾਕਰੇ ਉੱਤੇ 'ਪੁਲ' ਕਰ ਦੇਵਿਓ।

ਮੀਆਂਵਾਲੀ ਦੇ ਮੁੰਡੇ ਕੱਦ ਤੇ ਸਿਹਤ ਵਿਚ ਸਾਡੇ ਮੁੰਡਿਆਂ ਨਾਲੋਂ ਬਹੁਤ

ਹੀ ਵਧ-ਚੜ੍ਹ ਕੇ ਸਨ। ਮੁਕਾਬਲਾ ਤਕੜਾ ਹੋਇਆ, ਪਰ ਮੀਆਂਵਾਲੀ ਵਾਲੇ ਜਿੱਤ ਗਏ।

ਇਨਾਮ ਵੰਡੇ ਜਾਣ ਲੱਗੇ। ਇਨਸਪੈਕਟਰ ਸਾਹਿਬ ਨੇ ਫ਼ਰੂਕੇ ਦੀ ਟੀਮ ਦੀ ਖ਼ਾਸ ਸ਼ਲਾਘਾ ਕੀਤੀ, ਤੇ ਆਖਿਓਸੁ ਕਿ ਇਹ ਮੁਕਾਬਲਾ ਊਠਾਂ ਤੇ ਭੇਡਾਂ ਦਾ ਸੀ। ਸਾਵਾਂ ਮੁਕਾਬਲਾ ਨਹੀਂ ਸੀ, ਫੇਰ ਭੀ ਫ਼ਰੂਕੇ ਵਾਲਿਆਂ ਨੇ ਕਮਾਲ ਦਾ ਹੁਨਰ ਵਿਖਾਇਆ ਹੈ।

ਇਨਸਪੈਕਟਰ ਸਾਹਿਬ ਨੇ ਸਾਡੀ ਟੀਮ ਨੂੰ ਆਪਣੇ ਪਾਸੋਂ ਉਚੇਚਾ ਇਨਾਮ ਭੀ ਦਿੱਤਾ।

ਸ਼ਹਿਰ-ਨਿਵਾਸੀ ਸਿੰਘ ਸਾਡੇ ਮੁੰਡਿਆਂ ਦੀ ਹਿੰਮਤ ਵੇਖ ਕੇ ਬੜੇ ਖ਼ੁਸ਼ ਹੋਏ। ਉਹਨਾਂ ਸਿੰਘ-ਸਭਾ ਵੱਲੋਂ ਮੁੰਡਿਆਂ ਦਾ ਆਦਰ-ਸਤਿਕਾਰ ਕੀਤਾ। ਉਚੇਚੇ ਤੌਰ ਉੱਤੇ ਬੁਲਾ ਕੇ ਚਾਹ ਪਿਲਾਈ ਗਈ।

## ਸ੍ਰੀ ਪੰਜਾ ਸਾਹਿਬ

ਵਾਪਸੀ ਉੱਤੇ ਮੁੰਡਿਆਂ ਨੇ ਤੀਬਰ ਤਾਂਘ ਪਰਗਟ ਕੀਤੀ ਕਿ ਜਾਂਦੇ ਜਾਂਦੇ ਰਸਤੇ ਵਿਚ ਸ੍ਰੀ ਪੰਜਾ ਸਾਹਿਬ ਗੁਰਦੁਆਰੇ ਦੇ ਦਰਸ਼ਨ ਕਰਦੇ ਚੱਲੀਏ। ਉਹਨਾਂ ਦੇ ਸਬੱਬ ਮੈਨੂੰ ਭੀ ਮੌਕਾ ਮਿਲ ਗਿਆ।

ਮੂੰਹ ਹਨੇਰਾ ਹੀ ਸੀ ਜਦੋਂ ਅਸੀ ਪੰਜਾ ਸਾਹਿਬ ਸਟੇਸ਼ਨ ਉੱਤੇ ਆ ਪਹੁੰਚੇ। ਗੁਰਦੁਆਰੇ ਦੇ ਪਰਬੰਧਕਾਂ ਨੇ ਮੁਸਾਫ਼ਰਾਂ ਵਾਸਤੇ ਦੋ ਚਾਰ ਕਮਰੇ ਬਣਾਏ ਹੋਏ ਸਨ। ਅਸੀ ਸਾਮਾਨ ਓਥੇ ਰੱਖ ਕੇ ਪਹਿਲਾਂ ਵਲੀ-ਕੰਧਾਰੀ ਦੀ ਪਹਾੜੀ ਵੇਖਣ ਚੱਲ ਪਏ। ਮਹੀਨਾ ਸੀ ਫ਼ਰਵਰੀ ਦਾ, ਸੰਨ ੧੯੧੯। ਬੱਦਲ ਵਰ੍ਹਾਊ ਹੋਏ ਹੋਏ ਸਨ; ਮੀਂਹ ਪੈ ਜਾਂਦਾ ਤਾਂ ਪਹਾੜੀ ਉੱਤੇ ਚੜ੍ਹਿਆ ਨਹੀਂ ਸੀ ਜਾਣਾ।

ਅਸੀ ਪਹਾੜੀ ਦੇ ਧੁਰ ਸਿਰੇ ਉੱਤੇ ਜਾ ਅੱਪੜੇ। ਇਕ ਬਿਲਕੁਲ ਨਿੱਕਾ ਜਿਹਾ ਤਾਲਾਬ ਬਣਾਇਆ ਹੋਇਆ ਸੀ। ਉਹ ਭੀ ਸੁੱਕਾ ਸੀ। ਇਕ ਛੋਟਾ ਜਿਹਾ ਰੁੱਖ ਭੀ ਉੱਗਿਆ ਹੋਇਆ ਸੀ। ਬੱਸ ! ਤਿੰਨੀਂ ਪਾਸੀਂ ਡੂੰਘੀ ਤੇ ਚੌੜੀ ਖੱਡ ਸੀ। ਪਰੇ, ਦੂਰ-ਹਟਵੇਂ ਉੱਚੇ ਉੱਚੇ ਪਹਾੜ ਸਨ।

ਸਾਨੂੰ ਯਾਤਰੂਆਂ ਨੂੰ ਪਹਾੜੀ ਉੱਤੇ ਚੜ੍ਹਦਿਆਂ ਵੇਖ ਕੇ ਹਸਨ-ਅਬਦਾਲ ਨਗਰ ਵੱਲੋਂ ਇਕ ਮੁਸਾਫ਼ਰ ਆਇਆ ਤੇ ਸਾਡੇ ਅੱਪੜਨ ਤੋਂ ਪਹਿਲਾਂ ਪਹਿਲਾਂ ਹੀ ਉਹ ਸਿੱਧਾ ਉਸ ਟਿਕਾਣੇ ਉੱਤੇ ਪਹੁੰਚ ਗਿਆ। ਇਹ ਮੁਜਾਵਰ ਸੀ।

ਅਸੀ ਉਹ ਵਲੀ-ਕੰਧਾਰੀ ਦਾ ਦੱਸਿਆ-ਜਾਂਦਾ ਟਿਕਾਣਾ ਵੇਖਿਆ, ਓਥੇ ਕੋਈ ਮਕਾਨ ਨਹੀਂ ਸੀ, ਨਾ ਕੋਈ ਖ਼ਾਸ ਵੇਖਣ ਵਾਲੀ ਚੀਜ਼ ਸੀ। ਜੇ ਸੀ ਤਾਂ ਸਿਰਫ਼ ਯਾਤਰੂਆਂ ਦੀ ਸ਼ਰਧਾ। ਮੁਜਾਵਰ ਨੂੰ ਭੇਟ ਦੇ ਕੇ ਅਸੀ ਮੁੜ ਪਏ।

ਸਾਡੀ ਟੀਮ ਵਿਚ ਚਾਰ ਮੁੰਡੇ ਮੁਸਲਮਾਨ ਸਨ। ਤਕੜੀ ਸਿਹਤ ਵਾਲੇ। ਉਹਨਾਂ ਵਿੱਚੋਂ ਇਕ ਲੜਕਾ ਮੇਰੇ ਨਾਲ ਹੋ ਤੁਰਿਆ। ਅਸੀ ਗੱਲਾਂ ਕਰਦੇ ਉਤਰ ਰਹੇ ਸਾਂ। ਬਾਕੀ ਲੜਕੇ ਭੀ ਆਪੋ ਵਿਚ ਗੱਪਾਂ ਮਾਰਦੇ ਜਾ ਰਹੇ ਸਨ। ਉਹ ਸਾਥੋਂ ਕੁੱਝ ਅੱਗੇ ਲੰਘ ਗਏ। ਅਗਾਂਹ ਰਸਤੇ ਦੋ ਆ ਗਏ। ਅਸੀ ਘਾਬਰ ਜਿਹੇ ਗਏ। ਅੱਗੇ ਜਾਂਦੇ ਮੁੰਡਿਆਂ ਨੂੰ 'ਵਾਜਾਂ ਮਾਰੀਆਂ, ਪਰ ਉਹਨਾਂ ਕੋਈ ਨਾ ਸੁਣੀ।

ਹੁਣ ਕੀ ਕਰੀਏ ? ਸ਼ਹਿਰ ਵਾਲੇ ਪਾਸੇ ਪਹਾੜੀ ਦੇ ਨਾਲ ਨਾਲ ਮੋਟੇ ਗੋਲ ਪੱਥਰ ਬਹੁਤ ਸਨ। (ਸ਼ਹਿਰ ਪਹਾੜੀ ਤੋਂ ਲਹਿੰਦੇ ਪਾਸੇ ਹੈ)। ਮੈਨੂੰ ਸੋਚ ਫੁਰੀ ਕਿ ਜੇ ਅਸੀਂ ਦੋਵੇਂ ਇਕ ਇਕ ਗੋਲ ਪੱਥਰ ਨੂੰ ਆਪਣੀਆਂ ਲੱਤਾਂ ਵਿਚ ਘੁੱਟ ਕੇ ਉਸ ਉੱਤੇ ਕੁਰਸੀ ਵਾਂਗ ਬੈਠ ਜਾਈਏ ਤੇ ਆਪਣਾ ਸਿਰ ਪਿਛਾਂਹ ਨੂੰ ਰੱਖੀਏ, ਤਾਂ ਇਹ ਪੱਥਰ ਰੇੜ੍ਹ ਕੇ ਸਾਨੂੰ ਛੇਤੀ ਹੀ ਪਹਾੜੀ ਦੇ ਹੇਠ ਲੈ ਜਾਏਗਾ।

ਅਸਾਂ ਇਉਂ ਹੀ ਕੀਤਾ ਤੇ ਪਲਾਂ ਵਿਚ ਹੀ ਅਸੀ ਪਹਾੜੀ ਦੇ ਹੇਠ ਜਾ ਅੱਪੜੇ। ਓਥੋਂ ਪਹਾੜੀ ਦੇ ਨਾਲ ਨਾਲ ਚੱਲ ਕੇ ਜਦੋਂ ਅਸੀ ਗੁਰਦੁਆਰੇ ਅੱਪੜੇ, ਤਾਂ ਬਾਕੀ ਲੜਕੇ ਅਜੇ ਪਹੁੰਚੇ ਨਹੀਂ ਸਨ। ਆ ਕੇ, ਸਾਡਾ ਵਰਤਿਆ ਢੰਗ ਸੁਣਿਆ ਤਾਂ ਉਹ ਬੜੇ ਹੈਰਾਨ ਹੋਏ।

ਗੁਰਦੁਆਰੇ ਦਾ ਦਰਸ਼ਨ ਕੀਤਾ। ਓਦੋਂ ਮਹੰਤ ਦੇ ਪਰਬੰਧ ਦਾ ਜ਼ਮਾਨਾ ਸੀ। ਵਿਹਲੇ ਹੋ ਕੇ ਗੱਡੀ ਚੜ੍ਹ ਕੇ ਰਾਤ ਨੂੰ ਅਸੀ ਰਾਵਲਪਿੰਡੀ ਆ ਪਹੁੰਚੇ। ਓਥੋਂ ਅਗਲੇ ਦਿਨ ਫੇਰ ਗੱਡੀ ਚੜ੍ਹ ਕੇ ਅਸੀ ਸਿੱਲਾਂਵਾਲੀ ਅੱਪੜੇ ਤੇ ਓਥੋਂ ਤੁਰ ਕੇ ਫ਼ਰੂਕੇ ਜਾ ਪਹੁੰਚੇ।

## ਕਰਮਕਾਂਡੀਆਂ ਦਾ ਧੱਕਾ

ਫ਼ਰੂਕੇ ਤੋਂ ਮੈਂ ਦਸੰਬਰ, ਅਪ੍ਰੈਲ ਤੇ ਅਗਸਤ ਵਿਚ ਤਿੰਨ ਵਾਰੀ ਹੀ ਪਿੰਡ ਜਾਂਦਾ ਸਾਂ। ਮੇਰੇ ਸਿਰ ਉੱਤੇ ਕੂਕ ਰਿਹਾ ਸੀ—ਕਰਜ਼ਾ, ਕਰਜ਼ਾ। ਜੀਭ ਦਾ ਕੋਈ ਚਸਕਾ ਹੁਣ ਮੈਨੂੰ ਕੁਰਾਹੇ ਨਹੀਂ ਸੀ ਪਾ ਸਕਦਾ। ਮੈਂ ਕਰਜ਼ਾ ਉਤਾਰਨ ਵਾਸਤੇ ਨੱਕ ਦੀ ਸੇਧੇ ਤੁਰ ਰਿਹਾ ਸਾਂ।

ਨੱਕ ਦੀ ਸੇਧੇ ਜਾਈਏ ਤੇ, ਲੂਣ ਮਰਚ ਖਾਈਏ—

ਇਹ ਸੀ ਮੇਰਾ ਨਿਸ਼ਾਨਾ।

ਸੰਨ ੧੯੧੬ ਦੇ ਅਪ੍ਰੈਲ ਵਿਚ ਮੈਂ ਘਰੋਂ ਹੋ ਆਇਆ। ਪਹਿਲਾਂ ਦਸੰਬਰ ੧੯੧੫ ਵਿਚ ਗਿਆ ਸਾਂ। ਦੋਵੇਂ ਵਾਰੀ ਤਿੰਨ ਤਿੰਨ ਸੌ ਰੁਪਇਆ ਘਰ ਦੇ ਆਇਆ, ਕਰਜ਼ਾ ਉਤਾਰਨ ਲਈ।

ਅਪ੍ਰੈਲ ਤੋਂ ਪਿੱਛੋਂ ਇਕ ਅਜਬ ਘਟਨਾ ਵਰਤੀ। ਉਸਨੂੰ ਸਮਝਣ ਵਾਸਤੇ ਪਹਿਲਾਂ ਕੁਝ ਕੁ ਪਿਛੋਕੜ ਦੱਸਣਾ ਜ਼ਰੂਰੀ ਹੈ।

ਰੱਈਆ, ਮੱਤੇ-ਕੇ ਤੇ ਥਰਪਾਲ—ਇਹਨਾਂ ਤਿੰਨਾਂ ਪਿੰਡਾਂ ਦੇ ਅਸੀ ਸੱਤ ਹਮ-ਉਮਰ ਸਾਥੀ ਸਾਂ—ਹਰੀ ਸਿੰਘ, ਕਾਕਾ ਸਿੰਘ, ਲਾਭ ਸਿੰਘ। ਇਹ ਤਿੰਨੇ ਰੱਈਏ ਦੇ। ਈਸ਼ਰ ਸਿੰਘ ਮੱਤੇ-ਕੇ ਦਾ ਤੇ ਅਸੀਂ ਤਿੰਨੇ ਭਰਾ ਥਰਪਾਲ ਦੇ। ਈਸ਼ਰ ਸਿੰਘ ਨੂੰ ਅਸੀ ਸਦਾ ਭਗਤ ਈਸ਼ਰ ਸਿੰਘ ਆਖ ਕੇ ਹੀ ਸੱਦਿਆ ਕਰਦੇ ਸਾਂ। ਗਰਮੀ ਦੀਆਂ ਛੁੱਟੀਆਂ ਵਿਚ ਜਦੋਂ ਮੈਂ ਕਾਲਜੋਂ ਘਰ ਆਉਂਦਾ ਸਾਂ, ਤਾਂ ਅਸੀ ਲਾਭ ਸਿੰਘ ਦੇ ਪਿੰਡਾਂ ਤੋਂ ਉਗਰਾਹੀ ਕਰ ਕੇ ਤਹਿਸੀਲ ਦੇ ਗੁਰਦੁਆਰੇ ਵਿਚ ਸਾਲਾਨਾ ਦੀਵਾਨ ਕਰਿਆ ਕਰਦੇ ਸਾਂ। ਸਾਡਾ ਆਪੋ-ਵਿਚ ਬਹੁਤ ਪ੍ਰੇਮ-ਪਿਆਰ ਸੀ। ਸਾਡੇ ਇਸ ਉੱਦਮ ਨਾਲ ਇਲਾਕੇ ਵਿਚ ਗੁਰਸਿੱਖੀ ਦਾ ਚੰਗਾ ਪ੍ਰਚਾਰ ਹੋਣ ਲੱਗ ਪਿਆ।

ਪਿੰਡ ਰੱਈਏ ਵਿਚ ਬ੍ਰਾਹਮਣਾਂ ਦੇ ਘਰ ਭੀ ਕਾਫ਼ੀ ਸਨ। ਓਥੋਂ ਦਾ ਹੀ ਇਕ ਪੰਡਤ ਦੇਵਕੀ ਨੰਦਨ ਸਾਡੇ ਪਿੰਡ ਆ ਕੇ ਹਰ ਪੂਰਨਮਾਸ਼ੀ ਨੂੰ ਕਥਾ ਕਰਿਆ ਕਰਦਾ ਸੀ। ਪਿੰਡ ਵਿਚ ਸਾਡੀ ਬਰਾਦਰੀ ਦੇ ਤਿੰਨ ਹੀ ਘਰ ਸਨ ਤੇ ਪੰਡਤ ਜੀ ਸਾਡੇ ਉਹਨਾਂ ਭਰਾਵਾਂ ਦੇ ਘਰ ਕਥਾ ਕਰਦਾ ਸੀ। ਪੰਡਤ ਜੀ ਨੂੰ ਸਿੱਖੀ ਦਾ ਇਹ ਵਧਦਾ ਪਰਚਾਰ ਪਸੰਦ ਨਹੀਂ ਸੀ।

ਮਈ ੧੯੧੬ ਵਿਚ ਰੱਈਏ ਵਾਲੇ ਸਾਡੇ ਸਾਥੀ ਹਰੀ ਸਿੰਘ ਦਾ ਢੱਗਾ ਮਰ ਗਿਆ, ਸਣੇ ਰੱਸੇ। ਹਿੰਦੂ ਧਰਮ ਦੀ ਮਰਯਾਦਾ ਅਨੁਸਾਰ ਉਸ ਆਦਮੀ ਨੂੰ, ਜਿਸ ਦਾ ਕੋਈ ਪਸ਼ੂ ਇਸ ਤਰ੍ਹਾਂ ਮਰ ਜਾਏ, ਹਰਿਦੁਆਰ ਜਾਣਾ ਪੈਂਦਾ ਸੀ। ਪੰਡਤ ਦੇਵਕੀ ਨੰਦਨ ਨੇ ਇਹ ਗੱਲ ਚੁੱਕ ਲਈ। ਘਾਬਰ ਕੇ ਹਰੀ ਸਿੰਘ ਸਾਡੇ ਪਿੰਡ ਆਇਆ। ਸਾਡਾ ਛੋਟਾ ਭਰਾ ਦੀਵਾਨ ਸਿੰਘ ਬੜਾ ਜੋਸ਼ੀਲਾ ਸੀ। ਉਸ ਨੇ ਹਰੀ ਸਿੰਘ ਨੂੰ ਹੌਸਲਾ ਦਿੱਤਾ ਤੇ ਆਖਿਆ ਕਿ ਮੈਂ ਤੇਰੇ ਨਾਲ ਚੱਲਦਾ ਹਾਂ, ਤੂੰ ਆਪਣੇ ਪਿੰਡ ਦੇ ਜੱਟ ਭਰਾ ਇਕੱਠੇ ਕਰ ਕੇ ਉਹਨਾਂ ਨੂੰ ਆਪਣੇ ਖੂਹ ਤੋਂ ਪਾਣੀ ਪਿਲਾ ਦੇਹ, ਮੈਂ ਸਭ ਤੋਂ ਪਹਿਲਾਂ ਪੀਆਂਗਾ।

ਇਸੇ ਤਰ੍ਹਾਂ ਹੀ ਕੀਤਾ ਗਿਆ। ਪੰਡਤ ਜੀ ਦੀ ਰੱਈਏ ਵਿਚ ਦਾਲ ਨਾ ਗਲੀ। ਉਸ ਨੇ ਸਾਡੇ ਪਿੰਡ ਆ ਕੇ ਰੌਲਾ ਪਾਇਆ ਕਿ ਦੀਵਾਨ ਸਿੰਘ ਉਸ ਹਰੀ ਸਿੰਘ ਹੱਥੋਂ ਪਾਣੀ ਪੀ ਆਇਆ ਹੈ, ਜਿਸ ਦਾ ਢੱਗਾ ਸਣੇ ਰੱਸੇ ਮਰ ਗਿਆ ਤੇ ਪ੍ਰਾਸਚਿਤ ਵਾਸਤੇ ਹਰਿਦੁਆਰ ਨਹੀਂ ਗਿਆ।

ਸਾਡੀ ਦਾਦੀ ਦੀ ਭੈਣ ਦਾ ਦੋਹਤਰਾ ਸਾਡੇ ਪਿੰਡ ਹੀ ਰਹਿੰਦਾ ਸੀ। ਉਹ ਕੰਗ, ਚੌਧਰੀ ਚਾਣੇ ਤੇ ਵਧਾਈ-ਚੀਮੇ ਪਿੰਡਾਂ ਦਾ ਪਟਵਾਰੀ ਸੀ। ਇਹ ਤਿੰਨ ਭਰਾ ਸਨ—ਲੱਭੂ ਰਾਮ, ਮਹਾਰਾਜ ਤੇ ਗੰਗਾ ਰਾਮ।

ਮਹਾਰਾਜ ਤਾਂ ਉਹੀ ਧਰਮ ਸਿੰਘ ਸੀ ਜੋ ਜੇਲ੍ਹ ਵਿਚ ਚੜ੍ਹਾਈ ਕਰ ਚੁੱਕਾ ਸੀ। ਲੱਭੂ ਰਾਮ ਭੀ ਸੰਤ ਲਾਭ ਸਿੰਘ ਬਣ ਕੇ ਆਪਣੇ ਪਿੰਡ ਕਸਬਾ ਕਿਲਾ ਸੂਬਾ ਸਿੰਘ ਵਿਚ ਰਹਿੰਦਾ ਸੀ। ਤੀਜਾ ਸੀ ਇਹ ਗੰਗਾ ਰਾਮ।

ਗੰਗਾ ਰਾਮ ਨੇ ਪੰਡਤ ਦੇਵਕੀ ਨੰਦਨ ਦੀ ਹਾਮੀ ਭਰੀ। ਗੱਲ ਚੁੱਕ ਲਈ ਤੇ ਸਾਡੇ ਝਿਊਰ ਨੂੰ ਸਾਡਾ ਪਾਣੀ ਭਰਨੋਂ ਰੋਕ ਦਿੱਤਾ। ਸਾਨੂੰ ਇਹ ਇਜਾਜ਼ਤ ਨਾ ਰਹੀ ਕਿ ਅਸੀ ਪਿੰਡ ਦੀ ਖੂਹੀ ਉੱਤੇ ਚੜ੍ਹ ਸਕੀਏ।

ਦਿਨ ਸਨ ਜੇਠ ਹਾੜ੍ਹ ਦੇ, ਬੜੀ ਤਪਸ਼ ਦੇ। ਪੰਡਤ ਜੀ ਸਾਡੇ ਵਾਸਤੇ ਇਹ ਹੁਕਮ ਕਰ ਗਏ ਕਿ ਦੀਵਾਨ ਸਿੰਘ ਹਰਿਦੁਆਰ ਜਾਏ, ਨਹੀਂ ਤਾਂ ਇਹਨਾਂ ਦਾ ਪਾਣੀ ਪਿੰਡ ਦੀ ਖੂਹੀ ਤੋਂ ਬੰਦ।

ਮੈਂ ਤਦੋਂ ਫ਼ਰੂਕੇ ਸਾਂ। ਮੈਨੂੰ ਖ਼ਤ ਅੱਪੜਿਆ। ਮੈਂ ਲਿਖਿਆ ਕਿ ਕਿਸੇ ਨਾਲ ਕੋਈ ਝਗੜਾ ਨਹੀਂ ਕਰਨਾ, ਪਰ ਇਹ ਗ਼ਲਤ ਈਨ ਨਹੀਂ ਮੰਨਣੀ, ਨਾਲ ਦੇ

ਪਿੰਡ ਮੱਤੇ-ਕੇ ਤੋਂ ਪਾਣੀ ਆਪ ਲੈ ਆਇਆ ਕਰੋ। ਮੱਤੇ-ਕੇ ਦਾ ਹੀ ਰਹਿਣ ਵਾਲਾ ਸੀ, ਸਾਡਾ ਸਾਥੀ ਭਗਤ ਈਸ਼ਰ ਸਿੰਘ।

ਦੋ ਕੁ ਮਹੀਨੇ ਬੜੀ ਤੰਗੀ ਦੇ ਕੱਟੇ।

ਭਾਣਾ ਰੱਬ ਦਾ! ਸਾਡੇ ਪਿੰਡ ਦੇ ਭੀ ਇਕ ਜੱਟ ਦਾ ਢੱਗਾ ਰੱਸੇ ਸਮੇਤ ਮਰ ਗਿਆ। ਉਸ ਨੂੰ ਸੁੱਝਦਾ ਸੀ ਹਰਿਦੁਆਰ ਦਾ ਖ਼ਰਚ ਤੇ ਪੈਂਡਾ। ਉਹ ਸਿੱਧਾ ਆਇਆ ਸਾਡੀ ਹੱਟੀ ਉੱਤੇ ਤੇ ਆਖਣ ਲੱਗਾ—ਦੀਵਾਨ ਸਿੰਘਾ! ਕੌਣ ਜੰਮਿਆ ਏ ਤੁਹਾਡਾ ਪਾਣੀ ਬੰਦ ਕਰਨ ਵਾਲਾ? ਆ ਮੇਰੇ ਨਾਲ ਤੇ ਖੂਹੀ ਤੋਂ ਪਾਣੀ ਭਰ। ਵੇਖਾਂਗਾ ਕਿਹੜਾ ਮਾਂ ਦਾ ਲਾਲ ਆ ਕੇ ਰੋਕਦਾ ਹੈ। ਉਸ ਨੇ ਡਾਂਗ ਹੱਥ ਵਿਚ ਫੜੀ ਹੋਈ ਸੀ।

ਇਸ ਤਰ੍ਹਾਂ ਦੋ ਮਹੀਨਿਆਂ ਪਿੱਛੋਂ ਸਾਡੇ ਉੱਤੇ ਹੋ ਰਹੀ ਉਹ ਵਧੀਕੀ ਮੁੱਕੀ। ਝਿਊਰ ਨੇ ਫੇਰ ਸਾਡਾ ਪਾਣੀ ਭਰਨਾ ਸ਼ੁਰੂ ਕਰ ਦਿੱਤਾ। ਪੰਡਤ ਦੇਵਕੀ ਨੰਦਨ ਭੀ ਆਪਣੀ ਪੇਸ਼ ਨਾ ਜਾਂਦੀ ਵੇਖ ਕੇ ਚੁੱਪ ਹੋ ਗਿਆ।

## ਇਸ ਧੱਕੇ ਦਾ ਨਤੀਜਾ

ਮੈਂ ਗਰਮੀ ਦੀਆਂ ਛੁੱਟੀਆਂ ਵਿਚ ਘਰ ਆਇਆ। ਅਗਸਤ ਦਾ ਮਹੀਨਾ ਸੀ। ਬਰਾਦਰੀ ਵਿੱਚੋਂ ਸਾਡੇ ਛੇਕੇ ਜਾਣ ਦੀ ਕਹਾਣੀ ਭੁੱਲ-ਭੁਲਾ ਚੁੱਕੀ ਸੀ। ਇਕ ਦਿਨ ਸਬੱਬ ਨਾਲ ਗੰਗਾ ਰਾਮ ਪਟਵਾਰੀ ਦਾ ਵੱਡਾ ਭਰਾ ਸੰਤ ਲਾਭ ਸਿੰਘ ਉਸ ਨੂੰ ਮਿਲਣ ਆ ਗਿਆ। ਮੈਨੂੰ ਪਤਾ ਲੱਗਾ, ਮੈਂ ਭੀ ਉਹਨਾਂ ਨੂੰ ਮਿਲਣ ਚਲਾ ਗਿਆ। ਉਹ ਸਾਡੇ ਰਿਸ਼ਤੇਦਾਰ ਭੀ ਸਨ, ਤੇ ਜ਼ਿਲਾ ਸਿਆਲਕੋਟ ਦੇ ਉੱਘੇ, ਮੰਨੇ-ਪਰਮੰਨੇ ਨਾਮਧਾਰੀ ਸਨ। ਦੋ ਕੁ ਘੰਟੇ ਮੈਂ ਉਹਨਾਂ ਕੋਲ ਬੈਠਾ ਰਿਹਾ। ਦੁਪਹਿਰ ਦੀ ਰੋਟੀ ਦਾ ਵੇਲਾ ਹੋ ਗਿਆ। ਸੰਤ ਜੀ ਮੈਨੂੰ ਕਹਿਣ ਲੱਗੇ ਕਿ ਰੋਟੀ ਇੱਥੇ ਹੀ ਖਾ ਲਵੋ। ਮੈਂ ਦੱਸਿਆ ਕਿ ਗੰਗਾ ਰਾਮ ਜੀ ਦੇ ਚੌਂਕੇ ਵਿਚ ਬੈਠਣ ਦਾ ਅਧਿਕਾਰ ਮੈਨੂੰ ਨਹੀਂ ਹੈ। ਉਹਨਾਂ ਨੂੰ ਮੈਂ ਆਪਣੇ ਛੇਕੇ ਜਾਣ ਦੀ ਸਾਰੀ ਵਿਥਿਆ ਸੁਣਾ ਕੇ, ਮੈਂ ਆਪਣੇ ਘਰ ਚਲਾ ਆਇਆ।

ਪਿੱਛੋਂ ਗੰਗਾ ਰਾਮ ਜੀ ਆਪਣੇ ਘਰ ਆਏ। ਪਤਾ ਨਹੀਂ, ਦੋਹਾਂ ਭਰਾਵਾਂ ਦੀਆਂ ਕੀ ਪਰਸਪਰ ਗੱਲਾਂ ਹੋਈਆਂ। ਨਤੀਜਾ ਇਹ ਨਿਕਲਿਆ ਕਿ ਉਸ ਦਿਨ

ਤੋਂ ਗੰਗਾ ਰਾਮ ਨੇ ਭਾਰੀ ਪੀਣੀ ਬੰਦ ਕਰ ਦਿੱਤੀ ਤੇ ਕੇਸ ਰੱਖਣੇ ਸ਼ੁਰੂ ਕਰ ਦਿੱਤੇ। ਜਦੋਂ ਮੈਂ ਦਸੰਬਰ ਦੀਆਂ ਛੁੱਟੀਆਂ ਵਿਚ ਘਰ ਆਇਆ, ਤਦੋਂ ਉਹ ਗੰਗਾ ਰਾਮ ਤੋਂ ਗੰਗਾ ਸਿੰਘ ਬਣ ਚੁੱਕਾ ਸੀ। ਸਾਨੂੰ ਜੱਥੇ ਵਾਲਿਆਂ ਸਾਰਿਆਂ ਨੂੰ ਬੜੀ ਖ਼ੁਸ਼ੀ ਹੋਈ। ਅਸਾਂ ਆਪਣੇ ਜੱਥੇ ਦਾ ਨਾਮ 'ਕਾਲਰ ਖ਼ਾਲਸਾ ਦੀਵਾਨ, ਰੱਈਆ' ਰੱਖ ਦਿੱਤਾ ਤੇ ਅਸੀ ਨੌਂ ਜਣੇ ਉਸ ਦੇ ਮੈਂਬਰ ਬਣੇ—ਤਿੰਨੇ ਸਾਥੀ ਰੱਈਏ ਵਾਲੇ, ਇਕ ਮੱਤੇ-ਕੇ ਵਾਲਾ, ਤਿੰਨ ਭਰਾ ਅਸੀ ਥਰਪਾਲ ਦੇ, ਭਾਈ ਗੰਗਾ ਸਿੰਘ ਪਟਵਾਰੀ ਅਤੇ ਇਕ ਵਕੀਲ ਸਰਦਾਰ ਗੁਰਚਰਨ ਸਿੰਘ। ਮੈਂ ਤੇ ਗੁਰਚਰਨ ਸਿੰਘ ਨੇ ਇਕੱਠਿਆਂ ਹੀ ਪਸਰੂਰ ਤੋਂ ਦਸਵੀਂ ਪਾਸ ਕੀਤੀ ਸੀ ੧੯੦੯ ਵਿਚ। ਇਹ ਪਿੰਡ ਬੁਲਾਰ, ਤਹਿਸੀਲ ਜ਼ਫ਼ਰਵਾਲ ਦਾ ਰਹਿਣ ਵਾਲਾ ਸੀ। ਭਾਈ ਗੰਗਾ ਸਿੰਘ ਜੀ ਜੱਥੇ ਦੇ ਜੱਥੇਦਾਰ ਥਾਪੇ ਗਏ, ਤੇ ਗੁਰਚਰਨ ਸਿੰਘ ਜੀ ਸਕੱਤਰ।

ਇਸ ਦਾ ਅਸਰ ਸਾਡੇ ਪਿੰਡ ਉੱਤੇ ਭੀ ਪਿਆ। ਸਾਡੇ ਮਹੱਲੇ ਦੇ ਸਾਰੇ ਜੱਟ ਸਰਵਰੀਏ ਸਨ। ਪਰ ਹੁਣ ਉਹ ਸਾਰੇ ਹੀ ਇਕ ਇਕ ਕਰ ਕੇ ਕੇਸਾਧਾਰੀ ਬਣਦੇ ਗਏ। ਪੰਡਤ ਦੇਵਕੀ ਨੰਦਨ ਜੀ ਸਾਡੇ ਇਕ ਘਰ ਨੂੰ ਕਾਬੂ ਕਰਦੇ ਕਰਦੇ ਸਾਰਾ ਪਿੰਡ ਹੀ ਹੱਥੋਂ ਗਵਾ ਬੈਠੇ।

## ਇਕ ਅਜੀਬ ਘਟਨਾ

ਜਦੋਂ ਮੈਂ ਸਤੰਬਰ ੧੯੧੫ ਵਿਚ ਫ਼ਰੂਕੇ ਸਕੂਲ ਵਿਚ ਗਿਆ, ਤਦੋਂ ਸਕੂਲ ਵਾਸਤੇ ਬੋਰਡਿੰਗ-ਹਾਊਸ ਦੀ ਇਮਾਰਤ ਅਜੇ ਨਵੀਂ ਹੀ ਬਣੀ ਸੀ। ਮੇਰੇ ਗਿਆਂ ਹੀ ਮੁੰਡੇ ਉਸ ਨਵੇਂ ਬੋਰਡਿੰਗ-ਹਾਊਸ ਵਿਚ ਆਏ ਸਨ। ਉਸ ਇਮਾਰਤ ਦੇ ਪਿਛਲੇ ਪਾਸੇ ਰਤਾ ਹਟਵੀਆਂ ਪੁਰਾਣੀਆਂ ਕਬਰਾਂ ਸਨ।

ਮੈਂ ਰੋਜ਼ ਰਾਤ ਨੂੰ ਕਮਰਿਆਂ ਵਿਚ ਫੇਰਾ ਮਾਰਨ ਜਾਂਦਾ ਸਾਂ। ਇਕ ਰਾਤ ਲਹਿੰਦੀ ਬਾਹੀ ਦੇ ਅਖ਼ੀਰਲੇ ਕਮਰੇ ਦੇ ਮੁੰਡਿਆਂ ਨੇ ਸ਼ਿਕਾਇਤ ਕੀਤੀ ਕਿ ਸਾਨੂੰ ਹਰ ਰਾਤ ਬਾਹਰੋਂ ਰੌਸ਼ਨਦਾਨਾਂ ਦੇ ਰਸਤੇ ਛੋਟੇ ਛੋਟੇ ਵੱਟੇ ਪੈਂਦੇ ਹਨ, ਪਰ ਸਾਨੂੰ ਕਿਸੇ ਨੂੰ ਕਦੇ ਕੋਈ ਵੱਟਾ ਵੱਜਾ ਨਹੀਂ। (ਰੌਸ਼ਨਦਾਨਾਂ ਨੂੰ ਅਜੇ ਸ਼ੀਸ਼ੇ ਨਹੀਂ ਸਨ ਲੱਗੇ।)

ਮੇਰੇ ਨਾਲ ਇਕ ਮੀਤ ਸੁਪ੍ਰਿੰਟੈਂਡੈਂਟ ਭੀ ਸੀ, ਮਾਸਟਰ ਤਾਰਾ ਸਿੰਘ। ਉਹ

ਨੌਸ਼ਹਿਰਾ, ਜ਼ਿਲਾ ਸ਼ਾਹਪੁਰ ਦਾ ਰਹਿਣ ਵਾਲਾ ਸੀ। ਮੈਂ ਉਸ ਨੂੰ ਬੋਰਡਿੰਗ-ਹਾਊਸ ਦੇ ਵੱਡੇ ਦਰਵਾਜ਼ੇ ਵਿਚ ਬਿਠਾ ਕੇ ਆਪ ਉਸ ਅਖ਼ੀਰਲੇ ਕਮਰੇ ਦੇ ਪਿਛਲੇ ਪਾਸੇ ਗਿਆ। ਇਮਾਰਤ ਤੋਂ ਵਧੀਆਂ ਬਹੁਤ ਸਾਰੀਆਂ ਇੱਟਾਂ ਦੀਆਂ ਥੜ੍ਹੀਆਂ ਲੱਗੀਆਂ ਹੋਈਆਂ ਸਨ। ਮੈਂ ਉਥੇ ਇਕ ਘੰਟਾ ਬੈਠਾ ਰਿਹਾ। ਆ ਕੇ ਪਤਾ ਲਿਆ, ਵੱਟੇ ਫੇਰ ਵੀ ਪੈਂਦੇ ਰਹੇ ਸਨ। ਮੈਂ ਤਿੰਨ ਚਾਰ ਰਾਤਾਂ ਇਹ ਨਿਗਰਾਨੀ ਕਰਦਾ ਰਿਹਾ, ਵੱਟੇ ਪੈਂਦੇ ਹੀ ਰਹੇ। ਆਖ਼ਰ ਮੈਂ ਉਸ ਅਖ਼ੀਰਲੇ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਾ ਦਿੱਤਾ ਤੇ ਮੁੰਡਿਆਂ ਨੂੰ ਉਸ ਤੋਂ ਉਰਲੇ ਕਮਰੇ ਵਿਚ ਲੈ ਆਂਦਾ। ਵੱਟੇ ਪੈਣੇ ਬੰਦ ਹੋ ਗਏ।

ਮਾਸਟਰ ਤਾਰਾ ਸਿੰਘ ਨੇ ਮੈਨੂੰ ਆਪਣੀ ਉਸ ਵੇਲੇ ਦੀ ਇਕ ਹੱਡ-ਬੀਤੀ ਸੁਣਾਈ, ਜਦੋਂ ਉਹ ਰਾਵਲਪਿੰਡੀ, ਨਾਰਮਲ ਸਕੂਲ ਵਿਚ ਪੜ੍ਹਦਾ ਸੀ। ਇਕ ਮੁੰਡੇ ਨੂੰ ਹੋਸਟਲ ਤੋਂ ਬਾਹਰ ਬੇਹੋਸ਼ੀ ਹੋ ਗਈ। ਡਾਕਟਰ ਆਇਆ, ਵੇਖ ਕੇ ਵਾਪਸ ਮੁੜ ਗਿਆ। ਹੋਸਟਲ ਦੇ ਇਕ ਚਪੜਾਸੀ ਨੇ ਤਾਰਾ ਸਿੰਘ ਨੂੰ ਆਪਣੇ ਖ਼ਿਆਲ ਦੱਸੇ ਕਿ ਇਸ ਮੁੰਡੇ ਨੂੰ ਭੂਤ ਚੰਬੜ ਗਿਆ ਹੈ। ਤਾਰਾ ਸਿੰਘ ਨੇ ਆਪਣੇ ਨਗਰ, ਨੌਸ਼ਹਿਰੇ ਦੇ ਬਾਹਰ ਰਹਿਣ ਵਾਲੇ ਇਕ ਜੋਗੀ ਤੋਂ ਇਕ ਮੰਤਰ ਸਿੱਖਿਆ ਹੋਇਆ ਸੀ, ਜਿਸ ਨਾਲ ਉਹ ਮੁੰਡਾ ਹੋਸ਼ ਵਿਚ ਲਿਆਂਦਾ ਗਿਆ।

ਮਾਸਟਰ ਤਾਰਾ ਸਿੰਘ ਨੇ ਉਹ ਸਭ ਕੁਝ ਮੈਨੂੰ ਭੀ ਸਿਖਾ ਦਿੱਤਾ। ਸੱਜੇ ਹੱਥ ਦੀ ਚੀਚੀ ਦੋਹਰੀ ਕਰ ਕੇ ਆਪਣੇ ਹੱਥ ਵਿਚ ਫੜਨੀ ਸੀ, ਤੇ ਮੂੰਹ ਵਿਚ ਪੜ੍ਹਨਾ ਸੀ :

'ਗੁਰੂ ਨਾਨਕ ਦੀ ਚੌਂਕੀ ਫਿਰਦੀ, ਨਾਨਕ ਫਿਰਦਾ ਰਾਖਾ'।

ਇਸ ਤੋਂ ਇਲਾਵਾ ਮੂਲ-ਮੰਤ੍ਰ ਭੀ ਪੜ੍ਹਨਾ ਸੀ, ਤੇ ਹੋਰ ਭੀ ਕੋਈ ਸ਼ਬਦ, ਜਿਹੜਾ ਯਾਦ ਹੋਵੇ।

## ਫ਼ਰੂਕਾ ਸਕੂਲ ਦੇ ਸਿੱਖ ਮੁੰਡੇ

ਪਹਿਲਾਂ ਪਹਿਲਾਂ ਮੈਂ ਆਪਣੇ ਘਰੋਂ; ੬ ਸਤੰਬਰ ੧੯੧੫ ਸੋਮਵਾਰ ਨੂੰ ਸਵੇਰੇ ਚੱਲ ਕੇ ਫ਼ਰੂਕੇ ਮੰਗਲਵਾਰ ਸ਼ਾਮ ਨੂੰ ਪਹੁੰਚਿਆ ਸਾਂ। ਬੋਰਡਿੰਗ-ਹਾਊਸ ਵਿਚ ਰਹਿਣ ਵਾਲੇ ਮੁੰਡਿਆਂ ਨੇ ਇਕ 'ਭੁਜੰਗੀ ਸਭਾ' ਬਣਾਈ ਹੋਈ ਸੀ। ਉਸ ਦੀ

ਇਕੱਤਰਤਾ ਉਹ ਵੀਰਵਾਰ ਸ਼ਾਮ ਨੂੰ ਕਰਿਆ ਕਰਦੇ ਸਨ। ਪਹਿਲੇ ਹੀ ਵੀਰਵਾਰ ਮੁੰਡਿਆਂ ਨੇ ਕੁਝ ਮੈਥੋਂ ਸੁਣਨ ਦੀ ਇੱਛਾ ਜ਼ਾਹਰ ਕੀਤੀ। ਮੈਂ ਉਹਨਾਂ ਨੂੰ ਆਪਣੇ ਨਾਲ ਲੈ ਕੇ ਹੱਲੇ ਦੀਆਂ ਧਾਰਨਾਂ ਉੱਤੇ ਸ਼ਬਦ ਪੜ੍ਹੇ। ਭਾਈ ਗਿਆਨ ਸਿੰਘ ਡਸਕਾ-ਨਿਵਾਸੀ ਵਾਂਗ ਹੀ ਸ਼ਬਦਾਂ ਦੇ ਅਰਥ ਕੀਤੇ। ਜਿਵੇਂ ਮੈਂ ਭਾਈ ਗਿਆਨ ਸਿੰਘ ਉੱਤੇ ਲੱਟੂ ਹੋ ਗਿਆ ਸਾਂ, ਤਿਵੇਂ ਇਹ ਮੁੰਡੇ ਵੀ ਮੈਨੂੰ ਪਿਆਰ ਕਰਨ ਲੱਗ ਪਏ।

ਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ ਉੱਤੇ ਸਕੂਲ ਵੱਲੋਂ ਨਗਰ-ਕੀਰਤਨ ਕੀਤਾ ਜਾਂਦਾ ਸੀ, ਫ਼ਰੂਕੇ ਦੇ ਬਜ਼ਾਰਾਂ ਵਿਚੋਂ ਦੀ। ਮੈਂ ਆਪ ਛੈਣੇ ਤੇ ਇਕ ਵਿਦਿਆਰਥੀ ਢੋਲਕੀ ਵਜਾਉਂਦਾ ਸੀ। ਸ਼ਹਿਰ ਦੇ ਲੋਕਾਂ ਵਾਸਤੇ ਭੀ ਹੱਲੇ ਦੀਆਂ ਧਾਰਨਾਂ ਇਕ ਨਵੀਂ ਚੀਜ਼ ਸੀ। ਸ਼ਹਿਰ-ਨਿਵਾਸੀ ਸਿੱਖਾਂ ਦੇ ਦਿਲ ਵਿਚ ਭੀ ਮੇਰੇ ਲਈ ਕਦਰ ਬਣ ਗਈ।

ਸੰਨ ੧੯੧੬ ਵਿਚ ਸਰਗੋਧੇ ਦੇ ਖ਼ਾਲਸਾ ਹਾਈ ਸਕੂਲ ਨੇ ਆਪਣਾ ਸਾਲਾਨਾ ਦੀਵਾਨ ਕੀਤਾ; ਫ਼ਰੂਕੇ ਦੇ ਮੁੰਡੇ ਤੇ ਉਸਤਾਦ ਭੀ ਸ਼ਾਮਲ ਹੋਏ। ਅਸੀ ਦਸ ਬਾਰ੍ਹਾਂ ਦਾ ਇਕ ਜੱਥਾ ਰਲ ਕੇ ਹੱਲੇ ਦੀਆਂ ਧਾਰਨਾਂ ਉੱਤੇ ਸ਼ਬਦ ਗਾਉਂਦੇ ਸਾਂ। ਪੰਡਿਤ ਤਾਰਾ ਸਿੰਘ ਜੀ ਦੀ ਭਗਤ-ਬਾਣੀ ਸਟੀਕ ਦੇ ਆਧਾਰ ਉੱਤੇ ਮੈਂ ਭਾਈ ਗਿਆਨ ਸਿੰਘ ਵਾਂਗ ਵਿਆਖਿਆ ਕਰਦਾ ਸਾਂ। ਭਾਈ ਹੀਰਾ ਸ਼ਿੰਘ ਜੀ ਰਾਗੀ ਉਸ ਸਮਾਗਮ ਉੱਤੇ ਪਹੁੰਚੇ ਹੋਏ ਸਨ। ਉਹਨਾਂ ਨੇ ਭੀ ਮੇਰਾ ਉੱਦਮ ਅੱਖੀਂ ਵੇਖਿਆ। ਉਹ ਭੀ ਬੜੇ ਪ੍ਰਭਾਵਿਤ ਹੋਏ।

ਸੰਨ ੧੯੧੭ ਦੇ ਸ਼ੁਰੂ ਵਿਚ ਸਾਹੀਵਾਲ ਨਿਵਾਸੀ ਸਿੰਘਾਂ ਨੇ ਸਾਲਾਨਾ ਦੀਵਾਨ ਕੀਤਾ। ਫ਼ਰੂਕੇ ਤੋਂ ਸਾਹੀਵਾਲ ੭ ਮੀਲ ਸੀ। ਫ਼ਰੂਕਾ ਸਕੂਲ ਦੇ ਵਿਦਿਆਰਥੀ ਤੇ ਉਸਤਾਦ ਭੀ ਗਏ। ਓਥੇ ਭੀ ਨਗਰ-ਕੀਰਤਨ ਵਿਚ ਮੈਂ ਉਵੇਂ ਹੀ ਸ਼ਬਦ ਪੜ੍ਹੇ। ਸਾਹੀਵਾਲ ਵਾਲੇ ਨਵਾਂ ਖ਼ਾਲਸਾ ਹਾਈ ਸਕੂਲ ਖੋਲ੍ਹਣ ਲੱਗੇ ਸਨ। ਮੇਰਾ ਉਹਨਾਂ ਉੱਤੇ ਅਜਿਹਾ ਅਸਰ ਪਿਆ ਕਿ ਮੈਨੂੰ ਉਹ ਸਕੂਲ ਦਾ ਹੈੱਡ-ਮਾਸਟਰ ਬਣਾਉਣ ਨੂੰ ਤਿਆਰ ਹੋ ਪਏ, ਪਰ ਮੈਂ ਧੰਨਵਾਦ ਕਰ ਕੇ ਇਨਕਾਰ ਕਰ ਦਿੱਤਾ। ਮੈਂ ਤਦੋਂ ਆਸਾਂ ਬਣਾਈ ਬੈਠਾ ਸਾਂ ਗੁਜਰਾਂਵਾਲੇ ਵਿਚ ਖੁਲ੍ਹ ਰਹੇ ਕਾਲਜ ਵਿਚ ਅੱਪੜਨ ਦੀਆਂ।

## ਭਾਈ ਹੀਰਾ ਸਿੰਘ ਜੀ ਦੀ ਵਿਆਖਿਆ-ਸ਼ਕਤੀ ਦਾ ਕਮਾਲ

ਮੈਨੂੰ ਪਹਿਲਾਂ ਪਹਿਲਾਂ ਭਾਈ ਹੀਰਾ ਸਿੰਘ ਜੀ ਤੋਂ ਕੀਰਤਨ ਸੁਣਨ ਦਾ ਮੌਕਾ ਮਿਲਿਆ ਸੀ। ਜਦੋਂ ਉਹ ਕੋਈ ਸਾਖੀ ਸੁਣਾਉਂਦੇ ਸਨ, ਤਦੋਂ ਤਾਂ ਕਮਾਲ ਹੋ ਜਾਂਦਾ ਸੀ। ਹਰ ਪਾਸੇ ਵੈਰਾਗ-ਜਲ ਦੇ ਹੜ੍ਹ ਚਲ ਪੈਂਦੇ ਸਨ। ਕੋਈ ਕੋਰੇ ਤੋਂ ਕੋਰਾ ਬੰਦਾ ਭੀ ਉਸ ਵਿਚ ਰੁੜ੍ਹਨੋਂ ਰਹਿ ਨਹੀਂ ਸੀ ਸਕਦਾ। ਕਾਲਜ ਦੀ ਪੜ੍ਹਾਈ ਦਾ ਹਰਜ ਕਰ ਕੇ ਭੀ ਮੈਂ ਤਿੰਨ ਹਫ਼ਤੇ ਦੋਵੇਂ ਵੇਲੇ ਉਹਨਾਂ ਦੇ ਦੀਵਾਨ ਵਿਚ ਹਾਜ਼ਰ ਹੁੰਦਾ ਰਿਹਾ।

ਪਰ ਮੈਂ ਉਹਨਾਂ ਦਾ ਵਧੀਆ ਚਮਤਕਾਰ ਵੇਖਿਆ, ਸਾਹੀਵਾਲ ਦੇ ਦੀਵਾਨ ਵਿਚ। ਸਵੇਰੇ ਭਾਈ ਹੀਰਾ ਸਿੰਘ ਭਾਗ ਸਿੰਘ ਜੀ ਦੀਵਾਨ ਵਿਚ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਮੇਰੇ ਗੁਆਂਢ ਅੱਧਖੜ ਉਮਰ ਦੇ ਦੋ ਸਿੱਖ ਬੈਠੇ ਹੋਏ ਸਨ। ਉਹ ਦੋਵੇਂ ਨਾਲੇ ਤਾਂ ਭਾਈ ਹੀਰਾ ਸਿੰਘ ਜੀ ਦੀ ਨਿੰਦਾ ਕਰੀ ਜਾਣ, ਨਾਲੇ ਉਹਨਾਂ ਨੂੰ ਬੜੀਆਂ ਖਰ੍ਹਵੀਆਂ ਗਾਲ੍ਹਾਂ ਕੱਢੀ ਜਾਣ। ਮੈਂ ਬੜਾ ਹੈਰਾਨ ਕਿ ਜੇ ਇਹਨਾਂ ਦੇ ਅੰਦਰ ਭਾਈ ਸਾਹਿਬ ਵਾਸਤੇ ਇਤਨੀ ਹੀ ਨਫ਼ਰਤ ਹੈ, ਤਾਂ ਇੱਥੇ ਬੈਠ ਕੇ ਆਪਣਾ ਵਕਤ ਕਿਉਂ ਜ਼ਾਇਆ ਕਰ ਰਹੇ ਹਨ। ਪਰ ਉਹ ਓਥੇ ਬੈਠੇ ਭੀ ਰਹੇ ਤੇ ਗਾਲ੍ਹਾਂ ਕੱਢਣੋਂ ਭੀ ਨਾ ਹਟੇ।

ਇਤਨੇ ਨੂੰ ਵਕਤ ਆ ਗਿਆ, ਜਦੋਂ ਭਾਈ ਹੀਰਾ ਸਿੰਘ ਜੀ ਨੇ ਕੋਈ ਸਾਖੀ ਸੁਣਾਉਣੀ ਸੀ। ਸਾਖੀ ਸੁਣਾਉਣ ਤੋਂ ਪਹਿਲਾਂ ਕੁੱਝ ਇਉਂ ਜਿਹੇ ਕਹਿਣ ਲੱਗੇ, "ਸਾਧ ਸੰਗਤ ਜੀ! ਲੋਕ ਮੈਨੂੰ ਗੰਢ-ਕੱਪ, ਜੇਬ-ਕੁਤਰਾ ਆਖਦੇ ਹਨ। ਤੁਸਾਂ ਹੁਣ ਧਿਆਨ ਨਾਲ ਆਪਣੇ ਜੇਬਾਂ ਦੀ ਸੰਭਾਲ ਕਰਨੀ।" ਫੇਰ ਉਹਨਾਂ ਸਾਖੀ ਸੁਣਾਉਣੀ ਸ਼ੁਰੂ ਕੀਤੀ। ਮੇਰੇ ਪਾਸ ਬੈਠੇ ਉਹੀ ਦੋਵੇਂ ਨਿੰਦਕ ਨਾਲੇ ਰੋਣ ਤੇ ਨਾਲੇ ਵਾਰੋ-ਵਾਰੀ ਉੱਠ ਕੇ ਭਾਈ ਹੀਰਾ ਸਿੰਘ ਨੂੰ ਮੱਥੇ ਟੇਕਣ ਤੇ ਰੁਪਏ ਭੇਟ ਕਰਨ। ਤਿੰਨ ਵਾਰੀ ਇਸ ਤਰ੍ਹਾਂ ਜਾਂਦੇ ਮੈਂ ਵੇਖੇ। ਮੈਂ ਆਪ-ਮੁਹਾਰੇ ਆਖਿਆ, "ਵਾਹ!"

ਕਸਬੇ ਕਮਾਲ ਕੁਨ ਕਿ ਅਜ਼ੀਜ਼ੇ ਜਹਾਂ ਸ਼ਵੀ।

# ੯

## ਗੁਜਰਾਂਵਾਲੇ ਨਵਾਂ ਖ਼ਾਲਸਾ ਕਾਲਜ

ਸੰਨ ੧੯੧੬ ਦੇ ਜੂਨ ਦੇ ਸ਼ੁਰੂ ਵਿਚ ਅਖ਼ਬਾਰਾਂ ਵਿਚ ਇਹ ਖ਼ਬਰ ਛਪੀ ਕਿ ਗੁਜਰਾਂਵਾਲਾਂ ਦੇ ਖ਼ਾਲਸਾ ਜੀ ਆਪਣੇ ਸ਼ਹਿਰ ਵਿਚ ਇਕ ਕਾਲਜ ਖੋਲ੍ਹਣ ਲੱਗੇ ਹਨ। ਉਸੇ ਵੇਲੇ ਗਵਰਨਮੈਂਟ ਕਾਲਜ, ਲਾਹੌਰ ਦੇ ਆਪਣੇ ਸੰਸਕ੍ਰਿਤ ਦੇ ਪ੍ਰੋਫ਼ੈਸਰ ਜੀ ਨੂੰ ਚਿੱਠੀ ਲਿਖੀ ਕਿ ਮੈਨੂੰ ਸੰਸਕ੍ਰਿਤ ਬਾਰੇ ਇਕ ਸਰਟੀਫ਼ਿਕੇਟ ਲਿਖ ਭੇਜੋ। ਉਹਨਾਂ ਤੁਰਤ ਸਰਟੀਫ਼ਿਕੇਟ ਲਿਖ ਭੇਜਿਆ, ਜੋ ਅਜੇ ਤਕ ਮੇਰੇ ਪਾਸ ਸਾਂਭਿਆ ਪਿਆ ਹੈ, ਭਾਵੇਂ ਅੱਜ ਪੰਜਾਹ ਸਾਲ ਗੁਜ਼ਰ ਚੁੱਕੇ ਹਨ। ਉਸ ਸਰਟੀਫ਼ਿਕੇਟ ਦਾ ਉਤਾਰਾ ਇਉਂ ਹੈ:

Govt. College,
Lahore.
13.VI.XVI.

I have great pleasure in certifying that Sardar Sahib Singh read with me for two years in the B.A. classes and that I had many opportunities of knowing him as a very diligent and intelligent student. He has a special aptitude for Sanskrit and his knowledge of the language is undoubtedly much above the average. Certain reasons kept him from taking up the Honours Course, otherwise I am sure he would have stood first in Sanskrit in the province.

I have a very high opinion of S. Sahib Singh's attainments and feel no hesitation in stating that he would make an excellent teacher of Sanskrit in any School or College, which is fortunate enough to secure his services.

As a matter of fact, I really think that Sahib Singh was the best student that I have ever had during my tenure of office in the college.

He is a quiet, modest and unassuming young man and bears an excellent character.

*(Sd.) Gulbahar Singh*
*M.A, LL.B, M.R.A.S.*
*Professor of Sanskrit*

ਸਰਟੀਫ਼ਿਕੇਟ ਦਾ ਪੰਜਾਬੀ ਉਲਥਾ :

ਗੌਰਮਿੰਟ ਕਾਲਜ ਲਾਹੌਰ
੧੩-੬-੧੯੧੬

ਮੈਨੂੰ ਇਹ ਸਰਟੀਫ਼ਿਕੇਟ ਦਿੰਦਿਆਂ ਬਹੁਤ ਖ਼ੁਸ਼ੀ ਹੁੰਦੀ ਹੈ ਕਿ ਸਰਦਾਰ ਸਾਹਿਬ ਸਿੰਘ ਮੇਰੇ ਪਾਸੋਂ ਬੀ.ਏ. ਦੀਆਂ ਜਮਾਤਾਂ ਵਿਚ ਦੋ ਸਾਲ ਪੜ੍ਹਿਆ ਹੈ ਤੇ ਮੈਨੂੰ ਉਸ ਨੂੰ ਇਕ ਬਹੁਤ ਮੇਹਨਤੀ ਤੇ ਬੁੱਧੀਮਾਨ ਵਿਦਿਆਰਥੀ ਦੇ ਤੌਰ 'ਤੇ ਜਾਣਨ ਦੇ ਬਹੁਤ ਅਵਸਰ ਮਿਲੇ ਹਨ। ਉਸ ਵਿਚ ਸੰਸਕ੍ਰਿਤ ਲਈ ਵਿਸ਼ੇਸ਼ ਰੁਚੀ ਤੇ ਯੋਗਤਾ ਸੀ ਅਤੇ ਉਸ ਦਾ ਇਸ ਭਾਸ਼ਾ ਲਈ ਗਿਆਨ ਨਿਰਸੰਦੇਹ ਔਸਤ ਨਾਲੋਂ ਬਹੁਤ ਜ਼ਿਆਦਾ ਸੀ। ਇਸ ਜ਼ਬਾਨ ਦੇ ਆਨਰਜ਼ ਕੋਰਸ ਕਰਨ ਵਿਚ ਕੁੱਝ ਰੁਕਾਵਟਾਂ ਸਨ, ਨਹੀਂ ਤਾਂ ਮੈਨੂੰ ਵਿਸ਼ਵਾਸ ਹੈ ਕਿ ਉਹ ਸੰਸਕ੍ਰਿਤ ਵਿਚ ਸੂਬੇ ਭਰ ਵਿੱਚੋਂ ਅੱਵਲ ਰਹਿੰਦਾ।

ਮੇਰੀ ਸ: ਸਾਹਿਬ ਸਿੰਘ ਦੀਆਂ ਪ੍ਰਾਪਤੀਆਂ ਬਾਰੇ ਬੜੀ ਉੱਚੀ ਰਾਏ ਹੈ ਤੇ ਮੈਨੂੰ ਇਹ ਗੱਲ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਉਹ ਕਿਸੇ ਸਕੂਲ

ਜਾਂ ਕਾਲਜ ਵਿਚ, ਜਿਸ ਨੂੰ ਕਿ ਉਸ ਦੀਆਂ ਸੇਵਾਵਾਂ ਪ੍ਰਾਪਤ ਕਰਨ ਦਾ ਸੁਭਾਗ ਮਿਲੇ, ਸੰਸਕ੍ਰਿਤ ਦਾ ਇਕ ਅਤਿ ਚੰਗਾ ਅਧਿਆਪਕ ਸਿੱਧ ਹੋਵੇਗਾ।

ਸੱਚੀ ਗੱਲ ਤਾਂ ਇਹ ਹੈ ਕਿ ਮੇਰੇ ਇਸ ਕਾਲਜ ਦੇ ਸਮੇਂ ਜਿੰਨੇ ਭੀ ਵਿਦਿਆਰਥੀ ਮੇਰੇ ਪਾਸ ਕਦੇ ਆਏ, ਉਹਨਾਂ ਵਿੱਚੋਂ ਸਾਹਿਬ ਸਿੰਘ ਸਭ ਤੋਂ ਸੁਯੋਗ ਸੀ।

ਇਹ ਇਕ ਚੁਪੀਤਾ ਤੇ ਨਿਰਮਾਣ ਅਤੇ ਵਿਖਾਵਾ ਨਾ ਕਰਨ ਵਾਲਾ ਨੌਜਵਾਨ ਹੈ ਤੇ ਅਤਿਅੰਤ ਚੰਗੇ ਆਚਾਰ-ਵਿਹਾਰ ਦਾ ਧਾਰਨੀ ਹੈ।

*(ਸਹੀ) ਗੁਲਬਹਾਰ ਸਿੰਘ*
*ਐਮ.ਏ., ਐਲ-ਐਲ.ਬੀ., ਐਮ.ਆਰ.ਏ.ਐਸ.*
*ਪ੍ਰੋਫ਼ੈਸਰ ਆਫ਼ ਸੰਸਕ੍ਰਿਤ*

ਕਾਲਜ ਤਾਂ ਸੰਨ ੧੯੧੭ ਵਿਚ ਖੁੱਲ੍ਹਣਾ ਸੀ, ਪਰ ਮੈਂ ਦਿਨ ਰਾਤ ਕਾਲਜ ਵਿਚ ਅੱਪੜਨ ਦੀਆਂ ਤਾਂਘਾਂ ਬਣਾਂਦਾ ਰਿਹਾ। ਕਈ ਵਾਰੀ ਰਾਤ ਨੂੰ ਸੁਪਨੇ ਭੀ ਇਹੋ ਜਿਹੇ ਆ ਜਾਂਦੇ ਸਨ। ਇਕ ਵਾਰੀ ਮੈਨੂੰ ਸੁਪਨਾ ਆਇਆ ਕਿ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰੋਫ਼ੈਸਰ ਬਣ ਗਿਆ ਹਾਂ। ਉਹਨੀਂ ਦਿਨੀਂ ਓਥੇ ਵਾਦਨ ਸਾਹਿਬ ਪ੍ਰਿੰਸੀਪਲ ਸਨ। ਮੈਂ ਉਹਨਾਂ ਪਾਸ ਲਾਹੌਰ ਥਰਡ-ਈਅਰ ਵਿਚ ਅੰਗਰੇਜ਼ੀ ਪੜ੍ਹਦਾ ਰਿਹਾ ਸਾਂ। ਮੈਂ ਉਹਨਾਂ ਨੂੰ ਚਿੱਠੀ ਲਿਖ ਦਿੱਤੀ ਇਸ ਸੁਪਨੇ ਬਾਰੇ, ਤੇ ਬੇਨਤੀ ਕੀਤੀ ਕਿ ਮੈਨੂੰ ਆਪਣੇ ਕਾਲਜ ਵਿਚ ਰੱਖ ਲਵੋ। ਐਵੇਂ ਕਮਲਿਆਂ ਵਾਲੀ ਗੱਲ ਸੀ, ਇਹ। ਇਸ ਦਾ ਕੋਈ ਕੀ ਜਵਾਬ ਦੇਂਦਾ ? ਪਰ ਵਾਦਨ ਸਾਹਿਬ ਨੇ ਮੈਨੂੰ ਉੱਤਰ ਲਿਖ ਹੀ ਭੇਜਿਆ— I do not believe in dreams. (ਮੇਰੀ ਸੁਪਨਿਆਂ ਵਿਚ ਕੋਈ ਸ਼ਰਧਾ ਨਹੀਂ); ਖ਼ੈਰ !

ਦਸੰਬਰ ਸੰਨ ੧੯੧੬ ਦੀਆਂ ਛੁੱਟੀਆਂ ਵਿਚ ਮੈਂ ਘਰੋਂ ਹੋ ਕੇ ਆਇਆ। ਤਦੋਂ ਅਖ਼ਬਾਰ ਤੋਂ ਪਤਾ ਲੱਗਾ ਕਿ ਗੁਜਰਾਂਵਾਲੇ ਗੁਰੂ ਨਾਨਕ ਖ਼ਾਲਸਾ ਕਾਲਜ ਖੁਲ੍ਹ ਰਿਹਾ ਹੈ। ਉਸ ਵਿਚ ਸੰਸਕ੍ਰਿਤ ਦੇ ਪ੍ਰੋਫ਼ੈਸਰ ਦੀ ਭੀ ਲੋੜ ਛਪੀ।

ਮੈਂ ਅਰਜ਼ੀ ਭੇਜ ਦਿੱਤੀ, ‘ਪਰ, ਚੋਰੀ, ਯਾਰੀ, ਚਾਕਰੀ, ਬਾਝ ਵਸੀਲੇ ਨਾਹਿ’।

1940 ਵਿਚ : →



ਖਬਿਓਂ
੧. ਪ੍ਰੋ: ਸਾਹਿਬ ਸਿੰਘ
੨. ਪ੍ਰਿੰ: ਜੋਧ ਸਿੰਘ
੩. ਪ੍ਰੋ: ਇੰਦਰ ਸਿੰਘ





ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (੧੯੨੧-੨੭)

ਕੁਰਸੀਆਂ ਖਬਿਓਂ—੧. ਸ: ਗੁਰਦਿਆਲ ਸਿੰਘ, ੨....,੩. ਮਾ: ਦੌਲਤ ਸਿੰਘ, ੪. ਪ੍ਰੋ: ਸਾਹਿਬ ਸਿੰਘ, ੫.....



6 ਜਨਵਰੀ 1971
ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਡੀ. ਲਿਟ. ਦੀ ਡਿਗਰੀ ਲੈਣ ਸਮੇਂ



ਸੁਪਤਨੀ ਰਤਨ ਕੌਰ ਦੇ ਨਾਲ



ਸ਼ਹੀਦ ਸਿਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ੧੯੬੦-੬੨

ਕੁਰਸੀਆਂ ਖੱਬੇ ਤੋਂ—ਪ੍ਰੋ: ਸਾਧੂ ਸਿੰਘ, ਗਿ: ਅਮਰ ਸਿੰਘ ਚਾਕਰ, ਪ੍ਰੋ: ਹਰਿਭਜਨ ਸਿੰਘ, ਪ੍ਰਿੰਸੀਪਲ ਸਾਹਿਬ ਸਿੰਘ, ਸ੍ਰੀ ਮਾਨ ਮਾਸਟਰ ਤਾਰਾ ਸਿੰਘ, ਪ੍ਰੋ: ਰਜਿੰਦਰ ਸਿੰਘ, ਸੰਤ ਦਰਸ਼ਨ ਸਿੰਘ



ਖੱਬੇ ਤੋਂ—ਸੰਤ ਗੁਰਬਖ਼ਸ਼ ਸਿੰਘ, ਪ੍ਰੋ: ਸਾਹਿਬ ਸਿੰਘ, ਰਣਜੀਤ ਸਿੰਘ U.K., ਪ੍ਰੋ: ਪ੍ਰੀਤਮ ਸਿੰਘ, ਡਾ: ਦੀਵਾਨ ਸਿੰਘ



ਪੋਤਰੇ ਕਿਰਨਜੀਤ ਸਿੰਘ ਦੇ ਨਾਲ

ਮੇਰੇ ਕਾਲਜ ਦੇ ਜਮਾਤੀ ਜੈਮਲ ਸਿੰਘ ਜੀ ਤਦੋਂ ਗੁਜਰਾਂਵਾਲੇ ਦੇ ਜ਼ਿਲੇ ਵਾਸਤੇ ਹੈਲਥ ਅਫ਼ਸਰ ਲੱਗੇ ਹੋਏ ਸਨ। ਉਹਨਾਂ ਦੇ ਮਿੱਤਰ ਸਨ ਡਾਕਟਰ ਮਹਾਂ ਸਿੰਘ ਜੀ। ਸ਼ਹਿਰ ਵਿਚ ਖ਼ਾਸ ਤੌਰ 'ਤੇ ਸਿੱਖਾਂ ਵਿਚ ਉਹਨਾਂ ਦਾ ਬੜਾ ਰਸੂਖ਼ ਸੀ। ਜੈਮਲ ਸਿੰਘ ਜੀ ਤੇ ਡਾ: ਮਹਾਂ ਸਿੰਘ ਜੀ ਨੇ ਉੱਦਮ ਕੀਤਾ। ਗੁਜਰਾਂਵਾਲੇ ਕਾਲਜ ਵਿਚ ਮੈਨੂੰ ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਉਣ ਵਾਸਤੇ ਰੱਖ ਲਿਆ ਗਿਆ। ਕਾਲਜ ੫ ਮਈ ਨੂੰ ਖੁਲ੍ਹਣਾ ਸੀ। ਫ਼ਰੂਕੇ ਵਿਚ ੩ ਮਈ ਮੇਰਾ ਆਖ਼ਰੀ ਦਿਨ ਸੀ। ਮੁੜ ਨਹੀਂ ਮੌਕਾ ਮਿਲਿਆ ਉਹ ਧਰਤੀ ਫੇਰ ਵੇਖਣ ਦਾ।

੩ ਮਈ ਨੂੰ ਸਿੱਲਾਂਵਾਲੀ ਤੋਂ ਗੱਡੀ ਚੜ੍ਹ ਕੇ ੪ ਮਈ ਨੂੰ ਮੈਂ ਗੁਜਰਾਂਵਾਲੇ ਪਹੁੰਚ ਗਿਆ।

## ਕਰਜ਼ੇ ਦਾ ਭਾਰ

ਮੈਂ ੭ ਸਤੰਬਰ, ਸੰਨ ੧੯੧੫ ਨੂੰ ਫ਼ਰੂਕੇ ਪਹੁੰਚ ਕੇ ੮ ਸਤੰਬਰ ਤੋਂ ਉੱਥੇ ਨੌਕਰ ਹੋਇਆ ਤੇ ੩ ਮਈ ੧੯੧੭ ਨੂੰ ਮੈਂ ਫ਼ਰੂਕਾ ਸਦਾ ਲਈ ਛੱਡ ਆਇਆ। ੨੦ ਮਹੀਨੇ ਰਿਹਾ ਮੈਂ, ਉਸ ਸਕੂਲ ਵਿਚ। ਤਦੋਂ ਬੋਰਡਿੰਗ-ਹਾਊਸ ਦਾ ਅਲਾਊਂਸ ਰਲਾ ਕੇ ਮੇਰੀ ਤਨਖ਼ਾਹ ੯੮ ਰੁਪਏ ਮਹੀਨਾ ਸੀ। ਮੈਂ ਬੜੇ ਸਰਫ਼ੇ ਨਾਲ ਗੁਜ਼ਾਰਾ ਕਰਦਾ ਰਿਹਾ। ਕਰਜ਼ਾ ਸਾਰਾ ਮੁੱਕ ਗਿਆ। ਸਗੋਂ ਹੱਟੀ ਵਿਚ ਕੁਝ ਰਾਸ ਜੋਗੀ ਰਕਮ ਭੀ ਪੈ ਗਈ।

ਮੇਰੇ ਚਾਚੇ ਦੇ ਸਿਰ ਉੱਤੇ ਭੀ ਕਰਜ਼ਾ ਸੀ, ਕਲਾਸਵਾਲੇ ਅਤੇ ਬੱਦੋਮੱਲੀ ਦੇ ਦੁਕਾਨਦਾਰਾਂ ਦਾ। (ਬੱਦੋਮੱਲੀ, ਜੋ ਥਰਪਾਲ ਤੋਂ ਚਾਰ ਪੰਜ ਮੀਲ ਲਹਿੰਦੇ ਪਾਸੇ ਹੈ, ਤਕੜਾ ਨਗਰ ਸੀ ਤੇ ਮੇਰਾ ਪਿਤਾ ਤੇ ਮੇਰੇ ਭਰਾ ਆਪਣੀ ਹੱਟੀ ਵਾਸਤੇ ਉਥੋਂ ਹੀ ਸੌਦਾ ਲਿਆਇਆ ਕਰਦੇ ਸਨ)। ਉਹ ਭੀ ਲੱਗਦੇ ਹੱਥ ਲ਼ਾਹ ਦਿੱਤਾ। ਮੇਰੀ ਵਿਧਵਾ ਭੂਆ ਨੇ ਮੇਰਾ ਦਸਵੀਂ ਜਮਾਤ ਦਾ ਦਾਖ਼ਲਾ ਭੇਜਣ ਵਾਸਤੇ ਦਸੰਬਰ ੧੯੦੮ ਵਿਚ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਕਰਜ਼ਾ ਚੁੱਕਿਆ ਸੀ। ਸਤ ਕੁ ਸਾਲਾਂ ਪਿੱਛੋਂ ਸੰਨ ੧੯੧੫ ਵਿਚ ਉਹ ਭੀ ਉਤਾਰਿਆ ਗਿਆ। ਸਭ ਤੋਂ ਪਹਿਲੇ ਇਹੀ ਕਰਜ਼ਾ ਲਾਹ ਕੇ ਗਹਿਣੇ ਪਈਆਂ ਟੂੰਬਾਂ ਵਾਪਸ ਲਈਆਂ ਸਨ।

ਕਾਲਜ ਵਾਲਿਆਂ ਨੇ ਮੈਨੂੰ ੭੦ ਰੁਪਏ ਤਨਖ਼ਾਹ ਦਿੱਤੀ। ਮੈਂ ਇਹੀ

ਪਰਵਾਨ ਕਰ ਲਈ। ਮੈਂ ਨਵਾਂ ਤਜਰਬਾ ਕਰਨਾ ਚਾਹੁੰਦਾ ਸਾਂ। ਕਰਜ਼ੇ ਦਾ ਫ਼ਿਕਰ ਤਾਂ ਮੁੱਕ ਹੀ ਚੁੱਕਾ ਸੀ।

## ਮੇਰੀ ਸਫਲਤਾ

ਬਾਰ੍ਹਾਂ ਕੁ ਲੜਕਿਆਂ ਨੇ ਸੰਸਕ੍ਰਿਤ ਲਈ। ਮੇਰੇ ਕੰਮ ਦੀ ਰੋਜ਼ਾਨਾ ਪੜਚੋਲ ਹੁੰਦੀ ਰਹੀ। ਦੋ ਮਹੀਨੇ ਲੰਘ ਗਏ। ਕਾਲਜ ਵਿਚ ਗਰਮੀ ਦੀਆਂ ਛੁੱਟੀਆਂ ਹੋਣ ਨੂੰ ਸਨ। ਕਾਲਜ ਦੇ ਸਕੱਤਰ ਸਰਦਾਰ ਨਰੈਣ ਸਿੰਘ ਜੀ ਵਕੀਲ ਆ ਕੇ ਮੈਨੂੰ ਮਿਲੇ। ਮੈਂ ਹੋਸਟਲ ਦੇ ਕੋਲ ਹੀ ਰਹਿੰਦਾ ਸਾਂ। ਹੋਸਟਲ ਸੀ ਖ਼ਾਲਸਾ ਸਕੂਲ ਦੇ ਸਾਹਮਣੇ, ਕੰਵਰਗੜ੍ਹ ਵਿਚ। ਸਕੱਤਰ ਸਾਹਿਬ ਨੇ ਮੈਨੂੰ ਦੱਸਿਆ ਕਿ ਦੋ ਮਹੀਨੇ ਦੀ ਪਰਖ-ਪੜਤਾਲ ਨਾਲ ਗੁਜਰਾਂਵਾਲੇ ਦੇ ਹਿੰਦੂ ਸੱਜਣ ਤੇ ਕਮੇਟੀ ਦੇ ਮੈਂਬਰ ਮੇਰੇ ਕੰਮ ਉੱਤੇ ਖ਼ੁਸ਼ ਹਨ।

## ਮੇਰੀ ਮਾਤਾ ਦਾ ਸਦੀਵੀ ਵਿਛੋੜਾ

ਸੰਨ ੧੯੧੭ ਦੀਆਂ ਗਰਮੀ ਦੀਆਂ ਛੁੱਟੀਆਂ ਤੋਂ ਪਿੱਛੋਂ ਕਾਲਜ ਵਿਚ ਆਇਆਂ ਮੈਨੂੰ ਅਜੇ ਮਹੀਨਾ ਕੁ ਹੀ ਹੋਇਆ ਸੀ ਕਿ ਸਾਡੀ ਮਾਤਾ ਦੇ ਸਦੀਵੀ ਵਿਛੋੜੇ ਦੀ ਖ਼ਬਰ ਘਰੋਂ ਆ ਗਈ। ਸਾਡਾ ਪਿਤਾ ਜੁਲਾਈ ੧੯੦੭ ਵਿਚ ਗੁਜ਼ਰਿਆ ਸੀ। ਦਸਾਂ ਸਾਲਾਂ ਪਿੱਛੋਂ ਮਾਤਾ ਦਾ ਹੱਥ ਭੀ ਸਾਡੇ ਸਿਰ ਤੋਂ ਉੱਠ ਗਿਆ। ਜਗਤ ਵਿਚ “ਕਉਣੁ ਨ ਮੂਆ ਕਉਣੁ ਨ ਮਰਸੀ॥” ਜਦੋਂ ਪਿਤਾ ਗੁਜ਼ਰਿਆ ਸੀ, ਅਸੀ ਸਾਰੇ ਬੱਚੇ ਅਜੇ ਅੰਞਾਣੇ ਹੀ ਸਾਂ। ਸਾਡੀ ਮਾਤਾ ਨੇ ਬੜੀ ਮਿਹਨਤ ਕਰ ਕੇ ਉਸ ਗ਼ਰੀਬੀ ਵਿਚ ਸਾਡੀ ਪਾਲਣਾ ਕੀਤੀ। ਗੁਰੂ ਪਾਤਸ਼ਾਹ ਉਹਨਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ—ਇਹੀ ਹੈ ਫ਼ਰਜ਼ ਮੇਰਾ, ਉਹਨਾਂ ਦੀ ਆਤਮਾ ਵਾਸਤੇ। ਮਾਪਿਆਂ ਦੀ ਕੀਤੀ, ਬੱਚੇ ਅਦਾਅ ਨਹੀਂ ਕਰ ਸਕਦੇ।

ਤੀਜੇ ਲੜਕੇ ਦਾ ਜਨਮ ੧੦ ਅਪਰੈਲ ਸੰਨ ੧੯੧੯ ਨੂੰ ਮੰਗਲਵਾਰ ਵਾਲੇ ਦਿਨ ਹੋਇਆ, ਪਿੰਡ ਥਰਪਾਲ ਹੀ। ਤਦੋਂ ਮੈਂ ਗੁਜਰਾਂਵਾਲੇ ਸਾਂ। ਉਸ ਦਾ ਨਾਮ ਹਰਦਿਆਲ ਸਿੰਘ ਰੱਖਿਆ ਗਿਆ।

## ਫ਼ਰੂਕੇ ਵਰਗੀ ਇਕ ਹੋਰ ਘਟਨਾ

੧੯ ਮਈ ੧੯੧੭ ਨੂੰ ਜ਼ਿਲਾ ਸ਼ਾਹਪੁਰ ਦੇ ਇਕ ਨਗਰ ਤੋਂ ਇਕ ਮੁਸਲਮਾਨ ਲੜਕਾ ਸਾਡੇ ਕਾਲਜ ਵਿਚ ਦਾਖ਼ਲ ਹੋਣ ਲਈ ਆਇਆ। ਉਸ ਦਾ ਨਾਮ ਸੀ ਮੁਹੰਮਦ ਸ਼ਰੀਫ਼ ਬੇਗ। ਸਵੇਰੇ ਹੀ ਉਹ ਗੱਡੀ ਤੋਂ ਉਤਰ ਕੇ ਹੋਸਟਲ ਵਿਚ ਆ ਗਿਆ, ਤੇ ਇਕ ਕਮਰੇ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਕੇ ਸੌਂ ਗਿਆ। ਲੌਢਾ ਪਹਿਰ ਹੋ ਗਿਆ, ਉਹ ਅਜੇ ਵੀ ਅੰਦਰ ਹੀ ਪਿਆ ਸੀ। ਹੋਸਟਲ ਦੇ ਹੋਰ ਲੜਕਿਆਂ ਨੂੰ ਫ਼ਿਕਰ ਪਿਆ। ਉਹ ਮੇਰੇ ਕੋਲ ਆਏ। ਦਰਵਾਜ਼ਾ ਬੰਦ ਸੀ, ਤੇ ਉਹ ਘੂਕ ਪਿਆ ਸੀ, ਸੀਖਾਂ ਵਾਲੀ ਬਾਰੀ ਖੁੱਲ੍ਹੀ ਸੀ। ਅਸਾਂ ਇਕ ਲੰਬੇ ਬਾਂਸ ਨਾਲ ਹੁਝਕੇ ਮਾਰ ਮਾਰ ਕੇ ਬੜੀ ਹੀ ਮੁਸ਼ਕਿਲ ਨਾਲ ਉਸ ਨੂੰ ਜਗਾਇਆ। ਉੱਠ ਕੇ ਉਸ ਨੇ ਕਿਹਾ ਕਿ ਮੈਂ ਰਾਤ ਦਾ ਅਨੀਂਦਰਾ ਸਾਂ। ਗੱਲ ਮੁੱਕ ਗਈ।

ਸੰਨ ੧੯੧੮ ਦੀ ੧੯ ਮਈ ਆ ਗਈ। ਥੋੜਾ ਜਿਹਾ ਦਿਨ ਰਹਿੰਦਾ ਸੀ। ਹੋਸਟਲ ਦਾ ਲਾਂਗਰੀ ਮੁੰਡਾ ਘਬਰਾਇਆ ਹੋਇਆ ਮੇਰੇ ਕੋਲ ਆਇਆ ਤੇ ਕਹਿਣ ਲੱਗਾ, "ਮੁਹੰਮਦ ਸ਼ਰੀਫ਼ ਬੇਗ ਨੂੰ ਮੁੰਡੇ ਬਾਹਰੋਂ ਬੇਹੋਸ਼ ਪਏ ਨੂੰ ਚੁੱਕ ਕੇ ਲਿਆਏ ਹਨ।"

ਮੇਰੇ ਸਾਹਮਣੇ ਵਾਲੇ ਮਕਾਨ ਵਿਚ ਹਿਸਟਰੀ ਤੇ ਫ਼ਿਲਾਸਫ਼ੀ ਦੇ ਪ੍ਰੋਫ਼ੈਸਰ ਮਿਸਟਰ ਪੀ. ਬੀ. ਕੇਵਲ ਰਾਮਾਣੀ ਰਹਿੰਦੇ ਸਨ, ਸਿੰਧੀ। ਉਹਨਾਂ ਨੂੰ ਮੈਂ ਨਾਲ ਲਿਆ। ਮੈਨੂੰ ਫ਼ਰੂਕੇ ਵਾਲੇ ਮਾਸਟਰ ਤਾਰਾ ਸਿੰਘ ਦੀ ਗੱਲ ਚੇਤੇ ਆ ਗਈ। ਅਸੀਂ ਹੋਸਟਲ ਵਿਚ ਆਏ। ਮੁੰਡਾ ਬੇਹੋਸ਼ ਪਿਆ ਸੀ। ਬੜਾ ਝੂਣਿਆ, ਬੜਾ ਹਿਲਾਇਆ, ਬੜੀਆਂ 'ਵਾਜਾਂ ਮਾਰੀਆਂ, ਪਰ ਉਹ ਅਜੇ ਭੀ ਬੇ-ਹੋਸ਼। ਮੈਂ ਉਸੇ ਵੇਲੇ ਇਕ ਲੜਕੇ ਨੂੰ ਪ੍ਰਿੰਸੀਪਲ ਸਾਹਿਬ ਵੱਲ ਤੇ ਇਕ ਨੂੰ ਡਾਕਟਰ ਸਾਹਿਬ ਵੱਲ ਭੇਜ ਦਿੱਤਾ। ਤਦੋਂ ਸੰਤ ਤੇਜਾ ਸਿੰਘ ਜੀ ਕਾਲਜ ਦੇ ਪ੍ਰਿੰਸੀਪਲ ਸਨ। ਕਾਲਜ ਦੇ ਸਾਹਮਣੇ ਦੀ ਆਬਾਦੀ ਗੋਬਿੰਦਗੜ੍ਹ ਵਿਚ ਰਹਿੰਦੇ ਸਨ; ਉਹ ਆ ਪਹੁੰਚੇ। ਮੈਂ ਉਹਨਾਂ ਨੂੰ ਦੱਸਿਆ ਕਿ ਡਾਕਟਰ ਸਾਹਿਬ ਵੱਲ ਭੀ ਸੁਨੇਹਾ ਭੇਜਿਆ ਹੈ। ਉਹ ਵੇਖ-ਵਾਖ ਕੇ ਵਾਪਸ ਚਲੇ ਗਏ।

ਮੈਂ ਉਸ ਮੁੰਡੇ ਦੀ ਚੀਚੀ ਫੜ ਕੇ ਗੁਰਬਾਣੀ ਪੜ੍ਹਨੀ ਸ਼ੁਰੂ ਕੀਤੀ। ਉਹ ਤੁਰਤ ਬੋਲ ਉੱਠਿਆ—"ਤੁਮ ਕੌਨ ਹੋ ?" ਸਿੰਧੀ ਪ੍ਰੋਫ਼ੈਸਰ ਨਾਲ ਹੀ ਮੰਜੀ 'ਤੇ

ਬੈਠਾ ਸੀ। ਉਸ ਨੂੰ ਮੈਂ ਆਖਿਆ, "ਮੈਨੂੰ ਸਮਝ ਆ ਗਈ ਹੈ।" ਉਹ ਮੁੰਡਾ ਫੇਰ ਉਰਦੂ ਵਿਚ ਹੀ ਬੋਲਿਆ–"ਹਾਂ, ਅਬ ਤੁਮ ਕੋ ਸਮਝ ਆ ਗਈ ਹੈ। ਯੇਹ ਕਮ-ਬਖ਼ਤ ਮੁਝੇ ਦੂਧ ਪਿਲਾਇਆ ਕਰਤਾ ਥਾ।"

ਮੇਰੇ ਵਾਸਤੇ ਇਹੋ ਜਿਹਾ ਇਹ ਪਹਿਲਾ ਤਜਰਬਾ ਸੀ। ਮੈਂ ਸਹਿਮ ਗਿਆ। ਉਸ ਮੁੰਡੇ ਦੀ ਮੰਜੀ ਛੱਡ ਕੇ ਮੈਂ ਸਿੰਧੀ ਪ੍ਰੋਫ਼ੈਸਰ ਕੋਲ ਬੈਠ ਗਿਆ। ਪਰ ਉਹ ਬੋਲੀ ਗਿਆ, "ਹਾਂ, ਅਬ ਤੁਮ ਕੋ ਸਮਝ ਆ ਗਈ ਹੈ। ਯਹ ਕਮ-ਬਖ਼ਤ ਮੁਝੇ ਦੂਧ ਪਿਲਾਇਆ ਕਰਤਾ ਥਾ।"

ਜਦੋਂ ਉਹ ਚੁੱਪ ਕਰ ਗਿਆ, ਤਾਂ ਮੈਂ ਹੌਸਲਾ ਕਰ ਕੇ ਫਿਰ ਉਸ ਦੀ ਚੀਚੀ ਜਾ ਫੜੀ ਤੇ ਬਾਣੀ ਪੜ੍ਹਨ ਲੱਗ ਪਿਆ। ਉਹ ਉਰਦੂ ਵਿਚ ਹੀ ਬੋਲਦਾ ਰਿਹਾ, ਤੇ ਬੜਾ ਕੁਝ ਬੋਲਿਆ।

ਇਤਨੇ ਨੂੰ ਡਾਕਟਰ ਸਾਹਿਬ ਆ ਗਏ। ਮੈਂ ਉਸ ਮੁੰਡੇ ਦੀ ਚੀਚੀ ਛੱਡ ਦਿੱਤੀ। ਉਹ ਫੇਰ ਚੁੱਪ ਹੋ ਗਿਆ। ਅਜੇ ਉਹ ਬੇਹੋਸ਼ ਹੀ ਪਿਆ ਸੀ।

ਡਾਕਟਰ ਸਾਹਿਬ ਉਸ ਨੂੰ ਐਮੋਨੀਆ ਸੁੰਘਾਉਣ ਲੱਗੇ। ਮੈਂ ਆਖਿਆ, "ਜੀ, ਪਹਿਲਾਂ ਇਸ ਤੋਂ ਪੁੱਛੋ ਕਿ ਤੂੰ ਕੌਣ ਹੈਂ, ਤੇ ਕਿਉਂ ਇਸ ਤਰ੍ਹਾਂ ਪਿਆ ਹੈਂ ?" ਮੇਰੇ ਕਹੇ ਉੱਤੇ ਉਹਨਾਂ ਉਸ ਨੂੰ ਜਗਾਣ ਦਾ ਯਤਨ ਕੀਤਾ, ਪਰ ਜਾਗੇ ਕੌਣ ? ਮੈਂ ਫੇਰ ਆਪਣਾ ਉਹੀ 'ਗੁਰ' ਵਰਤਿਆ। ਉਹ ਫੇਰ ਪਟਾਕ ਪਟਾਕ ਬੋਲਣ ਲੱਗ ਪਿਆ। ਉਸ ਨੇ ਸਾਰੀ ਕਹਾਣੀ ਸੁਣਾਈ ਕਿ ਕਿਵੇਂ ਕਬਰਾਂ ਵਿਚ ਜਾ ਕੇ ਇਹ ਮੁੰਡਾ ਮੈਨੂੰ ਆਪਣੇ ਵੱਸ ਵਿਚ ਕਰਨ ਲਈ ਜਾਦੂ-ਟੂਣੇ ਕਰਿਆ ਕਰਦਾ ਸੀ। ਅਖ਼ੀਰ ਉੱਤੇ ਉਸ ਕਿਹਾ, "ਮੈਂ ਬਦਲਾ ਲੈਣ ਵਾਸਤੇ ੧੯ ਮਈ ਦੀ ਇਕ ਰਾਤ ਇਸ ਨੂੰ ਇਸ ਤਰ੍ਹਾਂ ਕਾਬੂ ਕਰੀ ਰੱਖਦਾ ਹਾਂ; ਭਲਕੇ ਚਲਾ ਜਾਵਾਂਗਾ।"

ਹੁਣ ਡਾਕਟਰ ਸਾਹਿਬ ਨੇ ਉਸ ਨੂੰ ਐਮੋਨੀਆ ਸੁੰਘਾਇਆ, ਦੋ ਤਿੰਨ ਵਾਰੀ। ਉਹ ਵਿਲਕ ਉੱਠਿਆ, "ਖ਼ੁਦਾ ਕੇ ਵਾਸਤੇ ਮੁਝੇ ਛੋੜ ਦੋ। ਮੈਂ ਅਭੀ ਚਲਾ ਜਾਤਾ ਹੂੰ। ਮੈਂ ਜਾ ਰਹਾ ਹੂੰ। ਮੈਂ ਗਿਆ।"

ਮੁੰਡੇ ਨੂੰ ਮੈਂ ਅਵਾਜ਼ ਮਾਰੀ, "ਮੁਹੰਮਦ ਸ਼ਰੀਫ਼ ਬੇਗ !" ਉਸ ਨੇ ਕਿਹਾ, "ਹਾਂ ਜੀ !"

ਬੱਸ! ਅਸਾਂ ਉਸ ਨੂੰ ਪਿਆ ਰਹਿਣ ਦਿੱਤਾ। ਅਗਲੇ ਦਿਨ ਉਹ ਬਹੁਤ ਕਮਜ਼ੋਰ ਸੀ। ਉਸ ਨੇ ਸਾਨੂੰ ਉਹੀ ਕਹਾਣੀ ਸੁਣਾਈ, ਜੋ ਰਾਤੀਂ, ਕੋਈ ਧਿਰ, ਉਸ ਦੇ ਅੰਦਰ ਬੈਠਾ ਸੁਣਾ ਰਿਹਾ ਸੀ, ਪਰ ਇਹ ਮੁੰਡਾ ਪੰਜਾਬੀ ਵਿਚ ਬੋਲਦਾ ਸੀ, ਉਰਦੂ ਬੋਲਣਾ ਨਹੀਂ ਸੀ ਜਾਣਦਾ। ਇਸ ਨੇ ਉਹ ਜਾਦੂ-ਟੂਣਾ ਆਪਣੇ ਨਾਨੇ ਤੋਂ ਸਿੱਖਣਾ ਸ਼ੁਰੂ ਕੀਤਾ ਸੀ।

## ਇਨਫ਼ਲੂਐਨਜ਼ਾ (ਜ਼ੁਕਾਮ ਤੇ ਤਾਪ)

ਸੰਨ ੧੯੧੪ ਵਿਚ ਪਹਿਲੀ ਵੱਡੀ ਜੰਗ ਸ਼ੁਰੂ ਹੋਈ, ਜਿਸ ਦੀ ਲਪੇਟ ਵਿਚ ਸਾਰੀ ਦੁਨੀਆ ਆ ਗਈ। ਉਸ ਦੇ ਨਤੀਜੇ ਵਜੋਂ ਸੰਨ ੧੯੧੮ ਵਿਚ ਆਇਆ ਇਨਫ਼ਲੂਐਨਜ਼ਾ। ਪੰਜਾਬ ਵਿਚ ਤਾਂ ਇਸ ਨੇ ਉਹ ਆਹੂ ਲਾਹੇ ਕਿ ਰਹੇ ਰੱਬ ਦਾ ਨਾਂ। ਕੋਈ ਸ਼ਹਿਰ, ਕੋਈ ਨਗਰ, ਕੋਈ ਪਿੰਡ ਇਸ ਦੀ ਮਾਰ ਤੋਂ ਬਚ ਨਾ ਸਕਿਆ। ਘਰਾਂ ਦੇ ਘਰ ਖ਼ਾਲੀ ਹੁੰਦੇ ਗਏ। ਪਿੰਡਾਂ ਦੇ ਕਈ ਘਰਾਂ ਵਿਚ ਤਾਂ ਇਹ ਹਾਲ ਸੀ ਕਿ ਜਦੋਂ ਸਰਕਾਰੀ ਕਰਮਚਾਰੀ ਪਿੰਡਾਂ ਵਿਚ ਅੱਪੜੇ, ਉਹਨਾਂ ਵੇਖਿਆ ਕਿ ਲੋਕਾਂ ਦੇ ਪਸ਼ੂ ਕਈ ਕਈ ਦਿਨਾਂ ਤੋਂ ਕਿੱਲਿਆਂ ਨਾਲ ਭੁੱਖੇ-ਤਿਹਾਏ ਬੱਝੇ ਪਏ, ਅੜਾ ਰਹੇ ਸਨ। ਉਹਨਾਂ ਦੇ ਰੱਸੇ ਵੱਢ ਦਿੱਤੇ ਗਏ ਤੇ ਉਹ ਜੀ-ਭਿਆਣੇ ਘਰਾਂ ਵਿੱਚੋਂ ਬਾਹਰ ਦੌੜ ਨਿਕਲੇ। ਕਹਿੰਦੇ ਸਨ ਕਿ ਸਿਰਫ਼ ਪੰਜਾਬ ਵਿਚ ਹੀ ਤਿੰਨ ਲੱਖ ਮੌਤਾਂ ਹੋਈਆਂ ਸਨ। ਮੈਂ ਤਦੋਂ ਗੁਜਰਾਂਵਾਲੇ ਸਾਂ। ਗੁਜਰਾਂਵਾਲੇ ਵਰਗੇ ਨਿੱਕੇ ਜਿਹੇ ਸ਼ਹਿਰ ਵਿਚ ਹਰ ਰੋਜ਼ ਅੱਸੀ ਨੱਬੇ ਮੌਤਾਂ ਹੋ ਜਾਂਦੀਆਂ ਸਨ।

ਵਿਚਾਰੇ ਮਾੜੇ ਢੱਗੇ ਨੂੰ ਭਲਾ ਕਿਹੜਾ ਰੋਗ ਨਹੀਂ ਆ ਘੇਰਦਾ ? ਮਾਤਾ ਤੇ ਮਲੇਰੀਏ ਦੀ ਵਾਰੀ ਮੈਂ ਦੇ ਚੁੱਕਾ ਸਾਂ। ਹੁਣ ਜਦੋਂ ਕਿ ਘਰ ਘਰ ਇਹ ਅੱਗ ਲੱਗ ਪਈ ਸੀ, ਇਹ ਮਾੜੂਆ ਜਿਹਾ ਸਾਹਿਬ ਸਿੰਘ ਕਿਵੇਂ ਇਸ ਹੱਲੇ ਤੋਂ ਬਚਦਾ ? ਬਹਾਨਾ ਹੀ ਬਣਨਾ ਸੀ। ਕਾਲਜ ਬੰਦ ਹੋ ਗਿਆ ਤੇ ਮੈਂ ਮੰਜੇ 'ਤੇ ਪੈ ਗਿਆ। ਮੇਰੇ ਕੋਲ ਪਾਣੀ ਦਾ ਘੁੱਟ ਦੇਣ ਨੂੰ ਭੀ ਕੋਈ ਨਹੀਂ ਸੀ। ਮੌਤ ਯਕੀਨੀ ਦਿੱਸ ਰਹੀ ਸੀ, ਪਰ ਰੱਖਣ ਵਾਲੇ ਦੇ ਰਾਹ ਨਿਆਰੇ। ਸਾਡੇ ਕਾਲਜ ਦਾ ਇਕ ਮੁੰਡਾ ਦਰਸ਼ਨ ਸਿੰਘ ਕਾਲਜੋਂ ਮੁੜਦਾ ਮੇਰੀ ਖ਼ਬਰ ਲੈਣ ਮੇਰੇ ਕੋਲ ਆ ਗਿਆ।

ਮੈਂ ਇਕੱਲਾ ਪਿਆ ਸਾਂ, ਤੇ ਪਾਣੀ ਦੇ ਘੁੱਟ ਲਈ ਤੜਪ ਰਿਹਾ ਸਾਂ। ਦਰਸ਼ਨ ਸਿੰਘ ਨੇ ਮੈਨੂੰ ਪਾਣੀ ਪਿਲਾਇਆ। ਪੁੱਛਿਓਸੁ, ਤੁਹਾਡੇ ਕੋਲ ਕੌਣ ਹੈ ? ਕੀ ਦਸਦਾ ? ਦਰਸ਼ਨ ਸਿੰਘ ਦੇ ਆਪਣੇ ਭੈਣ ਭਰਾ ਵੀ ਮੰਜੇ ਉੱਤੇ ਪਏ ਸਨ, ਪਰ ਉਹਨਾਂ ਦੇ ਕੋਲ ਮਾਪੇ ਆਦਿਕ ਹੋਰ ਧਿਰਾਂ ਮੌਜੂਦ ਸਨ। ਦਰਸ਼ਨ ਸਿੰਘ ਉਹਨਾਂ ਲਈ ਦਵਾਈ ਆਦਿਕ ਘਰ ਅਪੜਾ ਕੇ ਮੇਰੇ ਵਾਸਤੇ ਦਵਾਈ ਲਿਆਉਂਦਾ ਸੀ ਤੇ ਦਿਨ ਰਾਤ ਮੇਰੇ ਕੋਲ ਰਹਿੰਦਾ ਸੀ। ਮੈਂ ਬਥੇਰੇ ਤਰਲੇ ਕੀਤੇ ਕਿ ਤੁਸੀ ਮੇਰੇ ਕੋਲ ਨਾ ਆਓ, ਪਰ ਉਸ ਨੇ ਮੇਰੀ ਇਕ ਨਾ ਮੰਨੀ। ਨਿਡਰ ਰਹਿ ਕੇ ਮੇਰੀ ਹਰ ਤਰ੍ਹਾਂ ਦੀ ਸੇਵਾ ਕਰਦਾ ਰਿਹਾ। ਦਿਨ ਰਾਤ ਮੈਨੂੰ ਘੁੱਟਦਾ, ਮਾਲਸ਼ ਆਦਿਕ ਕਰਦਾ ਤੇ ਆਪਣੀ ਹੱਥੀਂ ਮੇਰੇ ਖੰਘਾਰ ਬਾਹਰ ਸੁੱਟਦਾ। ਪੂਰੇ ਪੰਦਰ੍ਹਾਂ ਦਿਨ ਦਰਸ਼ਨ ਸਿੰਘ ਨੇ ਇਹ ਤਪ ਕੀਤਾ ਤੇ ਮੈਂ ਮੌਤ ਦੇ ਮੂੰਹ ਵਿੱਚੋਂ ਨਿਕਲ ਆਇਆ। ਮੈਂ ਕਿਵੇਂ ਨਾ ਆਖਾਂ ਕਿ ਪਾਤਸ਼ਾਹ! ਇਸ ਸੱਜਣ ਨੂੰ ਤੂੰ ਹੀ ਇਤਨੀ ਦਲੇਰੀ ਦੇ ਕੇ ਮੇਰੇ ਕੋਲ ਇਹ ਤਪ ਕਰਨ ਲਈ ਭੇਜਿਆ ਸੀ, ਇਸ ਦੇ ਸਿਰ ਉੱਤੇ ਭੀ ਤੂੰ ਸਦਾ ਆਪਣੀ ਮਿਹਰ ਦਾ ਹੱਥ ਰੱਖੀਂ।

## ਘਰੋਂ ਕੋਈ ਚਿੱਠੀ-ਪੱਤਰ ਨਹੀਂ

ਜਦੋਂ ਮੈਂ ਰਤਾ ਤੁਰਨ-ਫਿਰਨ ਜੋਗਾ ਹੋਇਆ, ਮੈਂ ਘਰ ਚਿੱਠੀ ਪਾਈ ਤੇ ਆਪਣਾ ਸਾਰਾ ਹਾਲ ਲਿਖਿਆ, ਪਰ ਘਰੋਂ ਕੋਈ ਖਤ ਨਾ ਆਵੇ। ਮੈਂ ਇਕ ਲਿਖਿਆ, ਦੂਜਾ ਲਿਖਿਆ, ਫਿਰ ਛਿੱਥਾ ਪੈ ਕੇ ਤੀਜਾ ਲਿਖਿਆ। ਤਦੋਂ ਜਾ ਕੇ ਉੱਤਰ ਆਇਆ। ਮੇਰਾ ਛੋਟਾ ਭਰਾ ਲਾਭ ਸਿੰਘ, ਉਸ ਤੋਂ ਛੋਟੇ ਦੀਵਾਨ ਸਿੰਘ ਦੀ ਵਹੁਟੀ, ਮੇਰੀ ਵਹੁਟੀ—ਇਹ ਸਭ ਬੀਮਾਰ ਪਏ ਸਨ। ਤੇ ਪਏ ਭੀ ਸਨ ਵੱਖ-ਵੱਖ ਥਾਈਂ। ਦੀਵਾਨ ਸਿੰਘ ਦੀ ਵਹੁਟੀ ਆਪਣੇ ਪੇਕੇ ਪਿੰਡ ਭੂਰੇ ਕੇ; ਲਾਭ ਸਿੰਘ, ਚਾਚੇ ਦੇ ਪਿੰਡ ਫੱਤੇਵਾਲੀ ਤੇ ਮੇਰੀ ਵਹੁਟੀ ਸਾਡੇ ਪਿੰਡ ਥਰਪਾਲੀਂ। ਫੱਤੇਵਾਲੀ ਤੇ ਭੂਰੇ ਕੇ, ਤਾਂ ਆਪੋ ਵਿਚ ਅੱਧ ਮੀਲ ਦੀ ਵਿੱਥ ਉੱਤੇ ਸਨ, ਪਰ ਥਰਪਾਲ ਤੋਂ ੧੧ ਮੀਲਾਂ ਉੱਤੇ। ਦੀਵਾਨ ਸਿੰਘ ਤਿੰਨ ਹਫ਼ਤੇ ਰੋਜ਼ ਪੈਂਡਿਆਂ ਵਿਚ ਰਿਹਾ ਤੇ ਸਭਨਾਂ ਨੂੰ ਦਵਾ-ਦਾਰੂ ਅਪੜਾਂਦਾ ਰਿਹਾ। ਤਕੜਾ ਹੱਲਾ ਆਇਆ, ਪਰ ਹੋਇਆ ਖਰਾਵਾਂ ਹੀ। ਰੱਖਣਹਾਰ ਨੇ ਸਭ ਨੂੰ ਮੌਤ ਦੇ ਮੂੰਹੋਂ ਬਚਾ ਲਿਆ।

## ਸੰਨ ੧੯੧੯ ਦੀ ਵੈਸਾਖੀ ਤੇ ਜੱਲ੍ਹਿਆਂ ਵਾਲਾ ਬਾਗ

ਸੰਤ ਤੇਜਾ ਸਿੰਘ ਜੀ ਸੰਨ ੧੯੧੮ ਦੇ ਮਈ ਮਹੀਨੇ ਵਿਚ ਕਾਲਜ ਦੇ ਪ੍ਰਿੰਸੀਪਲ ਬਣ ਕੇ ਆਏ ਸਨ। ਉਹਨਾਂ ਦਾ ਨਿਯਮ ਸੀ ਹਰ ਰੋਜ਼ ਗੁਰਦੁਆਰੇ ਜਾਣਾ। ਸਿੰਘ ਸਭਾ ਦਾ ਗੁਰਦੁਆਰਾ ਘੰਟਾ ਘਰ ਦੇ ਕੋਲ ਸੀ, ਸ਼ਹਿਰੋਂ ਲਹਿੰਦੇ ਪਾਸੇ ਦੀ ਬਾਹੀ ਉੱਤੇ। ਖਾਲਸਾ ਹਾਈ ਸਕੂਲ ਤੋਂ ਇਕ ਮੀਲ ਉੱਤੇ ਸੀ ਇਹ ਗੁਰਦੁਆਰਾ। ਮੈਂ ਸਕੂਲ ਦੇ ਸਾਹਮਣੇ ਦੀ ਆਬਾਦੀ ਵਿਚ ਰਹਿੰਦਾ ਸਾਂ। ਸੰਤ ਜੀ ਦੀ ਪ੍ਰੇਰਨਾ ਨਾਲ ਮੈਂ ਭੀ ਹਰ ਰੋਜ਼ ਉਸ ਗੁਰਦੁਆਰੇ ਵਿਚ ਜਾਣ ਲੱਗ ਪਿਆ।

੧੯੧੯ ਦੀ ਵੈਸਾਖੀ 'ਤੇ ਜੋ ਅੱਤ ਦਾ ਜ਼ੁਲਮ ਕੀਤਾ ਬਦੇਸੀ ਸਰਕਾਰ ਨੇ, ਜੱਲ੍ਹਿਆਂ ਵਾਲੇ ਬਾਗ ਵਿਚ, ਉਸ ਦੀ ਖ਼ਬਰ ਚੁਫੇਰੇ ਖਿੱਲਰ ਗਈ। ਲੋਕਾਂ ਵਿਚ ਬੜਾ ਗ਼ੁੱਸਾ ਸੀ। ਵੈਸਾਖੀ ਤੋਂ ਤੀਜੇ ਦਿਨ ਜਦੋਂ ਗੁਰਦੁਆਰੇ ਵਿੱਚੋਂ ਨਿਕਲੇ, ਤਾਂ ਘੁਸਰ-ਮੁਸਰ ਹੋ ਰਹੀ ਸੀ ਕਿ ਅੱਜ ਗੁਜਰਾਂਵਾਲੇ ਭੀ ਉਸ ਅੱਤ ਦੇ ਵਿਰੁੱਧ ਲੋਕ ਆਪਣਾ ਗ਼ੁੱਸਾ ਪ੍ਰਗਟ ਕਰਨਗੇ।

ਕਾਲਜ ਖੁਲ੍ਹਣ ਉੱਤੇ, ਮੁੰਡੇ ਤੇ ਪ੍ਰੋਫ਼ੈਸਰ ਕਾਲਜ ਵਿਚ ਪਹੁੰਚੇ। ਪਰ ਮੁੰਡੇ ਪੜ੍ਹਨ ਦੇ ਰੌਂ ਵਿਚ ਨਹੀਂ ਸਨ। ਸ਼ਹਿਰੋਂ ਚੜ੍ਹਦੇ ਪਾਸੇ, ਵੱਡੇ ਡਾਕਖ਼ਾਨੇ ਅਤੇ ਰੇਲਵੇ ਸਟੇਸ਼ਨ ਨੂੰ ਅੱਗ ਲਾਈ ਜਾ ਚੁੱਕੀ ਸੀ। ਵਿਦਿਆਰਥੀ ਉਹ ਰੌਲਾ-ਗੌਲਾ ਵੇਖਣਾ ਚਾਹੁੰਦੇ ਸਨ। ਜਮਾਤਾਂ ਛੱਡ ਕੇ ਚਲੇ ਗਏ। ਥੋੜ੍ਹੇ ਹੀ ਚਿਰ ਪਿੱਛੋਂ ਛੇ ਹਵਾਈ ਜਹਾਜ਼ ਆਏ। ਉਹਨਾਂ ਅੰਨ੍ਹੇ ਵਾਹ ਬੰਬ ਸੁੱਟੇ, ਕਈ ਥਾਈਂ। ਖਾਲਸਾ ਹਾਈ ਸਕੂਲ ਦੇ ਬੋਰਡਿੰਗ-ਹਾਊਸ ਉੱਤੇ ਭੀ ਸੁੱਟਿਓ ਨੇ, ਪਰ ਬੰਬ ਇਮਾਰਤ ਦਾ ਨੁਕਸਾਨ ਕਰਨ ਦੇ ਥਾਂ ਉਸ ਥੜ੍ਹੇ ਉੱਤੇ ਹੀ ਪਿਆ, ਜਿਥੇ ਮੁੰਡੇ ਸ਼ਾਮ ਵੇਲੇ 'ਰਹਿਰਾਸ' ਦਾ ਪਾਠ ਕਰਿਆ ਕਰਦੇ ਸਨ।

ਇਹ ਖ਼ਬਰ ਭੀ ਪਿੰਡ ਪਿੰਡ ਜਾ ਪਹੁੰਚੀ। ਉਹਨੀਂ ਦਿਨੀਂ ਮੇਰੀ ਵਹੁਟੀ ਤੇ ਮੇਰੀ ਵਿਧਵਾ ਭੂਆ ਮੇਰੇ ਕੋਲ ਆਏ ਹੋਏ ਸਨ। ਮੇਰਾ ਛੋਟਾ ਭਰਾ ਦੀਵਾਨ ਸਿੰਘ ਪਿੰਡੋਂ ਆ ਕੇ ਉਹਨਾਂ ਨੂੰ ਗੁਜਰਾਂਵਾਲੇ ਤੋਂ ਲੈ ਗਿਆ। ਕਾਲਜ ਵਿਚ ਛੁੱਟੀਆਂ ਹੋ ਗਈਆਂ ਤੇ ਮੈਂ ਭੀ ਇਕ ਮਹੀਨੇ ਵਾਸਤੇ ਪਿੰਡ ਚਲਾ ਗਿਆ।

## ਖ਼ਾਲਸਾ ਮਿਡਲ ਸਕੂਲ, ਕਲਾਸਵਾਲਾ

ਉਸੇ ਸਾਲ ਕਲਾਸਵਾਲੇ ਖ਼ਾਲਸਾ ਮਿਡਲ ਸਕੂਲ ਖੁਲ੍ਹਿਆ। ਜਿਸ ਸੱਜਣ

ਨੇ ਹੈੱਡ-ਮਾਸਟਰ ਬਣਨਾ ਸੀ, ਉਸ ਨੇ ਰਾਮ ਨਗਰ ਜ਼ਿਲਾ ਗੁਜਰਾਂਵਾਲੇ ਤੋਂ ਆਉਣਾ ਸੀ। ਉਸ ਨੇ ਅਜੇ ਮਹੀਨੇ ਕੁ ਤਕ ਅੱਪੜਨਾ ਸੀ। ਮੇਰੇ ਨਾਲ ਕਲਾਸਵਾਲੀਏ ਸਰਦਾਰਾਂ ਦਾ ਪਿਆਰ ਸੀ। ਮੈਂ ਆਪਣੇ ਪਿੰਡ ਟਿਕੇ ਰਹਿਣ ਦੀ ਥਾਂ ਉਹ ਮਹੀਨਾ ਕਲਾਸਵਾਲੇ ਸਕੂਲ ਦਾ ਕੰਮ ਕਰਦਾ ਰਿਹਾ।

## ਸੱਪ ਦੇ ਡੰਗੇ ਦਾ ਨੁਸਖ਼ਾ

ਸਾਡਾ ਇਲਾਕਾ ਕਾਲਰ ਦਾ ਇਲਾਕਾ ਅਖਵਾਂਦਾ ਸੀ। ਕਾਲਰ ਦੇ ਸੱਪ ਬੜੇ ਹੀ ਜ਼ਹਿਰੀ ਗਿਣੇ ਜਾਂਦੇ ਸਨ। ਹਰ ਸਾਲ ਗਰਮੀ ਦੀ ਰੁੱਤੇ ਬੜੀਆਂ ਮੌਤਾਂ ਹੁੰਦੀਆਂ ਸਨ, ਸੱਪਾਂ ਦੇ ਕਾਰਨ।

ਰੱਈਏ ਤਹਿਸੀਲ ਵਿਚ ਇਕ ਤਹਿਸੀਲਦਾਰ ਆਇਆ ਸਰਦਾਰ ਨਰੈਣ ਸਿੰਘ 'ਨਕਈ'। ਉਹਨਾਂ ਦੇ ਖ਼ਾਨਦਾਨ ਵਿਚ ਕਿਸੇ ਮੁਸਲਮਾਨ ਪੀਰ ਕੋਲੋਂ ਸਿੱਖਿਆ ਹੋਇਆ ਸੱਪ ਦਾ ਮੰਤਰ ਆ ਰਿਹਾ ਸੀ। ਸਰਦਾਰ ਨਰੈਣ ਸਿੰਘ ਉਹ ਮੰਤਰ ਜਾਣਦੇ ਸਨ। ਉਨ੍ਹਾਂ ਰੱਈਏ ਆ ਕੇ ਸੱਪ ਦੇ ਡੰਗ ਤੋਂ ਹੋ ਰਹੀਆਂ ਮੌਤਾਂ ਵੱਲੋਂ ਠੱਲ੍ਹ ਪਾ ਦਿੱਤੀ। ਕਈ ਬੰਦਿਆਂ ਨੂੰ ਉਹ ਇਹ ਮੰਤਰ ਸਿਖਾ ਭੀ ਗਏ।

ਸਾਡੇ ਪਿੰਡ ਦੀ ਇਕ ਬ੍ਰਾਹਮਣੀ ਧਨ ਦੇਈ ਭੀ ਉਨ੍ਹਾਂ ਦੇ ਘਰੋਂ ਇਹ ਮੰਤਰ ਸਿੱਖ ਆਈ ਹੋਈ ਸੀ। ਮੈਂ ਤਿੰਨ ਚਾਰ ਸਾਲਾਂ ਤੋਂ ਉਸ ਨੂੰ ਪ੍ਰੇਰਨਾ ਕਰ ਰਿਹਾ ਸਾਂ ਕਿ ਮੈਨੂੰ ਭੀ ਸਿਖਾ ਦੇਵੇ, ਪਰ ਉਹ ਸਦਾ ਟਾਲਦੀ ਆ ਰਹੀ ਸੀ।

ਸੰਨ ੧੯੧੯ ਦੀਆਂ ਗਰਮੀਆਂ ਦੀਆਂ ਛੁੱਟੀਆਂ ਵਿਚ ਮੈਂ ਪਿੰਡ ਸਾਂ। ਮਹੀਨਾ ਸਤੰਬਰ ਵਿਚ ਹਰ ਸਾਲ ਸਾਰੀ ਤਹਿਸੀਲ ਦੇ ਪਟਵਾਰੀ ਤਹਿਸੀਲੇ ਇਕੱਠੇ ਹੋਇਆ ਕਰਦੇ ਸਨ, ਇਕ ਮਹੀਨੇ ਵਾਸਤੇ, ਗਿਰਦਾਵਰੀਆਂ ਆਦਿਕ ਦੇ ਕਾਗ਼ਜ਼ਾਂ ਦੀ ਪੜਤਾਲ ਹੋਈ। ਗਿਰਦਾਵਰ ਕਾਨੂੰਗੋ ਭੀ ਉਹਨਾਂ ਪਟਵਾਰੀਆਂ ਦੇ ਕੋਲ ਰਹਿੰਦਾ ਸੀ। ਓਥੇ ਆਇਆ ਇਕ ਸਰਦਾਰ ਮਨੀ ਸਿੰਘ ਗਿਰਦਾਵਰ ਕਾਨੂੰਗੋ ਮੇਰਾ ਵਾਕਫ਼ ਬਣ ਗਿਆ। ਸਾਡਾ ਭਾਈ ਗੰਗਾ ਸਿੰਘ ਪਟਵਾਰੀ ਭੀ ਓਥੇ ਹੀ ਸੀ। ਅਸੀ ਤਿੰਨੇ ਇਕੱਠੇ ਬੈਠੇ ਸਾਂ। ਸ: ਮਨੀ ਸਿੰਘ ਨੇ ਸ: ਨਰੈਣ ਸਿੰਘ ਤਹਿਸੀਲਦਾਰ ਤੋਂ ਸੱਪ ਦਾ ਮੰਤਰ ਸਿੱਖਿਆ ਹੋਇਆ ਸੀ; ਸਾਨੂੰ ਦੋਹਾਂ ਨੂੰ ਭੀ ਉਸ ਨੇ ਦੱਸ ਦਿੱਤਾ। ਉਹ ਮੰਤਰ ਹੈ—"ਗੌਂਸ ਵੈਂਸ ਹੁਕਮ ਤੇਰਾ ਪੀਰ ਉਸਤਾਦ।"

ਨਿਰਾ ਮੰਤਰ ਕਾਫ਼ੀ ਨਹੀਂ ਹੈ। ਇਸ ਨੂੰ ਵਰਤਣ ਦਾ ਤਰੀਕਾ ਭੀ ਬਹੁਤ ਜ਼ਰੂਰੀ ਹੈ। ਉਸ ਤੋਂ ਬਿਨਾ ਇਹ ਕੰਮ ਨਹੀਂ ਦੇਂਦਾ। ਤਰੀਕਾ ਇਉਂ ਹੈ—ਜਿਸ ਨੂੰ ਸੱਪ ਲੜਿਆ ਹੈ ਉਸ ਨੂੰ ਲਿਟਾ ਦਿਓ। ਮੰਤਰ ਪੜ੍ਹਨ ਵਾਲੇ ਦੀ ਅਤੇ ਬੀਮਾਰ ਦੀ ਨਿਗਾਹ ਮਿਲਦੀ ਰਹੇ। ਸੱਪ ਦੇ ਡੰਗੇ ਨੂੰ ਨੀਂਦਰ ਬਹੁਤ ਆਉਂਦੀ ਹੈ। ਉਸ ਨੂੰ ਮੁੜ ਮੁੜ ਜਗਾ ਕੇ ਮੰਤਰੀ ਆਖਦਾ ਰਹੇ ਕਿ ਮੇਰੀਆਂ ਅੱਖਾਂ ਵੱਲ ਵੇਖਦਾ ਰਹੁ। ਦੂਜਾ ਇਕ ਹੋਰ ਮਨੁੱਖ ਹੱਥ ਵਿਚ ਜੁੱਤੀ ਦਾ ਇਕ ਪੈਰ ਫੜ ਲਏ। ਮਰੀਜ਼ ਦੇ ਸਿਰ ਨੂੰ ਛੁਹਾ ਕੇ ਉਸ ਪਾਸੇ ਵੱਲ ਛੁਹਾਈ ਜਾਏ ਜਿਧਰ ਸੱਪ ਨੇ ਡੰਗਿਆ ਹੈ। ਡੰਗ ਵਾਲੇ ਥਾਂ 'ਤੇ ਅੱਪੜ ਕੇ ਉਹ ਮਨੁੱਖ ਜੁੱਤੀ ਨੂੰ ਦੋ ਤਿੰਨ ਵਾਰੀ ਜ਼ਮੀਨ ਉੱਤੇ ਮਾਰੇ। ਬੱਸ! ਉਹ ਇਹ ਕਰੀ ਜਾਵੇ, ਤੇ ਮੰਤਰੀ ਮੰਤਰ ਪੜ੍ਹਦਾ ਜਾਏ। ਪੰਜ-ਸੱਤ ਵਾਰੀ ਮੂੰਹ ਵਿਚ ਪੜ੍ਹ ਕੇ ਮਰੀਜ਼ ਦੇ ਮੂੰਹ ਵਲ ਫੂਕ ਮਾਰ ਦੇਵੇ। ਮਰੀਜ਼ ਨੂੰ ਇਉਂ ਜਾਪਣ ਲੱਗ ਪਏਗਾ ਕਿ ਉਸ ਦੇ ਸਰੀਰ ਵਿਚ ਕੀੜੀਆਂ ਤੁਰ ਰਹੀਆਂ ਹਨ, ਤੇ ਉਧਰ ਨੂੰ ਜਾ ਰਹੀਆਂ ਹਨ ਜਿਥੇ ਸੱਪ ਨੇ ਡੰਗਿਆ ਹੈ।

ਇਸ ਤਰ੍ਹਾਂ ਆਖ਼ਰ, ਡੰਗ ਦੀ ਪੀੜ ਸਿਰਫ਼ ਡੰਗ ਉਤੇ ਹੀ ਰਹਿ ਜਾਏਗੀ। ਫਿਰ ਬੂਟੀ 'ਇੱਟ-ਸਿੱਟ' ਲੈ ਕੇ ਘੋਟ ਕੇ ਰਤਾ ਕੋਸੀ ਕਰ ਕੇ ਸੱਪ ਦੇ ਡੰਗ ਵਾਲੀ ਥਾਂ ਉਤੇ ਬੰਨ੍ਹ ਦਿਓ। ਇੱਟ-ਸਿੱਟ ਨਾਲ ਉਹ ਛਾਲਾ ਫਿੱਸ ਜਾਏਗਾ। ਦੋ ਚਾਰ ਦਿਨ ਇਹ ਬੂਟੀ ਵਰਤਣੀ ਚਾਹੀਦੀ ਹੈ। ਇਹ ਬੂਟੀ ਛੱਪੜਾਂ ਦੇ ਕੰਢੇ ਆਮ ਉੱਗੀ ਮਿਲਦੀ ਹੈ। ਜ਼ਮੀਨ ਉੱਤੇ ਵਿਛੀ ਹੁੰਦੀ ਹੈ। ਮਰੀਜ਼ ਨੂੰ ਪੀਣ ਲਈ ਦੁੱਧ ਦੇਣਾ ਹੈ, ਘਿਉ ਪਾ ਕੇ।

ਸ਼ਾਮ ਨੂੰ ਪਿੰਡ ਜਾ ਕੇ ਮੈਂ ਧਨ ਦੇਈ ਨੂੰ ਫੇਰ ਪ੍ਰੇਰਨਾ ਕੀਤੀ, "ਚਾਚੀ! ਹੁਣ ਤਾਂ ਸਾਡਾ ਕਾਲਜ ਖੁਲ੍ਹ ਰਿਹਾ ਹੈ ਤੇ ਮੈਂ ਜਾਣ ਵਾਲਾ ਹਾਂ, ਮੈਨੂੰ ਮੰਤਰ ਦੱਸ ਦੇ।" ਉਸ ਨੇ ਆਖ਼ਰ ਦੱਸ ਹੀ ਦਿੱਤਾ। ਮੰਤਰ ਉਹੀ ਸੀ ਜੋ ਮੈਂ ਸਿੱਖ ਕੇ ਆਇਆ ਸਾਂ। ਕਾਲਜ ਖੁਲ੍ਹਣ ਉੱਤੇ ਮੈਂ ਗੁਜਰਾਂਵਾਲੇ ਚਲਾ ਗਿਆ।

## ਸੱਪ ਡੰਗੇ ਦੀ ਘਟਨਾ

ਖ਼ਾਲਸਾ ਹਾਈ ਸਕੂਲ ਦੇ ਇਕ ਲੜਕੇ ਨੂੰ ਇਕ ਐਤਵਾਰ ਦੀ ਸ਼ਾਮ ਵੇਲੇ ਫ਼ੁਟਬਾਲ ਦੀ ਗ੍ਰਾਊਂਡ ਵਿਚੋਂ ਪੈਰ ਦੀ ਅੱਡੀ ਉੱਤੇ ਸੱਪ ਲੜ ਗਿਆ; ਪਰ ਲੜਕੇ ਨੂੰ ਪਤਾ ਨਾ ਲੱਗਾ। ਅਗਲੇ ਦਿਨ ਉਸ ਦੀ ਲੱਤ ਸੌਂਦੀ ਜਾਏ। ਸਕੂਲ ਦੇ

ਡਾਕਟਰ ਨੇ ਸਿਵਲ ਸਰਜਨ ਨੂੰ ਵਿਖਾਇਆ। ਲੜਕੇ ਨੂੰ ਟੀਕੇ ਲਾਏ ਗਏ, ਪਰ ਬਣਿਆ ਕੁੱਝ ਨਾ। ਜ਼ਹਿਰ ਉਤਾਂਹ ਨੂੰ ਚੜ੍ਹਦਾ ਗਿਆ, ਤੇ ਉਸ ਦੀ ਲੱਤ ਮੁਰਦਾ ਜਿਹੀ ਹੁੰਦੀ ਗਈ। ਚੂੰਢੀ ਵਢਿਆਂ ਕੋਈ ਪੀੜ ਨਾ ਹੋਵੇ। ਬੁੱਧਵਾਰ ਮੈਂ ਕਾਲਜ ਜਾ ਰਿਹਾ ਸਾਂ। ਰਸਤੇ ਵਿਚ ਹਿਸਾਬ ਦਾ ਪ੍ਰੋਫ਼ੈਸਰ ਮਿਲ ਪਿਆ, ਅਰਜਨ ਦਾਸ ਐਮ.ਏ.। ਉਸ ਨੂੰ ਦੱਸ ਪਾਈ ਗਈ ਸੀ, ਮੇਰੇ ਬਾਰੇ। ਲੜਕਾ ਉਸ ਦਾ ਰਿਸ਼ਤੇਦਾਰ ਸੀ। ਅਸੀ ਦੋਵੇਂ ਹੋਸਟਲ ਵਿਚ ਗਏ। ਲੜਕੇ ਦੇ ਮਾਪੇ ਭੀ ਪਹੁੰਚੇ ਹੋਏ ਸਨ। ਲੜਕੇ ਨੂੰ ਪਤਾ ਲੱਗਾ ਕਿ ਮੈਂ ਕੋਈ ਮੰਤਰ ਕਰਨ ਆਇਆ ਹਾਂ। ਉਹ ਹੱਸ ਕੇ ਕਹਿਣ ਲੱਗਾ—ਅੱਗੇ ਭੀ ਇਕ ਆਇਆ ਸੀ, ਪਰ ਉਸ ਦੇ ਤੁਰ ਜਾਣ 'ਤੇ ਮੇਰੀ ਲੱਤ ਫੇਰ ਉਸੇ ਤਰ੍ਹਾਂ ਹੋ ਗਈ ਹੈ।

ਮੈਂ ਆਪਣਾ ਨਵਾਂ ਸਿੱਖਿਆ ਮੰਤਰ ਸ਼ੁਰੂ ਕੀਤਾ। ਪ੍ਰੋਫ਼ੈਸਰ ਦੇ ਹੱਥ ਵਿਚ ਜੁੱਤੀ ਦਾ ਇਕ ਪੌਲਾ ਫੜਾਇਆ। ਇਕ ਦੋ ਮਿੰਟ ਹੀ ਹੋਏ ਹੋਣਗੇ ਕਿ ਲੜਕੇ ਨੂੰ ਲੱਤ ਵਿਚ ਕੀੜੀਆਂ ਤੁਰਦੀਆਂ ਮਹਿਸੂਸ ਹੋਣ ਲੱਗ ਪਈਆਂ। ਫਿਰ ਦੋ ਕੁ ਮਿੰਟਾਂ ਪਿੱਛੋਂ ਉਹ ਆਪਣੀ ਲੱਤ ਹਿਲਾਣ ਲੱਗ ਪਿਆ। ਮੇਰੇ ਕਹਿਣ ਉੱਤੇ ਉਹ ਮੰਜੇ ਤੋਂ ਉਤਰ ਕੇ ਤੁਰਨ ਭੀ ਲੱਗ ਪਿਆ।

ਮੈਂ ਕਾਲਜ ਪੜ੍ਹਾ ਕੇ ਫੇਰ ਉਸ ਨੂੰ ਵੇਖਣ ਆਇਆ। ਉਹ ਠੀਕ-ਠਾਕ ਸੀ। ਸ਼ਾਮ ਵੇਲੇ ਮੈਂ ਫੇਰ ਹੋਸਟਲ ਵਿਚ ਗਿਆ, ਉਹ ਫ਼ੁਟਬਾਲ ਖੇਡ ਰਿਹਾ ਸੀ।

## ਨੂੰਹੇਂ ਦਾ ਡੰਗ

ਜਦੋਂ ਮੈਂ ਤੇ ਭਾਈ ਗੰਗਾ ਸਿੰਘ ਨੇ ਸੱਪ ਦਾ ਮੰਤਰ ਸਿੱਖਿਆ, ਤਦੋਂ ਹੀ ਗੰਗਾ ਸਿੰਘ ਜੀ ਨੇ ਮੈਨੂੰ ਨੂੰਹੇਂ ਦਾ ਮੰਤਰ ਵੀ ਦੱਸਿਆ। ਜੰਮੂ ਦੇ ਪਹਾੜੀ ਇਲਾਕੇ ਵਿੱਚੋਂ ਕਿਤੋਂ ਉਹ ਸਿੱਖ ਕੇ ਆਇਆ ਸੀ। ਮੰਤਰ ਸੀ—'ਰਾਮਾ'। ਇਸ ਦੇ ਨਾਲ ਭੀ ਖ਼ਾਸ ਤਰੀਕਾ ਵਰਤਣਾ ਸੀ। ਸੱਪ ਦਾ ਜ਼ਹਿਰ ਲਹੂ ਦੇ ਨਾਲ ਦਿਲ ਤੇ ਸਿਰ ਵੱਲ ਸਹਿਜੇ ਸਹਿਜੇ ਜਾਂਦਾ ਹੈ। ਨੂੰਹੇਂ ਦੀ ਪੀੜ ਛਾਲਾਂ ਮਾਰਦੀ ਜਾਂਦੀ ਹੈ, ਇਕ ਜੋੜ ਤੋਂ ਤੁਰਤ ਦੂਜੇ ਜੋੜ ਵਿਚ। ਜਿਸ ਜੋੜ ਉੱਤੇ ਪਹੁੰਚੀ ਹੋਵੇ, ਮਰੀਜ਼ ਨੇ ਆਪਣਾ ਹੱਥ ਉਸ ਦੇ ਅੱਗੇ ਰੱਖਣਾ ਹੁੰਦਾ ਹੈ। ਮੰਤਰੀ ਇਹ ਮੰਤਰ ਪੜ੍ਹਦਾ ਹੈ, ਤੇ ਆਪਣੇ ਰੁਮਾਲ ਨੂੰ ਵੱਟ ਚਾੜ੍ਹੀ ਜਾਂਦਾ ਹੈ, ਪੰਜ ਸੱਤ ਵਾਰੀ ਪੜ੍ਹ ਕੇ ਮੰਤਰੀ ਰੁਮਾਲ ਨੂੰ ਛੰਡ ਦੇਂਦਾ ਹੈ, ਮਰੀਜ਼ ਨੇ ਉਸੇ ਵੇਲੇ ਆਪਣੇ ਹੱਥ ਨੂੰ ਛੰਡਣਾ ਹੁੰਦਾ

ਹੈ। ਪੀੜ ਤੁਰੰਤ ਪਿਛਲੇ ਜੋੜ 'ਤੇ ਪਰਤ ਆਉਂਦੀ ਹੈ। ਦੋ ਕੁ ਮਿੰਟਾਂ ਵਿਚ ਹੀ ਪੀੜ ਡੰਗ ਉਤੇ ਆ ਅਪੜਦੀ ਹੈ। ਤਦੋਂ ਡੰਗ ਉੱਤੇ ਹਿੰਙ ਘੋਲ ਕੇ ਲਾ ਦੇਈਦੀ ਹੈ, ਤੇ ਮਰੀਜ਼ ਨੂੰ ਠੰਡ ਪੈ ਜਾਂਦੀ ਹੈ।

ਸਾਡੇ ਪਿੰਡ ਇਕ ਮੁੰਡੇ ਨੂੰ ਨੂੰਹਾਂ ਲੜ ਗਿਆ। ਮੈਂ ਬਥੇਰਾ ਮੰਤਰ ਪੜ੍ਹਿਆ, ਪਰ ਕੁਝ ਨਾ ਬਣਿਆ। ਮੈਂ ਸਿਰਫ਼ ਮੰਤਰ ਹੀ ਪੜ੍ਹਦਾ ਸਾਂ, ਤਰੀਕਾ ਮੈਨੂੰ ਯਾਦ ਨਹੀਂ ਸੀ ਰਿਹਾ। ਭਾਈ ਗੰਗਾ ਸਿੰਘ ਨੇ ਫੇਰ ਮੈਨੂੰ ਤਰੀਕੇ ਦਾ ਚੇਤਾ ਕਰਾਇਆ।

ਸਾਡੇ ਘਰ ਦੇ ਗੁਆਂਢ ਇਕ ਝਿਊਰ ਰਹਿੰਦਾ ਸੀ, ਮੱਘਰ। ਉਹ ਨੂੰਹੇਂ ਦਾ ਮੰਤਰ ਜਾਣਦਾ ਸੀ। ਧਰੇਕ ਦੀਆਂ ਟਾਹਣੀਆਂ ਨਾਲ ਹਿਲਾ ਹਿਲਾ ਕੇ ਮੰਤਰ ਪੜ੍ਹਦਾ ਸੀ। ਪਿੰਡੋਂ ਚੜ੍ਹਦੇ ਪਾਸੇ ਦੀ ਇਕ ਅਰੈਣ ਨੂੰ ਤੰਦੂਰ ਵਿੱਚੋਂ ਨੂੰਹਾਂ ਲੜ ਗਿਆ। ਉਸ ਦਾ ਖ਼ਸਮ ਉਸ ਨੂੰ ਚੁੱਕ ਲਿਆਇਆ, ਮੱਘਰ ਝਿਊਰ ਕੋਲ। ਮੈਂ ਤਦੋਂ ਓਥੇ ਹੀ ਸਾਂ। ਮੈਂ ਆਪਣੇ ਵਾਲਾ ਮੰਤਰ ਕੀਤਾ, ਤੇ ਉਹ ਬਿਲਕੁਲ ਠੀਕ ਹੋ ਗਈ। ਹੱਸਦੀ ਹੱਸਦੀ ਆਪਣੇ ਘਰ ਚਲੀ ਗਈ।

ਸੱਪ ਅਤੇ ਨੂੰਹੇਂ ਦੇ ਮੰਤਰ ਮੈਨੂੰ ਪੰਜ ਸੱਤ ਵਾਰੀ ਵਰਤਣ ਦੀ ਲੋੜ ਪਈ ਹੈ, ਤੇ ਮੈਂ ਸਦਾ ਕਾਮਯਾਬ ਹੁੰਦਾ ਰਿਹਾ ਹਾਂ।

## ਪ੍ਰਿੰਸੀਪਲ ਜੋਧ ਸਿੰਘ

ਫ਼ਰਵਰੀ ਸੰਨ ੧੯੨੦ ਵਿਚ ਸਰਦਾਰ ਜੋਧ ਸਿੰਘ ਜੀ ਕਾਲਜ ਦੇ ਪ੍ਰਿੰਸੀਪਲ ਬਣ ਕੇ ਆਏ। ਤਦੋਂ ਮੇਰੀ ਤਨਖ਼ਾਹ ੯੦ ਰੁਪਏ ਹੋ ਚੁਕੀ ਸੀ, ਹਰ ਸਾਲ ੧੦ ਰੁਪਏ ਤਰੱਕੀ ਮਿਲ ਕੇ।

ਸਰਦਾਰ ਜੋਧ ਸਿੰਘ ਜੀ ਨੇ ਆ ਕੇ ਕਾਲਜ ਸਟਾਫ਼ ਦੇ ਗ੍ਰੇਡ ਬਣਾਏ। ਮੇਰਾ ਗ੍ਰੇਡ ਬਣਿਆ ੭੫-੫-੧੨੫; ਮੈਨੂੰ ਬੜੀ ਹੀ ਨਿਰਾਸਤਾ ਹੋਈ। ਸੋਚ ਸੋਚ ਕੇ ਮੈਂ ਫ਼ੈਸਲਾ ਕੀਤਾ ਕਿ ਕਾਲਜ ਛੱਡਦਿਆਂ, ਟਰੇਨਿੰਗ ਕਾਲਜ ਵਿਚ ਇਕ ਸਾਲ ਪੜ੍ਹ ਕੇ ਕਿਸੇ ਸਕੂਲ ਵਿਚ ਅਧਿਆਪਕ ਜਾ ਬਣਾਂ।

ਐਤਵਾਰ ਦਾ ਦਿਨ ਸੀ। ਕਾਲਜ ਦੇ ਸਾਹਮਣੇ ਦੀ ਆਬਾਦੀ ਗੋਬਿੰਦਗੜ੍ਹ ਵਿਚ ਸਰਦਾਰ ਜੀ ਦਾ ਮਕਾਨ ਸੀ। ਮੈਂ ਅਸਤੀਫ਼ਾ ਜਾ ਅੱਗੇ ਰੱਖਿਆ। ਪੁੱਛਣ ਲੱਗੇ, "ਇਹ ਕਿਉਂ ?"

ਮੈਂ ਬੇਨਤੀ ਕੀਤੀ, "ਜੀ, ਇਤਨੇ ਥੋੜੇ ਗ੍ਰੇਡ ਵਿਚ ਗੁਜ਼ਾਰਾ ਨਹੀਂ ਹੋ ਸਕਦਾ।" ਕਹਿਣ ਲੱਗੇ, "ਸੰਸਕ੍ਰਿਤ ਵਾਸਤੇ ਇਸ ਤੋਂ ਵਧੀਕ ਗ੍ਰੇਡ ਬਣਾਇਆ ਭੀ ਨਹੀਂ ਜਾ ਸਕਦਾ।"

ਸਰਦਾਰ ਜੋਧ ਸਿੰਘ ਜੀ ਪਹਿਲਾਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰੋਫ਼ੈਸਰ ਰਹਿ ਚੁੱਕੇ ਸਨ। ਮੈਂ ਪੁੱਛਿਆ, "ਸਰਦਾਰ ਜੀ, ਤੁਸੀਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਕੀ ਪੜ੍ਹਾਉਂਦੇ ਸੀ ?"

ਕਹਿਣ ਲੱਗੇ, "ਧਾਰਮਿਕ।" ਮੈਂ ਫੇਰ ਪੁੱਛਿਆ, "ਤੁਹਾਨੂੰ ਓਥੇ ਕੀ ਗ੍ਰੇਡ ਮਿਲਿਆ ਹੋਇਆ ਸੀ ?"

ਉੱਤਰ ਦਿੱਤੋ ਨੇ, "੧੫੦-੧੫-੩੦੦।"

ਮੈਂ ਅੱਗੋਂ ਅਰਜ਼ ਕੀਤੀ, "ਇਹ ਕਰਤਾਰ ਦੇ ਰੰਗ ਹਨ ਕਿ ਸਰਦਾਰ ਜੋਧ ਸਿੰਘ ਜੀ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਧਾਰਮਿਕ ਪੜ੍ਹਾਉਣ, ਤਾਂ ਉਹਨਾਂ ਨੂੰ '੧੫੦-੧੫-੩੦੦' ਦਾ ਗ੍ਰੇਡ ਮਿਲੇ, ਪਰ ਜੇ ਗਰੀਬ ਸਾਹਿਬ ਸਿੰਘ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਧਾਰਮਿਕ ਪੜ੍ਹਾਏ ਤਾਂ ਉਸ ਨੂੰ ਕੁੱਝ ਭੀ ਨਾ ਮਿਲੇ।"

ਰੁੱਖੇ ਤੇ ਖਰ੍ਹਵੇ ਜਿਹੇ ਸਨ ਮੇਰੇ ਇਹ ਲਫ਼ਜ਼, ਪਰ ਸਰਦਾਰ ਜੋਧ ਸਿੰਘ ਜੀ ਬੜੇ ਠਰ੍ਹੰਮੇ ਵਿਚ ਹੀ ਰਹੇ। ਸਗੋਂ ਮੈਨੂੰ ਉਹਨਾਂ ਦੇ ਚਿਹਰੇ ਤੋਂ ਇਉਂ ਜਾਪਿਆ ਕਿ ਉਹਨਾਂ ਦੇ ਅੰਦਰ ਕੁੱਝ ਪਛਤਾਵਾ ਜਿਹਾ ਹੈ। ਮੈਨੂੰ ਆਖਿਓ ਨੇ, "ਮੈਨੂੰ ਅਫ਼ਸੋਸ ਹੈ ਕਿ ਇਹ ਤਾਂ ਮੈਨੂੰ ਚੇਤੇ ਹੀ ਨਹੀਂ ਆਇਆ, ਪਰ ਅਗਾਂਹ ਵਿਚਾਰ ਤੁਹਾਡੇ ਨਾਲ ਤਾਂ ਹੀ ਹੋ ਸਕਦੀ ਹੈ ਜੇ ਤੁਸੀਂ ਆਪਣਾ ਅਸਤੀਫ਼ਾ ਵਾਪਸ ਲੈ ਲਵੋ।"

ਮੈਂ ਉਹਨਾਂ ਤੋਂ ਆਪਣਾ ਅਸਤੀਫ਼ਾ ਵਾਪਸ ਲੈ ਲਿਆ। ਫੇਰ ਮੈਨੂੰ ਕਹਿਓ ਨੇ, "ਕੀ ਧਾਰਮਿਕ ਵਿਚ ਤੁਹਾਡੀ ਉਤਨੀ ਵਾਕਫ਼ੀਅਤ ਹੈ, ਜਿਤਨੀ ਮੇਰੀ ਹੈ ?"

ਮੈਂ ਆਖਿਆ, "ਜੀ ਨਹੀਂ।"

ਸਰਦਾਰ ਜੀ ਬੋਲੇ, "ਜੇ ਤੁਹਾਨੂੰ ਇਸ ਵੇਲੇ ਮੇਰੇ ਵਾਲਾ ਗ੍ਰੇਡ ਨਾ ਮਿਲ ਸਕੇ, ਤਾਂ ਤੁਹਾਨੂੰ ਕੋਈ ਇਤਰਾਜ਼ ਤਾਂ ਨਹੀਂ ਹੋਵੇਗਾ ?"

ਮੈਂ ਕਿਹਾ, "ਜੀ ਨਹੀਂ, ਪਰ ਮੈਨੂੰ ਕੁਝ ਤਾਂ ਮਿਲਣਾ ਚਾਹੀਦਾ ਹੈ।"

ਦੋ ਮਿੰਟ ਸੋਚ ਕੇ ਮੈਨੂੰ ਆਖਣ ਲੱਗੇ, "ਇਸ ਵੇਲੇ, ਮੈਂ ਤੁਹਾਨੂੰ ੧੨੦-੮-੨੦੦ ਦਾ ਗ੍ਰੇਡ ਦੇ ਦੇਂਦਾ ਹਾਂ। ਜਦੋਂ ਮੈਂ ਵੇਖਾਂਗਾ ਕਿ ਤੁਹਾਡੀ ਇਸ ਮਜ਼ਮੂਨ ਵਿਚ ਮੇਰੇ ਵਰਗੀ ਵਾਕਫ਼ੀਅਤ ਹੋ ਗਈ ਹੈ ਤਾਂ ਤੁਹਾਨੂੰ ਭੀ ਉਹੀ ਗ੍ਰੇਡ ਦਿੱਤਾ ਜਾਏਗਾ ਜੋ ਮੈਨੂੰ ਅੰਮ੍ਰਿਤਸਰ ਮਿਲ ਰਿਹਾ ਸੀ।" ਮੈਂ ਉਹਨਾਂ ਦੀ ਤਜਵੀਜ਼ ਮੰਨ ਲਈ। ਹਫ਼ਤੇ ਕੁ ਪਿੱਛੋਂ ਕਮੇਟੀ ਵਿਚ ਮੇਰਾ ਇਹ ਨਵਾਂ ਗ੍ਰੇਡ ਪਰਵਾਨ ਹੋ ਗਿਆ।

ਅਗਲੇ ਐਤਵਾਰ ਮੈਨੂੰ ਆਪਣੇ ਘਰ ਸੱਦ ਭੇਜਿਓ ਨੇ। ਮੈਨੂੰ ਕਹਿਣ ਲੱਗੇ, "ਗ੍ਰੇਡ ਪਰਵਾਨ ਹੋ ਗਿਆ ਹੈ, ਪਰ ਮੈਂ ਤੁਹਾਨੂੰ ਇਕ ਸਲਾਹ ਦੇਂਦਾ ਹਾਂ ਕਿ ਜੇ ਇਹ ਮਜ਼ਮੂਨ ਪੜ੍ਹਾਉਣ ਲੱਗੇ ਹੋ ਤਾਂ ਨਿਰੀ ਦਿਨ-ਕੱਟੀ ਨਾ ਕਰਨੀ। ਮੈਂ ਰਸਤਾ ਦੱਸਣ ਨੂੰ, ਮਦਦ ਕਰਨ ਨੂੰ ਤਿਆਰ ਹਾਂ, ਮਿਹਨਤ ਕਰਨੀ ਤੁਹਾਡਾ ਕੰਮ ਹੋਵੇਗਾ।" ਇਹ ਆਖ ਕੇ ਉਹਨਾਂ ਆਪਣੀ ਅਲਮਾਰੀ ਖੋਲ੍ਹੀ, ਤੇ ਕਿਤਾਬਾਂ ਕਾਪੀਆਂ ਦਾ ਮੇਰੇ ਅੱਗੇ ਢੇਰ ਲਾ ਦਿੱਤਾ। ਮੈਂ ਉਹ ਸਭ ਕੁਝ ਆਪਣੇ ਘਰ ਲੈ ਆਇਆ, ਤੇ ਉਹਨਾਂ ਦੀ ਅਗਵਾਈ ਵਿਚ ਮਿਹਨਤ ਕਰਨੀ ਸ਼ੁਰੂ ਕਰ ਦਿੱਤੀ।

## ਮਿਹਨਤ

ਸਰਦਾਰ ਜੋਧ ਸਿੰਘ ਜੀ ਨੇ ਹਰ ਰੋਜ਼ ਸਵੇਰੇ ਸਿੰਘ ਸਭਾ ਦੇ ਗੁਰਦੁਆਰੇ ਜਾਣਾ ਸ਼ੁਰੂ ਕਰ ਦਿੱਤਾ ਸੀ। ਮੈਂ ਭੀ ਓਥੇ ਜਾਇਆ ਕਰਦਾ ਸਾਂ। ਉਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਸ਼ੁਰੂ ਕੀਤੀ, ਮੁੱਢ ਤੋਂ ਹੀ। ਮੈਂ ਹਰ ਰੋਜ਼ ਕਾਪੀ ਤੇ ਕਲਮ ਆਪਣੇ ਨਾਲ ਲੈ ਜਾਂਦਾ ਸਾਂ ਤੇ ਆਪਣੀ ਸੂਝ ਅਨੁਸਾਰ ਜ਼ਰੂਰੀ ਗੱਲਾਂ ਲਿਖ ਲਿਆਉਂਦਾ ਸਾਂ। ਸਰਦਾਰ ਜੋਧ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਛੋਟੇ ਆਕਾਰ ਦੀਆਂ ਇੰਟਰਲੀਫ਼ ਕੀਤੀਆਂ ਚਾਰ ਸੰਚੀਆਂ ਰੱਖੀਆਂ ਹੋਈਆਂ ਸਨ। ਮੈਂ ਭੀ ਅੰਮ੍ਰਿਤਸਰ ਤੋਂ ਉਹੋ ਜਿਹੀਆਂ ਸੰਚੀਆਂ ਲੈ ਆਇਆ। ਇਸ ਤਰ੍ਹਾਂ ਦਿਨੇ ਰਾਤ ਉਹਨਾਂ ਦੇ ਪਾਏ ਪੂਰਨਿਆਂ ਅਨੁਸਾਰ ਮਿਹਨਤ ਕਰਨ ਲੱਗ ਪਿਆ।

# ੧੦

## ਵਿਆਕਰਣ ਦੀ ਪਹਿਲੀ ਝਲਕ

ਗੁਰੂ ਤੇਗ ਬਹਾਦਰ ਸਾਹਿਬ ਦਾ ਸ਼ਹੀਦੀ ਦਿਨ ਹਰ ਸਾਲ ਦਸੰਬਰ ਦੇ ਮਹੀਨੇ ਵਿਚ ਆਉਂਦਾ ਹੈ। ਮੈਂ ਜ਼ਿਕਰ ਕਰਨ ਲੱਗਾ ਹਾਂ ਸੰਨ ੧੯੨੦ ਦੇ ਦਸੰਬਰ ਦਾ। ਖ਼ਾਲਸਾ ਹਾਈ ਸਕੂਲ ਗੁਜਰਾਂਵਾਲੇ ਦੇ ਗੁਰਦੁਆਰੇ ਵਿਚ ਹਰ ਸਾਲ ਵਾਂਗ ਅਖੰਡ ਪਾਠ ਰੱਖਿਆ ਗਿਆ। ਪਾਠ ਕਰਨ ਵਾਲਿਆਂ ਵਿਚ ਮੈਂ ਭੀ ਸ਼ਾਮਲ ਸਾਂ। ਸ਼ਾਮ ਵੇਲੇ ਮੇਰੀ ਵਾਰੀ ਸੀ। ਰਹਿਰਾਸ ਦੇ ਪਾਠ ਪਿੱਛੋਂ ਸਾਰੇ ਮੁੰਡੇ ਲੰਗਰ ਵਿਚ ਰੋਟੀ ਖਾ ਰਹੇ ਸਨ। ਮੈਂ ਇਕੱਲਾ ਬੈਠਾ ਪਾਠ ਕਰ ਰਿਹਾ ਸਾਂ। ਇਕ ਦੋ ਸਤਰਾਂ ਦੀ ਵਿੱਥ ਉੱਤੇ ਇੱਕੋ ਹੀ ਲਫ਼ਜ਼ ਤਿੰਨ ਸ਼ਕਲਾਂ ਵਿਚ ਆ ਗਿਆ, ਜਿਵੇਂ ਰਾਮਕਲੀ ਕੀ ਵਾਰ ਮ: ੫, ਪੰਨਾ ੯੬੫ ਉੱਤੇ ਇੱਕੋ ਹੀ ਲਫ਼ਜ਼ 'ਆਹਰ' ਤਿੰਨ ਸ਼ਕਲਾਂ ਵਿਚ ਹੈ:

**ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥**

ਉਹ ਲਫ਼ਜ਼ ਹੁਣ ਮੈਨੂੰ ਚੇਤੇ ਨਹੀਂ ਰਿਹਾ। ਏਧਰ ਧਿਆਨ ਪੈਂਦਿਆਂ ਹੀ ਮੇਰੀ ਸੁਰਤਿ ਇਸ ਸੋਚ ਵਿਚ ਡੁੱਬ ਗਈ ਕਿ ਇੱਕੋ ਲਫ਼ਜ਼ ਦੀਆਂ ਤਿੰਨ ਵੱਖ ਵੱਖ ਸ਼ਕਲਾਂ ਕਿਉਂ ਹਨ? ਜੀਭ ਨਾਲ ਪਾਠ ਤਾਂ ਕਰੀ ਗਿਆ, ਪਰ ਸੁਰਤਿ ਉੱਥੇ ਹੀ ਰਹੀ। ਵਾਰੀ ਮੁੱਕਣ ਤੋਂ ਪਹਿਲਾਂ ਹੀ ਮੈਨੂੰ ਇਉਂ ਜਾਪਣ ਲੱਗ ਪਿਆ, ਕਿ ਇਹ ਗੁੰਝਲ ਕੁੱਝ ਹੱਲ ਹੋ ਗਈ ਹੈ।

ਪਾਠ ਦੀ ਵਾਰੀ ਮੁਕਾ ਕੇ ਮੈਂ ਆਪਣੇ ਘਰ ਗਿਆ। ਸਕੂਲ ਦੇ ਸਾਹਮਣੇ ਹੀ ਕੰਵਰਗੜ੍ਹ ਦੀ ਆਬਾਦੀ ਵਿਚ ਮੈਂ ਰਹਿੰਦਾ ਸਾਂ। ਰੋਟੀ ਖਾਣੀ ਭੁੱਲ ਚੁੱਕੀ

ਸੀ। ਘਰ ਜਾਂਦਿਆਂ ਹੀ ਮੈਂ ਫੇਰ ਆਪਣੀ ਸੰਚੀ ਲੈ ਕੇ ਬਹਿ ਗਿਆ। ਮੈਨੂੰ ਵਿਆਕਰਣ ਦਾ ਇਕ ਨਿਯਮ ਲੱਭ ਪਿਆ। ਸੰਨ ੧੯੨੦ ਦੇ ਦਸੰਬਰ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਗੁਰਪੁਰਬ ਦੇ ਸਮੇਂ ਮੈਨੂੰ ਇਸ ਦਾਤ ਦੀ ਪ੍ਰਾਪਤੀ ਦਾ ਮੁੱਢ ਬੱਝਿਆ।

ਮੈਂ ਜ਼ਬਾਨੀ ਯਾਦ ਕਰਨ ਲਈ ਚੋਣਵੇਂ ਸ਼ਬਦ ਇਕ ਕਾਪੀ ਵਿਚ ਲਿਖਦਾ ਆ ਰਿਹਾ ਸਾਂ, ਪਰ ਲਿਖਣ ਵੇਲੇ ਲਗਾਂ-ਮਾਤਰਾਂ ਛੱਡ ਦਿਆ ਕਰਦਾ ਸਾਂ। ਮੈਨੂੰ ਇਹ ਬੇਲੋੜੀਆਂ ਜਾਪਿਆ ਕਰਦੀਆਂ ਸਨ। ਅੱਜ ਨੀਂਦਰ ਖੁਲ੍ਹ ਗਈ। ਉਸੇ ਹੀ ਕਾਪੀ ਵਿਚ ਅਗਾਂਹ, ਚੋਣਵੇਂ ਸ਼ਬਦ ਠੀਕ ਲਗਾਂ-ਮਾਤਰਾਂ ਅਨੁਸਾਰ ਲਿਖਣ ਲੱਗ ਪਿਆ। ਉਹ ਕਾਪੀ ਮੈਂ ਕਈ ਸਾਲ ਸਾਂਭੀ ਰੱਖੀ, ਭਾਵੇਂ ਹੁਣ ਗਵਾਚ ਚੁੱਕੀ ਹੈ।

## ਟਾਲਸਟਾਇ ਦਾ ਇਕ ਲੇਖ

ਮੇਰੀ ਲਗਨ ਤੇ ਮਿਹਨਤ ਵੇਖ ਕੇ ਸਰਦਾਰ ਜੋਧ ਸਿੰਘ ਜੀ ਮੇਰੇ ਉੱਤੇ ਖ਼ੁਸ਼ ਸਨ। ਇਕ ਦਿਨ ਉਨ੍ਹਾਂ ਮੈਨੂੰ ਟਾਲਸਟਾਇ ਦੇ ਲੇਖਾਂ ਦੀ ਕਿਤਾਬ ਦਿੱਤੀ। ਕਹਿਣ ਲੱਗੇ—ਇਸ ਵਿਚੋਂ ਲੇਖ Religion & Morality (ਰਿਲਿਜਨ ਐਂਡ ਮੋਰੈਲਿਟੀ) ਧਿਆਨ ਨਾਲ ਪੜ੍ਹੀਂ। ਮੈਂ ਉਹ ਸਾਰਾ ਲੇਖ ਬੜੇ ਗਹੁ ਨਾਲ ਪੜ੍ਹਿਆ। ਮੈਨੂੰ ਬੜਾ ਚੰਗਾ ਲੱਗਾ। ਸਰਦਾਰ ਜੀ ਨੇ ਮੈਨੂੰ ਕਿਹਾ—ਹੁਣ ਇਸ ਲੇਖ ਨੂੰ ਪੰਜਾਬੀ ਬੋਲੀ ਵਿਚ ਗੁਰਮਤਿ ਅਨੁਸਾਰ ਲਿਖ। ਦੋ ਤ੍ਰਿੰਨ ਹਫ਼ਤਿਆਂ ਵਿਚ ਮੈਂ ਇਹ ਕੰਮ ਮੁਕਾਇਆ। ਤਦੋਂ ਸੰਨ ੧੯੨੧ ਚੜ੍ਹ ਪਿਆ ਹੋਇਆ ਸੀ। ਮੈਥੋਂ ਸਾਰਾ ਲੇਖ ਸੁਣਿਓ ਨੇ। ਉਹਨਾਂ ਦੇ ਪਾਸ ਹੀ ਬੈਠੇ ਸਨ ਉਹਨਾਂ ਦੇ ਇਕ ਮਿੱਤਰ ਬਾਬਾ ਤੇਜਾ ਸਿੰਘ ਜੀ ਏ. ਟੀ. ਐਸ. । ਦੋਹਾਂ ਨੇ ਪਸੰਦ ਕੀਤਾ। ਸਰਦਾਰ ਜੋਧ ਸਿੰਘ ਜੀ ਨੇ ਆਖਿਆ, "ਜੇ ਤੂੰ ਇਸ ਰਾਹ ਪਿਆ ਰਿਹਾ, ਤਾਂ ਕਿਸੇ ਦਿਨ ਗੁਰਮਤਿ ਦਾ ਚੰਗਾ ਲਿਖਾਰੀ ਬਣ ਜਾਏਂਗਾ।"

ਬਜ਼ੁਰਗਾਂ ਦੀਆਂ ਅਸੀਸਾਂ ਮਦਦ ਕਰ ਹੀ ਦਿਆ ਕਰਦੀਆਂ ਹਨ।

ਮੈਂ ਉਸ ਲੇਖ ਦਾ ਸਿਰਲੇਖ ਰੱਖਿਆ ਸੀ 'ਧਰਮ ਤੇ ਸਦਾਚਾਰ'। ਹੁਣ ਉਹ ਲੇਖ ਮੇਰੀ ਇਕ ਪੁਸਤਕ ਵਿਚ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਅੱਪੜਿਆ ਹੋਇਆ ਹੈ, ਪੁਸਤਕ ਦਾ ਨਾਮ ਹੀ ਹੈ *ਧਰਮ ਤੇ ਸਦਾਚਾਰ* ।

## ਨਨਕਾਣਾ ਸਾਹਿਬ ਦਾ ਸਾਕਾ

ਨਵਾਂ-ਜੰਮਦਾ ਬੂਟਾ ਬੜਾ ਕੋਮਲ ਹੁੰਦਾ ਹੈ, ਪਰ ਜਿਉਂ ਜਿਉਂ ਇਹ ਵੱਡਾ ਹੁੰਦਾ ਜਾਂਦਾ ਹੈ, ਤਿਉਂ ਤਿਉਂ ਕੋਮਲਤਾ ਦੇ ਥਾਂ ਇਸ ਵਿਚ ਕਠੋਰਤਾ ਵਧਦੀ ਜਾਂਦੀ ਹੈ। ਇਹੀ ਹਾਲ ਹੈ ਇਨਸਾਨੀ ਮਨ ਦਾ। ਜਦੋਂ ਸਤਿਗੁਰੂ ਜੀ ਦੇ ਵੇਲੇ ਅਤੇ ਉਹਨਾਂ ਤੋਂ ਪਿੱਛੋਂ ਸਤਿਸੰਗ ਵਾਸਤੇ ਗੁਰਦੁਆਰੇ ਬਣਦੇ ਗਏ, ਉਹਨਾਂ ਵਿਚ ਯੋਗ ਮਨੁੱਖ ਸੇਵਾ ਕਰਨ ਲਈ ਬਿਠਾਏ ਗਏ, ਪਰ ਅਗਾਂਹ, ਕਈ ਥਾਈਂ, ਕਈ ਸੇਵਕਾਂ ਦਾ ਆਚਰਣ ਚੰਗਾ ਨਾ ਰਿਹਾ। ਮਾਇਆ ਮਨੁੱਖ ਦੇ ਮਨ ਨੂੰ ਭਰਮਾ ਹੀ ਲਿਆ ਕਰਦੀ ਹੈ।

ਸਹਿਜੇ ਸਹਿਜੇ ਸਿੱਖ ਸੰਗਤਾਂ ਵਿਚ ਅਜਿਹੇ ਨੀਵੇਂ ਆਚਰਣ ਵਾਲੇ ਸੇਵਕਾਂ ਦੇ ਵਿਰੁੱਧ ਰੋਸ ਬਣਨ ਲੱਗ ਪਿਆ। ਸੰਨ ੧੯੨੦ ਵਿਚ ਤਾਂ ਅੰਦੋਲਨ ਇਤਨਾ ਵਧਿਆ ਕਿ ਕਈ ਜ਼ਿਲਿਆਂ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਬਣ ਗਈਆਂ। ਕਈ ਗੁਰਦੁਆਰਿਆਂ ਦੇ ਸੇਵਕਾਂ ਨੇ ਇਹਨਾਂ ਕਮੇਟੀਆਂ ਦੇ ਅਧੀਨ ਰਹਿ ਕੇ ਸੇਵਾ ਕਰਨੀ ਮੰਨ ਲਈ। ਇਸੇ ਸਾਲ ਦੇ ਅਕਤੂਬਰ-ਨਵੰਬਰ ਵਿਚ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ, ਜਿਸ ਦਾ ਕੇਂਦਰੀ ਦਫ਼ਤਰ ਅੰਮ੍ਰਿਤਸਰ ਬਣਾਇਆ ਗਿਆ। ਗੁਰਦੁਆਰਾ 'ਬਾਬੇ ਦੀ ਬੇਰ' ਜ਼ਿਲਾ ਸਿਆਲਕੋਟ ਦਾ ਪ੍ਰਬੰਧ ਸਥਾਨਕ ਕਮੇਟੀ ਨੇ ਆਪਣੇ ਹੱਥ ਵਿਚ ਲੈ ਲਿਆ। ਮੈਂ ਜ਼ਿਲਾ ਸਿਆਲਕੋਟ ਦੇ ਰਹਿਣ ਵਾਲਾ ਸਾਂ। ਉਸ ਕਮੇਟੀ ਵਿਚ ਮੈਨੂੰ ਭੀ ਮੈਂਬਰ ਬਣਾ ਲਿਆ ਗਿਆ। ਜ਼ਿਲਾ ਗੁਜਰਾਂਵਾਲੇ ਦੀ ਭੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਈ ਗਈ। ਮੈਂ ਤਦੋਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਪ੍ਰੋਫ਼ੈਸਰ ਸਾਂ, ਇਸ ਲਈ ਉਸ ਕਮੇਟੀ ਦਾ ਮੈਂਬਰ ਭੀ ਬਣਾਇਆ ਗਿਆ। ਗੁਰਦੁਆਰਾ ਰੋੜੀ ਸਾਹਿਬ ਐਮਨਾਬਾਦ ਦਾ ਪ੍ਰਬੰਧ ਇਸ ਕਮੇਟੀ ਨੇ ਸੰਭਾਲ ਲਿਆ।

੨੦ ਫ਼ਰਵਰੀ, ੧੯੨੧ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ਸੀ। ਪ੍ਰਿੰਸੀਪਲ ਜੋਧ ਸਿੰਘ ਜੀ ਉਸ ਦੇ ਮੈਂਬਰ ਸਨ। ਉਹ ਸਮਾਗਮ ਵਿਚ ਸ਼ਾਮਲ ਹੋਣ ਲਈ ਗਏ ਹੋਏ ਸਨ।

ਦਿਨ ਦੇ ਦਸ ਵਜੇ ਦੇ ਕਰੀਬ, ਅਚਨਚੇਤ, ਨਨਕਾਣੇ ਸਾਹਿਬ ਤੋਂ

ਸਰਦਾਰ ਉੱਤਮ ਸਿੰਘ ਜੀ ਮਿਲ-ਮਾਲਕ ਵੱਲੋਂ ਤਾਰ ਆ ਗਈ ਕਮੇਟੀ ਦੇ ਨਾਮ, ਕਿ ਨਨਕਾਣੇ ਸਾਹਿਬ ਦਾ ਮਹੰਤ ਬੜੀ ਬੇ-ਰਹਿਮੀ ਨਾਲ ਅਕਾਲੀਆਂ ਦੇ ਇਕ ਜੱਥੇ ਨੂੰ ਜਾਨੋਂ ਮਾਰ ਕੇ ਮੁਕਾਈ ਜਾ ਰਿਹਾ ਹੈ। ਦੋ ਕੁ ਘੰਟਿਆਂ ਪਿੱਛੋਂ ਫੇਰ ਇਸੇ ਕਿਸਮ ਦੀ ਇਕ ਹੋਰ ਤਾਰ ਆ ਗਈ। ਸਾਰੇ ਸ਼ਹਿਰ ਗੁਜਰਾਂਵਾਲੇ ਦੇ ਘਰ ਘਰ ਵਿਚ ਇਹ ਖ਼ਬਰ ਖਿੱਲਰ ਗਈ। ਫੇਰ ਇਕ ਤੀਜੀ ਤਾਰ ਸ਼੍ਰੋਮਣੀ ਕਮੇਟੀ ਵੱਲੋਂ ਆ ਗਈ ਕਿ ਸਾਰੇ ਸਿੱਖ ਕਮੇਟੀ ਦਾ ਫ਼ੈਸਲਾ ਸੁਣਨ ਲਈ ਸ਼ਾਮ ਵੇਲੇ ਸਿੰਘ ਸਭਾ ਦੇ ਗੁਰਦੁਆਰੇ ਵਿਚ ਇਕੱਠੇ ਹੋ ਜਾਣ।

ਸ਼੍ਰੋਮਣੀ ਕਮੇਟੀ ਵੱਲੋਂ ਸਰਦਾਰ ਜੋਧ ਸਿੰਘ ਜੀ ਸੁਨੇਹਾ ਲੈ ਕੇ ਆਏ। ਉਹ ਸਟੇਸ਼ਨ ਤੋਂ ਸਿੱਧੇ ਗੁਰਦੁਆਰੇ ਪਹੁੰਚੇ। ਥੋੜੇ ਹੀ ਲਫ਼ਜ਼ਾਂ ਵਿਚ ਮਹੰਤ ਦੇ ਅਤਿਆਚਾਰਾਂ ਦੀ ਲੂੰ-ਕੰਡੇ ਖੜੇ ਕਰਨ ਵਾਲੀ ਜ਼ੁਲਮ ਦੀ ਕਹਾਣੀ ਸੁਣਾ ਕੇ ਉਹਨਾਂ ਕਮੇਟੀ ਵੱਲੋਂ ਆਖਿਆ, "ਸਭ ਸਿੰਘ ਨਨਕਾਣੇ ਸਾਹਿਬ ਪਹੁੰਚਣ। ਹੋ ਸਕਦਾ ਹੈ ਕਿ ਸਰਕਾਰ ਵੱਲੋਂ ਗੱਡੀਆਂ ਬੰਦ ਹੋ ਜਾਣ, ਫੇਰ ਭੀ ਪਹੁੰਚਣਾ ਜ਼ਰੂਰ ਹੈ।"

ਬੱਸ! ਘਰੋ-ਘਰੀ ਜਾ ਕੇ, ਤਿਆਰ ਹੋ ਕੇ ਅਨੇਕਾਂ ਸਿੰਘ ਲਾਰੀਆਂ ਦੇ ਅੱਡੇ ਉੱਤੇ ਪਹੁੰਚੇ, ਪਰ ਸ਼ਾਇਦ ਅੰਦਰੋ-ਅੰਦਰ ਤਾਰ ਹਿੱਲ ਚੁੱਕੀ ਹੋਈ ਸੀ। ਲਾਰੀਆਂ ਵਾਲੇ ਸਾਨੂੰ ਏਧਰ-ਉਧਰ ਖ਼ੁਆਰ ਹੀ ਕਰਦੇ ਫਿਰੇ, ਤੇ ਵਕਤ ਟਾਲਦੇ ਰਹੇ। ਕਈ ਘੰਟੇ ਇਉਂ ਬੀਤ ਗਏ। ਆਖ਼ਰ ਵਜ਼ੀਰਾਬਾਦ ਵੱਲੋਂ ਲਾਹੌਰ ਨੂੰ ਜਾਣ ਵਾਲੀ ਗੱਡੀ ਆ ਗਈ। ਅਸੀ ਉਸ ਵਿਚ ਚੜ੍ਹ ਕੇ ਸੂਰਜ ਚੜ੍ਹਨ ਤੋਂ ਪਹਿਲਾਂ ਲਾਹੌਰ ਸਟੇਸ਼ਨ ਉੱਤੇ ਅੱਪੜੇ। ਉਸ ਵੇਲੇ ਅਸਾਂ ਵੇਖੀ ਉਹ ਗੱਡੀ, ਜਿਸ ਵਿਚ ਨਨਕਾਣਾ ਸਾਹਿਬ ਤੋਂ ਮਹੰਤ ਅਤੇ ਉਸ ਦੇ ਸਾਥੀ ਸਾਧੂਆਂ ਨੂੰ ਗ੍ਰਿਫ਼ਤਾਰ ਕਰਕੇ ਲਿਆਂਦਾ ਗਿਆ ਸੀ।

ਨਨਕਾਣੇ ਸਾਹਿਬ ਨੂੰ ਗੱਡੀ ਜਾਣ ਵਾਲੀ ਸੀ। ਅੰਮ੍ਰਿਤਸਰ ਵੱਲੋਂ ਭੀ ਅਨੇਕਾਂ ਸਿੰਘ ਜਾ ਪਹੁੰਚੇ। ਅਸੀ ਸਭ ਗੱਡੀ ਵਿਚ ਚੜ੍ਹ ਬੈਠੇ। ਪਰ ਗੱਡੀ 'ਚੀਚੋ ਕੀ ਮੱਲੀਆਂ' ਸਟੇਸ਼ਨ ਤੋਂ ਜਿਉਂ ਤੇਜ਼ ਚਾਲੇ ਚੱਲੀ, ਨਨਕਾਣਾ ਸਾਹਿਬ ਲੰਘ ਕੇ ਅਗਾਂਹ ਚੌਥੇ ਸਟੇਸ਼ਨ, 'ਜੜ੍ਹਾਂ ਵਾਲੇ' ਜਾ ਖਲੋਤੀ। ਸਰਕਾਰ ਨੂੰ ਕੋਸਦੇ ਸਾਰੇ ਸਿੰਘ ਓਥੇ ਉਤਰ ਬੈਠੇ। ਬਾਹਰ ਸਿਰਫ਼ ਤਿੰਨ ਲਾਰੀਆਂ ਖੜੀਆਂ ਸਨ। ਸਿੰਘਾਂ ਦੀ ਗਿਣਤੀ ਬਹੁਤ ਹੀ ਜ਼ਿਆਦਾ ਸੀ। ਜੱਥੇਦਾਰਾਂ ਨੇ ਆਪੋ ਆਪਣੇ ਜੱਥੇ ਵਿੱਚੋਂ

ਚੋਣ ਕਰ ਕੇ ਲੋੜ ਅਨੁਸਾਰ ਸਿੰਘ ਲਾਰੀਆਂ ਵਿਚ ਬਿਠਾ ਦਿੱਤੇ। ਇਸ ਤਰ੍ਹਾਂ ਮੈਨੂੰ ਭੀ ਲਾਰੀ ਵਿਚ ਥਾਂ ਮਿਲ ਗਈ।

ਨਹਿਰੇ ਨਹਿਰ ਲਾਰੀਆਂ ਨਨਕਾਣੇ ਸਾਹਿਬ ਨੂੰ ਚੱਲ ਪਈਆਂ। ਰਾਤ ਪੈ ਚੁੱਕੀ ਸੀ। ਇਕ ਥਾਂ ਅੱਪੜ ਕੇ ਸਾਨੂੰ ਉਤਾਰ ਦਿੱਤਾ ਗਿਆ। ਓਥੋਂ ਨਨਕਾਣਾ ਸਾਹਿਬ ਤਿੰਨ ਕੁ ਮੀਲ ਸੀ। ਸਭ ਤੁਰਦੇ ਚੱਲ ਪਏ। ਜਾਂਦਿਆਂ ਨੂੰ ਪਤਾ ਲੱਗਾ ਕਿ ਸਰਕਾਰ ਨੇ ਗੁਰਦੁਆਰੇ ਦਾ ਪ੍ਰਬੰਧ ਇਕ ਕਮੇਟੀ ਦੇ ਹਵਾਲੇ ਕਰ ਦਿੱਤਾ ਸੀ, ਤੇ ਚਾਬੀਆਂ ਸਿੰਘਾਂ ਦੇ ਹਵਾਲੇ ਕਰ ਦਿੱਤੀਆਂ ਸਨ। ਰੇਲਵੇ ਲਾਈਨ ਤੋਂ ਪਾਰਲੇ ਪਾਸੇ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ ਖੜੇ ਸਨ। ਸੁਣਾ ਦਿੱਤਾ ਗਿਆ ਕਿ ਗੁਰਦੁਆਰੇ ਦੇ ਦਰਸ਼ਨ ਸਵੇਰੇ ਕਰਾਏ ਜਾਣਗੇ। ਪ੍ਰਬੰਧ ਵਾਸਤੇ ਜੱਥੇਦਾਰਾਂ ਨੇ ਸਿੰਘਾਂ ਦੀਆਂ ਡਿਊਟੀਆਂ ਲਾ ਦਿੱਤੀਆਂ।

ਉਸ ਦਿਨ ਗੁਰੂ ਹਰਿ ਰਾਇ ਸਾਹਿਬ ਦਾ ਜਨਮ ਦਿਨ ਸੀ, ਮਾਘ ਸੁਦੀ ੧੩।

## ਗੁਰਦੁਆਰੇ ਦੇ ਦਰਸ਼ਨ

ਅਗਲੇ ਦਿਨ, ੨੧ ਫ਼ਰਵਰੀ ਨੂੰ ਗੁਰਦੁਆਰੇ ਦੇ ਅੰਦਰ ਵਰਤਿਆ ਭਾਣਾ ਵਿਖਾਇਆ ਜਾਣਾ ਸੀ। ਗੁਰਦੁਆਰੇ ਦੇ ਦੱਖਣੀ ਫਾਟਕ ਤੋਂ ਪੰਜ ਪੰਜ ਆਦਮੀ ਅੰਦਰ ਲੰਘਾਏ ਜਾਂਦੇ ਸਨ, ਜੋ ਚੜ੍ਹਦੇ ਦੇ ਫਾਟਕ ਰਸਤੇ ਬਾਹਰ ਨਿਕਲਦੇ ਸਨ। ਫਾਟਕ ਲੰਘਦਿਆਂ ਹੀ ਜੋ ਕੁੱਝ ਵੇਖਿਆ, ਉਸ ਨੂੰ ਲਿਖਣ ਲੱਗੀ ਕਲਮ ਕੰਬਦੀ ਹੈ।

ਸਾਰੇ ਬੋ ਹੀ ਬੋ। ਗੁਰਦੁਆਰੇ ਦੇ ਪਹਾੜ ਵਾਲੇ ਪਾਸੇ ਅੱਧ-ਸੜੀਆਂ ਲਾਸ਼ਾਂ ਦੇ ਢੇਰਾਂ ਦੇ ਢੇਰ ਲੱਗੇ ਪਏ ਸਨ। ਮਣਾਂ ਮੂੰਹੀਂ ਬਲਦੀਆਂ ਲੱਕੜਾਂ ਦੇ ਕੋਲ ਮਿੱਟੀ ਦੇ ਤੇਲ ਦੇ ਕਈ ਖ਼ਾਲੀ ਪੀਪੇ ਪਏ ਸਨ। ਮਨੁੱਖਾਂ ਦੀਆਂ ਅੱਧ-ਸੜੀਆਂ ਲੱਤਾਂ ਬਾਹਾਂ ਏਧਰ ਉਧਰ ਖਿੱਲਰੀਆਂ ਪਈਆਂ ਸਨ। ਇਤਨੀ ਬੋ ਸੀ ਕਿ ਓਥੇ ਖਲੋਤਾ ਨਹੀਂ ਸੀ ਜਾਂਦਾ। ਗੁਰਦੁਆਰੇ ਦੀ ਪਹਾੜ ਵਾਲੇ ਪਾਸੇ ਦੀ ਪਰਕਰਮਾ ਵਿਚ ਇਕ ਸਾਧ ਅਤੇ ਦੋ ਅਕਾਲੀਆਂ ਦੀਆਂ ਲਾਸ਼ਾਂ ਸਾਬਤ ਪਈਆਂ ਸਨ। ਜਾਪਦਾ ਇਉਂ ਸੀ ਕਿ ਜੇ ਨਿਰਦਈ ਮਹੰਤ ਅਤੇ ਉਸ ਦੇ ਚੇਲਿਆਂ ਨੂੰ ਮੌਕਾ ਮਿਲ ਜਾਂਦਾ, ਤਾਂ ਲੱਕੜਾਂ ਦੇ ਢੇਰਾਂ ਉੱਤੇ ਪਈਆਂ ਲਾਸ਼ਾਂ ਦਾ ਤਾਂ ਖੁਰਾ-ਖੋਜ ਮਿਟਾ ਦਿੱਤਾ

ਜਾਣਾ ਸੀ, ਬਾਕੀ ਕੇਵਲ ਇਹ ਤਿੰਨ ਲਾਸ਼ਾਂ ਰੱਖੀਆਂ ਜਾਣੀਆਂ ਸਨ, ਇਹ ਦੱਸਣ ਲਈ ਕਿ ਇਕ ਸਾਧ ਤੇ ਦੋ ਅਕਾਲੀ ਆਪੋ-ਵਿੱਚੀ ਲੜ ਕੇ ਮਾਰੇ ਗਏ ਸਨ। ਰੱਬ ਜਾਣੇ, ਉਹਨਾਂ ਕੀ ਕੁੱਝ ਕੁਫ਼ਰ ਸੋਚ ਰੱਖਿਆ ਸੀ ?

ਇਹ ਕਤਲ-ਗਾਹ ਵੇਖ ਕੇ ਮੇਰੀਆਂ ਭੁੱਬਾਂ ਨਿਕਲ ਗਈਆਂ, ਰੋਣ ਠਲ੍ਹਿਆ ਨਾ ਜਾਵੇ। ਸਾਧ ਸੰਤ ਅਖਵਾਂਦੇ ਬੰਦਿਆਂ ਨੇ ਸਰਬ-ਵਿਆਪਕ ਰੱਬ ਦੇ ਅਨੇਕਾਂ ਘਰ ਬੇਰਹਿਮੀ ਨਾਲ ਢਾਹ ਕੇ ਪਲ ਵਿਚ ਢੇਰੀ ਕਰ ਦਿੱਤੇ ਸਨ।

ਏਥੋਂ ਮੈਂ ਪਰਤਿਆ, ਗੁਰਦੁਆਰੇ ਦੇ ਅੰਦਰ ਵੱਲ। ਭਾਈ ਹੀਰਾ ਸਿੰਘ ਜੀ ਰਾਗੀ ਉਸ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਨ, ਜਿਸ ਵਿਚ ਸਾਧਾਂ ਦੀਆਂ ਬੰਦੂਕਾਂ ਦੀਆਂ ਪੰਜ ਸੱਤ ਗੋਲੀਆਂ ਜਾ ਵੱਜੀਆਂ ਸਨ। ਭਾਈ ਸਾਹਿਬ ਮੈਨੂੰ ਵੇਖ ਕੇ ਕਹਿਣ ਲੱਗੇ, "ਭਾਈ ਸਾਹਿਬ ਸਿੰਘ! ਵੇਖੋ! ਸਤਿਗੁਰੂ ਜੀ ਦੀ ਛਾਤੀ ਵਿਚ ਗੋਲੀਆਂ ਵੱਜੀਆਂ ਪਈਆਂ ਹਨ।" ਇਹ ਆਖ ਕੇ ਉਹ ਜ਼ਾਰ ਜ਼ਾਰ ਰੋ ਪਏ।

ਚੜ੍ਹਦੇ ਪਾਸੇ ਦੇ ਫਾਟਕ ਵਾਲੇ ਰਸਤੇ ਵਾਪਸ ਜਾਣਾ ਸੀ, ਓਥੇ ਕਈ ਬੰਦਿਆਂ ਦੇ ਸਰੀਰ ਕੀਮਾ ਕੀਤੇ ਪਏ ਸਨ। ਰੱਬ ਜਾਣੇ! ਕਿਉਂ ? ਸਾਰੀ ਪਰਕਰਮਾ ਵਿਚ ਲਹੂ-ਭਰੇ ਕੇਸ ਧਰਤੀ ਉੱਤੇ ਜੁੜੇ ਪਏ ਸਨ। ਗੋਲੀਆਂ ਨਾਲ ਜ਼ਖ਼ਮੀ ਹੋਏ ਜੀਉਂਦੇ ਸਿੰਘਾਂ ਨੂੰ ਧੂਹ ਧੂਹ ਕੇ ਲੱਕੜਾਂ ਦੇ ਬਲਦੇ ਭਾਂਬੜ ਵਿਚ ਸੁੱਟਦੇ ਗਏ ਹੋਣਗੇ। ਗੁਰਦੁਆਰੇ ਦੀਆਂ ਪਰਕਰਮਾ ਤੋਂ ਬਾਹਰ ਦੱਖਣ ਤੇ ਚੜ੍ਹਦੇ ਪਾਸੇ ਵੱਲ ਕੋਠੜੀਆਂ ਬਣੀਆਂ ਹੋਈਆਂ ਸਨ। ਮੈਂ ਉਹਨਾਂ ਵਿਚ ਝਾਤੀ ਮਾਰੀ, ਅਜੇ ਭੀ ਤੇਲ ਦੇ ਭਰੇ ਕਈ ਪੀਪੇ ਅੰਦਰ ਪਏ ਸਨ। ਪਤਾ ਨਹੀਂ ਕਦੋਂ ਦੀ ਤੇ ਕਾਹਦੇ ਲਈ ਇਹ ਤਿਆਰੀ ਕੀਤੀ ਹੋਈ ਸੀ ? ਗੁਰਦੁਆਰੇ ਤੋਂ ਬਾਹਰ ਚੜ੍ਹਦੇ ਦੱਖਣ ਦੀ ਗੁੱਠੇ ਘੁਮਿਆਰਾਂ ਦੀ ਇਕ ਆਵੀ ਸੀ। ਉਸ ਵਿਚ ਭੀ ਅੱਧ-ਸੜੀ ਇਕ ਲਾਸ਼ ਵੇਖੀ।

ਹਰ ਪਾਸੇ ਮੌਤ ਹੀ ਮੌਤ ਵੇਖ ਕੇ ਮੇਰਾ ਮਨ ਬਹਿ ਗਿਆ। ਭਰੇ ਭਰੇ ਮਨ ਨਾਲ ਏਧਰ ਓਧਰ ਕੁੱਝ ਚਿਰ ਫਿਰਦਾ ਰਿਹਾ। ਇਤਨੇ ਨੂੰ ਸੂਰਜ ਭੀ ਸਿਰ ਉੱਤੇ ਆ ਗਿਆ। ਮੈਂ ਓਥੇ ਦਰਸ਼ਕਾਂ ਵਾਂਗ ਸਾਂ, ਪ੍ਰਬੰਧਕਾਂ ਵਿੱਚੋਂ ਤਾਂ ਨਹੀਂ ਸਾਂ, ਸੋ ਉਦਾਸੀ ਤੇ ਗ਼ਮ ਦੀ ਹਾਲਤ ਵਿਚ ਗੱਡੀ ਚੜ੍ਹ ਕੇ ਵਾਪਸ ਆ ਗਿਆ। ਇਹ ਸੀ ੨੧ ਫ਼ਰਵਰੀ, ੧੯੨੧ ਦਾ ਦਿਹਾੜਾ।

## ਦੁਰਗਾ ਦੇਈ ਤੋਂ ਆਗਿਆ ਕੌਰ

ਸੰਨ ੧੯੨੦ ਦੇ ਅਖ਼ੀਰਲੇ ਮਹੀਨਿਆਂ ਵਿਚ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਦੇ ਪ੍ਰਬੰਧਕਾਂ ਨੇ ਸਾਲਾਨਾ ਦੀਵਾਨ ਕੀਤਾ। ਉਸ ਵਿਚ ਅੰਮ੍ਰਿਤ ਪ੍ਰਚਾਰ ਦਾ ਭੀ ਪ੍ਰਬੰਧ ਸੀ। ਮੈਂ ੧੯੨੦ ਵਿਚ ਆਪਣੀ ਵਹੁਟੀ ਤੇ ਕੁੱਛੜਲੇ ਬੱਚੇ ਹਰਦਿਆਲ ਨੂੰ ਪਿੰਡੋਂ ਆਪਣੇ ਕੋਲ ਲੈ ਆਇਆ ਸਾਂ। ਮੇਰੀ ਵਹੁਟੀ ਪਹਿਲੀ ਵਾਰੀ ਹੀ ਪਿੰਡੋਂ ਆਈ ਸੀ। ਅਜੇ ਇਸ ਦਾ ਨਾਮ ਦੁਰਗਾ ਦੇਈ ਸੀ। ਕਾਲਜ ਦੇ ਇਸ ਦੀਵਾਨ ਸਮੇਂ ਇਸ ਨੇ ਭੀ ਅੰਮ੍ਰਿਤ ਛਕ ਲਿਆ, ਤੇ ਇਸ ਦਾ ਨਾਮ 'ਆਗਿਆ ਕੌਰ' ਰੱਖਿਆ ਗਿਆ।

ਮੇਰੇ ਕੁੱਝ ਕੱਟੜ ਸਿੰਘ-ਸਭੀਏ ਦੋਸਤਾਂ ਨੂੰ ਇਹ ਪਤਾ ਲੱਗਾ। ਉਹ ਮੇਰੇ ਦੁਆਲੇ ਹੋ ਗਏ। ਕਹਿਣ ਲੱਗੇ—ਅੱਗੇ ਤੇਰਾ ਵਿਆਹ ਹਿੰਦੂ ਰੀਤੀ ਨਾਲ ਹੋਇਆ ਸੀ, ਹੁਣ ਤੈਨੂੰ ਆਨੰਦ ਕਾਰਜ ਕਰਾਉਣਾ ਚਾਹੀਦਾ ਹੈ। ਮੈਂ ਪੁੱਛਿਆ ਕਿ ਸਾਡੇ ਘਰ ਇਸ ਵੇਲੇ ਤਿੰਨ ਬੱਚੇ ਪੈਦਾ ਹੋ ਚੁੱਕੇ ਹਨ, ਇਹ ਕਿਸ ਦੀ ਔਲਾਦ ਗਿਣੇ ਜਾਣਗੇ ? ਪਰ ਓਥੇ ਵਿਚਾਰ ਦਾ ਕੋਈ ਸਵਾਲ ਹੀ ਨਹੀਂ ਸੀ ਉੱਠਦਾ। ਇਹੀ ਜ਼ੋਰ ਦੇਈ ਜਾਣ ਕਿ ਉਹ ਬੱਚੇ ਭੀ ਲਾਵਾਂ ਵੇਲੇ ਨਾਲ ਹੀ ਸ਼ਾਮਲ ਹੋਣੇ ਚਾਹੀਦੇ ਹਨ।

ਦੋ ਚਾਰ ਦਿਨ ਉਹ ਮੇਰੇ ਖਹਿੜੇ ਪਏ ਰਹੇ। ਆਖ਼ਰ ਮੈਨੂੰ ਆਪਣੇ ਨਿਸਚੇ 'ਤੇ ਪੱਕਾ ਵੇਖ ਕੇ ਖ਼ਲਾਸੀ ਕਰ ਗਏ।

## ਕਾਲਜ ਕੌਮੀ ਬਣ ਗਿਆ

ਜਦੋਂ ਸੰਨ ੧੯੧੭ ਵਿਚ ਕਾਲਜ ਖੁਲ੍ਹਾ ਸੀ, ਇਸ ਵਿਚ ਨਿਰੀਆਂ ਆਰਟਸ ਦੀਆਂ ਜਮਾਤਾਂ ਸਨ। ਸਰਦਾਰ ਜੋਧ ਸਿੰਘ ਜੀ ਨੇ ਆ ਕੇ ੧੯੨੦ ਤੋਂ ਸਾਇੰਸ ਦੀਆਂ ਜਮਾਤਾਂ ਭੀ ਖੋਲ੍ਹ ਦਿੱਤੀਆਂ। ਹੈ ਸੀ ਇਹ ਕਾਲਜ ਅਜੇ ਐਫ਼.ਏ., ਐਫ਼.ਐਸ-ਸੀ. ਤਕ ਹੀ। ਚੰਗੀ ਰੌਣਕ ਬਣੀ ਹੋਈ ਸੀ।

ਸੰਨ ੧੯੧੯ ਵਿਚ ਬਦੇਸ਼ੀ ਸਰਕਾਰ ਦੀ ਪੰਜਾਬ ਵਿਚ ਕੀਤੀ ਸਖ਼ਤੀ ਦਾ ਪ੍ਰਤਿਕਰਮ ਹੁਣ ਹੋਣ ਲੱਗਾ। ਪੰਡਿਤ ਮਦਨ ਮੋਹਨ ਮਾਲਵੀਆ ਆਦਿਕ ਕਾਂਗਰਸੀ ਆਗੂਆਂ ਦੇ ਮੁੜ ਮੁੜ ਏਥੇ ਆਉਣ ਨਾਲ ਲੋਕਾਂ ਦੇ ਮਨਾਂ ਵਿਚ

੧੯੧੯ ਦੀ ਬੇ-ਰਹਿਮੀ ਭਰੀ ਸਖ਼ਤੀ ਦੇ ਵਿਰੁੱਧ ਗ਼ੁੱਸਾ ਜਾਗਣ ਲੱਗ ਪਿਆ। ਕਈ ਥਾਈਂ ਜਲਸੇ ਹੋਣੇ ਸ਼ੁਰੂ ਹੋ ਗਏ। ਇਕ ਵੱਡੀ ਕਾਨਫ਼ਰੰਸ ਕਰਨ ਦੀ ਤਿਆਰੀ ਹੋਈ, ਪਰ ਲਾਹੌਰ ਤੇ ਅੰਮ੍ਰਿਤਸਰ ਸ਼ਹਿਰ ਵਿਚ ਇਕ ਸੌ ਚੁਤਾਲੀ ਲੱਗ ਗਈ। ਉਹ ਕਾਨਫ਼ਰੰਸ ਗੁਜਰਾਂਵਾਲੇ ਆ ਹੋਈ, ਮਈ ਜੂਨ ੧੯੨੧ ਵਿਚ। ਮਹਾਤਮਾ ਗਾਂਧੀ ਜੀ ਨੇ ਸਰਕਾਰ ਦੇ ਵਿਰੁੱਧ ਨਾ-ਮਿਲਵਰਤਣ ਲਹਿਰ ਚਲਾ ਦਿੱਤੀ ਅਤੇ ਕਾਲਜਾਂ ਦੇ ਨੌਜੁਆਨ ਗੱਭਰੂਆਂ ਨੂੰ ਵੰਗਾਰਿਆ ਕਿ ਪੜ੍ਹਾਈ ਛੱਡ ਕੇ ਬਦੇਸ਼ੀ ਸਰਕਾਰ ਦੇ ਵਿਰੁੱਧ ਅੰਦੋਲਨ ਵਿਚ ਸ਼ਾਮਲ ਹੋਣ।

ਗੁਜਰਾਂਵਾਲੇ ਦੀ ਕਾਨਫ਼ਰੰਸ ਦਾ ਨਤੀਜਾ ਇਹ ਨਿਕਲਿਆ ਕਿ ਖ਼ਾਲਸਾ ਕਾਲਜ ਦਾ ਸੰਬੰਧ ਪੰਜਾਬ ਯੂਨੀਵਰਸਿਟੀ ਨਾਲੋਂ ਤੋੜ ਲਿਆ ਗਿਆ। ਇਹ ਜ਼ਿਕਰ ਹੈ ਜੂਨ ੧੯੨੧ ਦਾ। ਅਗਾਂਹ ਫ਼ਸਟ-ਈਅਰ ਦਾ ਦਾਖ਼ਲਾ ਨਾ ਕੀਤਾ ਗਿਆ।

ਕਾਲਜ-ਸਟਾਫ਼ ਨੂੰ ਅਜੇ ਨੌਕਰੀ ਤੋਂ ਜਵਾਬ ਤਾਂ ਨਾ ਦਿੱਤਾ ਗਿਆ, ਪਰ ਇਹੀ ਜਾਪ ਰਿਹਾ ਸੀ ਕਿ ਸਾਨੂੰ ਹਰੇਕ ਨੂੰ ਹੁਣ ਹੋਰ ਕਿਸੇ ਥਾਂ ਹੀ ਆਪਣੀ ਰੋਜ਼ੀ ਦਾ ਪਰਬੰਧ ਕਰਨਾ ਪਏਗਾ।

ਗਰਮੀਆਂ ਦੀਆਂ ਛੁੱਟੀਆਂ ਹੋ ਗਈਆਂ। ਅੰਨ-ਜਲ ਦੀ ਖੇਡ! ਇਥੋਂ ਤਕ ਹੀ ਸੀ ਮੇਰਾ ਅੰਨ-ਜਲ ਗੁਜਰਾਂਵਾਲੇ ਦਾ। ਛੁੱਟੀਆਂ ਹੋਣ ਤੋਂ ਕੁੱਝ ਹਫ਼ਤੇ ਪਹਿਲਾਂ ਹੀ ਮੈਂ ਆਪਣੀ ਵਹੁਟੀ ਤੇ ਬੱਚੇ ਨੂੰ ਆਪਣੇ ਪਿੰਡ ਛੱਡ ਆਇਆ ਸਾਂ। ੨੩ ਮਈ ਸੰਨ ੧੯੨੧ ਨੂੰ ਬੁੱਧਵਾਰ ਸਾਡੇ ਘਰ ਚੌਥੇ ਬੱਚੇ ਦਾ ਜਨਮ ਹੋਇਆ। ਇਹ ਲੜਕੀ ਸੀ। ਇਸ ਦਾ ਨਾਮ ਨਰਿੰਦਰ ਕੌਰ ਰੱਖਿਆ ਗਿਆ। ਮੈਂ ਤਦੋਂ ਅਜੇ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਹੀ ਸਾਂ।

# ੧੧

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਨ ੧੯੨੦ ਵਿਚ ਬਣੀ ਸੀ। ਤਦੋਂ ਇਸ ਦੇ ਸਕੱਤਰ, ਖ਼ਾਲਸਾ ਹਾਈ ਸਕੂਲ ਲਾਇਲਪੁਰ ਦੇ ਹੈੱਡ-ਮਾਸਟਰ ਤਾਰਾ ਸਿੰਘ ਜੀ ਬਣੇ ਸਨ। ਇਹਨਾਂ ਨਾਲ ਮੇਰੀ ਸਾਂਝ ਤਦੋਂ ਤੋਂ ਹੀ ਬਣ ਗਈ ਸੀ, ਜਦੋਂ ਮੈਂ ਗਵਰਨਮੈਂਟ ਕਾਲਜ, ਲਾਹੌਰ ਵਿਚ ਪੜ੍ਹਦਾ ਸਾਂ। ਇਹਨਾਂ ਦਾ ਛੋਟਾ ਭਰਾ ਨਿਰੰਜਨ ਸਿੰਘ ਮੈਥੋਂ ਇੱਕ ਸਾਲ ਅੱਗੇ ਸੀ, ਤੇ ਮੇਰੇ ਨਾਲ ਉਸ ਦਾ ਬਹੁਤ ਮੇਲ-ਜੋਲ ਸੀ।

ਗੁਜਰਾਂਵਾਲੇ ਤੋਂ ਅੰਨ-ਜਲ ਮੁੱਕਦਾ ਸਮਝ ਕੇ ਮੈਂ ਮਾਸਟਰ ਜੀ ਨੂੰ ਚਿੱਠੀ ਲਿਖੀ। ਉਹਨਾਂ ਨੂੰ ਤਦੋਂ ਕਮੇਟੀ ਦੇ ਦਫ਼ਤਰ ਵਾਸਤੇ ਮੀਤ-ਸਕੱਤਰ ਦੀ ਲੋੜ ਸੀ। ਇਸ ਤਰ੍ਹਾਂ ਮੈਂ ੨੦ ਜੁਲਾਈ ਸੰਨ ੧੯੨੧ ਨੂੰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਮੀਤ-ਸਕੱਤਰ ਆ ਬਣਿਆ ਅਤੇ ਗੁਜਰਾਂਵਾਲੇ ਕਾਲਜ ਨੂੰ ਆਪਣਾ ਅਸਤੀਫ਼ਾ ਭੇਜ ਦਿੱਤਾ।

ਅੱਗੋਂ ਮੈਂ ਸਿਰਫ਼ ਉਨ੍ਹਾਂ ਗੱਲਾਂ ਦਾ ਸੰਖੇਪ ਜਿਹਾ ਜ਼ਿਕਰ ਕਰਾਂਗਾ ਜਿਨ੍ਹਾਂ ਨਾਲ ਮੇਰਾ ਨਿਜੀ ਵਾਹ ਪੈਂਦਾ ਰਿਹਾ ਹੈ।

ਮੈਂ ਕਦੇ ਦਫ਼ਤਰ ਦਾ ਕੰਮ ਨਹੀਂ ਸੀ ਕੀਤਾ, ਪਰ ਲੋੜ ਸਭ ਮੱਤਾਂ ਸਿਖਾ ਦੇਂਦੀ ਹੈ। ਦਫ਼ਤਰ ਵਿਚ ਬੈਠੇ ਤਿੰਨ ਚਾਰ ਕਲਰਕ ਮੇਰੇ ਵਾਂਗ, ਅੱਲ੍ਹੜ ਹੀ ਸਨ।

ਦੋ ਕੁ ਹਫ਼ਤਿਆਂ ਪਿੱਛੋਂ ਮਾਸਟਰ ਤਾਰਾ ਸਿੰਘ ਜੀ ਤਾਂ ਵਾਪਸ ਆਪਣੇ ਸਕੂਲ ਵਿਚ ਚਲੇ ਗਏ ਅਤੇ ਉਹਨਾਂ ਦੀ ਥਾਂ ਸਰਦਾਰ ਮਹਿਤਾਬ ਸਿੰਘ ਜੀ

ਬੈਰਿਸਟਰ ਸਕੱਤਰ ਬਣੇ। ਬੜੇ ਹੀ ਚੁਸਤ, ਹਿੰਮਤੀ ਤੇ ਮਿਹਨਤੀ ਸਨ, ਇਹ ਸਰਦਾਰ ਜੀ। ਇਕ ਦਿਨ ਵਰਕਿੰਗ ਕਮੇਟੀ ਦੀ ਇਕੱਤਰਤਾ ਸੀ। ਦਫ਼ਤਰ ਦਾ ਰੀਕਾਰਡ-ਕੀਪਰ ਛੁੱਟੀ ਉੱਤੇ ਗਿਆ ਹੋਇਆ ਸੀ। ਇਕ ਦੋ ਫ਼ਾਈਲਾਂ ਦੀ ਲੋੜ ਪਈ। ਮੈਂ ਭਾਲਣ ਦੀ ਕੋਸ਼ਿਸ਼ ਕੀਤੀ, ਪਰ ਓਥੇ ਤਾਂ ਫ਼ਾਈਲਾਂ ਦੀ ਗਿਣਤੀ ਛੇ ਸੌ ਤੋਂ ਵਧੀਕ ਹੋ ਚੁੱਕੀ ਸੀ। ਮੈਂ ਕੀ ਲੱਭਦਾ ? ਸਕੱਤਰ ਸਾਹਿਬ ਨਰਾਜ਼ ਜਿਹੇ ਹੋਏ ਕਿ ਜੇ ਕੋਈ ਕਲਰਕ ਛੁੱਟੀ ਉੱਤੇ ਚਲਾ ਜਾਏ ਤਾਂ ਉਸ ਦੀ ਗ਼ੈਰ-ਹਾਜ਼ਰੀ ਵਿਚ ਦਫ਼ਤਰ ਹੀ ਬੰਦ ਨਹੀਂ ਹੋ ਜਾਣਾ ਚਾਹੀਦਾ।

ਮੇਰੇ ਕੰਨ ਖੁਲ੍ਹ ਗਏ। ਸੰਨ ੧੯੧੦-੧੧ ਵਿਚ ਮੈਂ ਅੱਠ ਕੁ ਮਹੀਨੇ ਡਾਕਖ਼ਾਨੇ ਦਾ ਕਲਰਕ ਰਿਹਾ ਸਾਂ। ਇਸ ਮਾੜੇ ਜਿਹੇ ਤਜਰਬੇ ਨੇ ਕੁੱਝ ਮਦਦ ਕੀਤੀ। ਮੈਂ ਦੋ ਕੁ ਹਫ਼ਤੇ ਦਿਨ ਰਾਤ ਸੋਚ ਸੋਚ ਕੇ ਆਖ਼ਰ ਦਫ਼ਤਰ ਦੇ ਸਾਰੇ ਰੀਕਾਰਡ ਨੂੰ ਨੌਂ ਫ਼ਾਈਲਾਂ ਵਿੱਚ ਲਿਆਂਦਾ। ਦਫ਼ਤਰ ਦੇ ਕਲਰਕਾਂ ਨੂੰ ਭੀ ਫ਼ਾਈਲਾਂ ਦੀ ਇਹ ਸਾਰੀ ਤਰਤੀਬ ਸਮਝਾ ਦਿੱਤੀ, ਰੀਕਾਰਡ-ਕੀਪਰ ਨੇ ਭੀ ਸਾਰੀਆਂ ਫ਼ਾਈਲਾਂ ਉਸੇ ਤਰੀਕੇ ਅਨੁਸਾਰ ਤਰਤੀਬ ਦੇ ਲਈਆਂ। ਇਸ ਤਰ੍ਹਾਂ ਕਿਸੇ ਇਕ ਕਲਰਕ ਦੇ ਛੁੱਟੀ 'ਤੇ ਜਾਣ ਨਾਲ ਕੰਮ ਵਿਚ ਰੁਕਾਵਟ ਪੈਣੋਂ ਹਟ ਗਈ।

## ਗੁਰਦੁਆਰਾ ਘੁਮਾਣ, ਜ਼ਿਲਾ ਗੁਰਦਾਸਪੁਰ

ਸ਼੍ਰੋਮਣੀ ਕਮੇਟੀ ਦੀ ਕਾਰਜ-ਸਾਧਕ ਕਮੇਟੀ ਦੀ ਇਕੱਤਰਤਾ ਸੀ, ੩੧ ਅਕਤੂਬਰ ੧੯੨੧ ਨੂੰ। ਇਕੱਤਰਤਾ ਹੋ ਰਹੀ ਸੀ ਕਿ ਇਕ ਉਚੇਚਾ ਅਕਾਲੀ ਸਿੰਘ ਆ ਗਿਆ। ਘੁਮਾਣ, ਜ਼ਿਲਾ ਗੁਰਦਾਸਪੁਰ ਦੇ ਮਹੰਤ ਨਾਲ ਅਕਾਲੀ ਸਿੰਘਾਂ ਦੀ ਕੁੱਝ ਅਣ-ਬਣ ਹੋ ਗਈ ਸੀ। ਓਥੇ ਮਹੰਤ ਦੇ ਸੱਦੇ 'ਤੇ ਡਿਪਟੀ ਕਮਿਸ਼ਨਰ ਤੇ ਪੁਲਸ ਅਫ਼ਸਰ ਵੀ ਪਹੁੰਚ ਗਏ। ਇਹ ਖ਼ਬਰ ਸੁਣ ਕੇ ਕਾਰਜ-ਸਾਧਕ ਕਮੇਟੀ ਦੇ ਸਾਰੇ ਮੈਂਬਰ ਘੁਮਾਣ ਨੂੰ ਚੱਲ ਪਏ।

## ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਦਾ ਝਗੜਾ ਤੇ ਮੋਰਚਾ

ਸੰਨ ੧੯੨੦ ਦੇ ਅਕਤੂਬਰ-ਨਵੰਬਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਸੀ। ਤਦੋਂ ਹੀ ਇਸ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ

ਦਾ ਪ੍ਰਬੰਧ ਆਪਣੇ ਹੱਥ ਵਿਚ ਲਿਆ ਸੀ, ਪਰ ਇਸ ਪ੍ਰਬੰਧ ਦੀ ਸ਼ਕਲ ਅਜੀਬ ਸੀ। ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਪੰਜਾਬ ਸਰਕਾਰ ਕੋਲ ਸੀ। ਸਰਕਾਰ ਵੱਲੋਂ ਜ਼ਿਲੇ ਦਾ ਡਿਪਟੀ ਕਮਿਸ਼ਨਰ ਜ਼ਿੰਮੇਵਾਰ ਹੁੰਦਾ ਸੀ ਤੇ ਡਿਪਟੀ ਕਮਿਸ਼ਨਰ ਵੱਲੋਂ ਇਕ ਆਨ਼ਰੇਰੀ ਮੈਜਿਸਟ੍ਰੇਟ ਸ੍ਰੀ ਦਰਬਾਰ ਸਾਹਿਬ ਦਾ ਸਰਬਰਾਹ ਸੀ। ਤਦੋਂ ਸ: ਸੁੰਦਰ ਸਿੰਘ ਜੀ ਰਾਮਗੜ੍ਹੀਆ ਸਰਬਰਾਹ ਸਨ ਤੇ ਇਹੀ ਸਰਦਾਰ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਪ੍ਰਧਾਨ ਭੀ ਸਨ।

ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਬਾਬਾ ਸਾਹਿਬ ਦੀਆਂ ਗੋਲਕਾਂ ਦੀ ਰੋਜ਼ਾਨਾ ਚੜ੍ਹਤ ਸਰਬਰਾਹ ਦੇ ਹੱਥਾਂ ਵਿਚ ਹੁੰਦੀ ਸੀ। ਉਹ ਚੜ੍ਹਤ, ਪੁਰਾਣੇ ਤਰੀਕੇ ਅਨੁਸਾਰ, ਸਰਕਾਰ ਦੀ ਰਾਹੀਂ ਖ਼ਰਚ ਹੁੰਦੀ ਸੀ। ਇਸ ਆਮਦਨ ਵਿਚ ਕਮੇਟੀ ਦਾ ਕੋਈ ਦਖ਼ਲ ਨਹੀਂ ਸੀ। ਜਦੋਂ ਕਮੇਟੀ ਨੇ ਪ੍ਰਬੰਧ ਸੰਭਾਲਿਆ, ਤਾਂ ਖ਼ਰਚ ਕਮੇਟੀ ਕਰਦੀ ਸੀ ਪਰ ਆਮਦਨ ਅਜੇ ਭੀ ਸਰਬਰਾਹ ਦੇ ਹੱਥਾਂ ਵਿਚ ਜਾਂਦੀ ਸੀ। ਸ੍ਰੀ ਦਰਬਾਰ ਸਾਹਿਬ ਦੀਆਂ ਗੋਲਕਾਂ ਦੀਆਂ ਚਾਬੀਆਂ ਸਰਬਰਾਹ ਪਾਸ ਹੀ ਹੁੰਦੀਆਂ ਸਨ।

ਕਾਰਜ-ਸਾਧਕ ਕਮੇਟੀ ਦੇ ਹੋਰ ਸਾਰੇ ਮੈਂਬਰ ਤਾਂ ਘੁਮਾਣ ਚਲੇ ਗਏ, ਪਰ ਮੀਤ ਪ੍ਰਧਾਨ ਸਾਹਿਬ ਸ: ਸੁੰਦਰ ਸਿੰਘ ਰਾਮਗੜ੍ਹੀਆ ਨਾ ਗਏ। ਸ਼ਾਮ ਵੇਲੇ ਅਜੇ ਮੈਂ ਦਫ਼ਤਰ ਵਿਚ ਹੀ ਸਾਂ ਕਿ ਸਰਦਾਰ ਜੀ ਆਏ ਤੇ ਮੈਨੂੰ ਕਹਿਣ ਲੱਗੇ ਕਿ ਗੋਲਕਾਂ ਦੀਆਂ ਚਾਬੀਆਂ ਮੈਥੋਂ ਡਿਪਟੀ ਕਮਿਸ਼ਨਰ ਨੇ ਲੈ ਕੇ ਆਪਣੇ ਕਬਜ਼ੇ ਵਿੱਚ ਕਰ ਲਈਆਂ ਹਨ।

ਮੈਂ ਉਸੇ ਵੇਲੇ ਇਕ ਸਿੰਘ ਉਚੇਚਾ ਇਹ ਖ਼ਬਰ ਦੇਣ ਵਾਸਤੇ ਸਕੱਤਰ ਸਾਹਿਬ ਕੋਲ ਘੁਮਾਣ ਭੇਜ ਦਿੱਤਾ। ਸਕੱਤਰ ਸਾਹਿਬ ਘੁਮਾਣ ਦਾ ਝਗੜਾ ਨਿਪਟਾ ਕੇ ਅਗਲੇ ਦਿਨ ਸਵੇਰੇ ਹੀ ਅੰਮ੍ਰਿਤਸਰ ਆ ਪਹੁੰਚੇ। ਹੋਰ ਮੈਂਬਰ ਭੀ ਨਾਲ ਹੀ ਸਨ।

ਅਜਨਾਲੇ ਵਿਚ ਇਕ ਦੀਵਾਨ ਰੱਖਿਆ ਹੋਇਆ ਸੀ। ਸਰਕਾਰ ਦੀ ਇਹ ਕੁਚਾਲ ਸਿੰਘਾਂ ਵਿਚ ਨਸ਼ਰ ਕਰਨ ਲਈ ਕਮੇਟੀ ਦੇ ਜ਼ਿੰਮੇਵਾਰ ਮੈਂਬਰ ਅਜਨਾਲੇ ਗਏ। ਤਦੋਂ ਕਮੇਟੀ ਦੇ ਪ੍ਰਧਾਨ ਸਰਦਾਰ ਖੜਕ ਸਿੰਘ ਜੀ ਸਨ। ਅਜਨਾਲੇ ਵਿਚ ਸਰਕਾਰ ਨੇ ਸਰਦਾਰ ਖੜਕ ਸਿੰਘ, ਸ: ਮਹਿਤਾਬ ਸਿੰਘ, ਸ: ਤੇਜਾ ਸਿੰਘ ਜੀ

ਸਮੁੰਦਰੀ ਆਦਿਕ ਸਿਰ-ਕੱਢ ਮੈਂਬਰ ਗ੍ਰਿਫ਼ਤਾਰ ਕਰ ਲਏ। ਇਉਂ ਚਾਬੀਆਂ ਦਾ ਮੋਰਚਾ ਲੱਗ ਗਿਆ।

ਅਜਨਾਲੇ ਦੀ ਥਾਂ ਰੋਜ਼ਾਨਾ ਦੀਵਾਨ ਸ੍ਰੀ ਦਰਬਾਰ ਸਾਹਿਬ ਗੁਰੂ ਕੇ ਬਾਗ਼ ਵਿਚ ਹੋਣੇ ਸ਼ੁਰੂ ਹੋ ਗਏ। ਜਿਹੜੇ ਸੱਜਣ ਓਥੇ ਲੈਕਚਰ ਕਰਦੇ ਸਨ, ਉਹਨਾਂ ਨੂੰ ਪੁਲਿਸ ਉਸੇ ਵੇਲੇ ਗ੍ਰਿਫ਼ਤਾਰ ਕਰ ਕੇ ਲੈ ਜਾਂਦੀ ਸੀ।

ਇਸ ਮੋਰਚੇ ਦਾ ਅਸਰ ਦਫ਼ਤਰ ਉੱਤੇ ਪੈਣਾ ਹੀ ਸੀ। ਅਸਾਂ ਡਿਊਟੀਆਂ ਵੰਡ ਕੇ ਹਰ ਰੋਜ਼ ਦਫ਼ਤਰ ੨੦ ਘੰਟੇ ਦੇ ਕਰੀਬ ਖੁਲ੍ਹਾ ਰੱਖਣਾ ਸ਼ੁਰੂ ਕਰ ਦਿੱਤਾ। ਮੈਂ ਹਰ ਰੋਜ਼ ਰਾਤ ਦੇ ਗਿਆਰਾਂ ਵਜੇ ਘਰ ਜਾਂਦਾ ਸਾਂ। ਦੋਵੇਂ ਵੇਲੇ ਰੋਟੀ ਘਰੋਂ ਦਫ਼ਤਰ ਵਿਚ ਹੀ ਆ ਜਾਂਦੀ ਸੀ।

ਸਰਕਾਰ ਦੀਆਂ ਆਸਾਂ ਦੇ ਉਲਟ ਮੋਰਚਾ ਲਮਕ ਗਿਆ। ਆਖ਼ਰ, ਸੰਨ ੧੯੨੨ ਦੇ ਫ਼ਰਵਰੀ ਮਹੀਨੇ ਵਿਚ ਸਰਕਾਰ ਨੇ ਸਾਰੇ ਗ੍ਰਿਫ਼ਤਾਰ ਕੀਤੇ ਹੋਏ ਸਿੰਘ ਰਿਹਾਅ ਕਰ ਦਿੱਤੇ, ਅਤੇ ਡਿਪਟੀ ਕਮਿਸ਼ਨਰ ਵੱਲੋਂ ਇਕ ਜ਼ਿੰਮੇਵਾਰ ਅਫ਼ਸਰ, ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਆ ਕੇ ਭਰੇ ਦੀਵਾਨ ਵਿਚ ਚਾਬੀਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ, ਸਰਦਾਰ ਖੜਕ ਸਿੰਘ ਜੀ ਨੂੰ ਦੇ ਗਿਆ। ਅਗਾਂਹ ਵਾਸਤੇ ਸਰਬਰਾਹ ਦੀ ਜ਼ਿੰਮੇਵਾਰੀ ਖ਼ਤਮ ਹੋ ਗਈ।

ਮੋਰਚਾ ਮੁੱਕ ਗਿਆ। ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਦੀ ਹੈਸੀਅਤ ਵਿਚ ਮੈਨੂੰ ਸਰਬਰਾਹ ਸਾਹਿਬ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ, ਬਾਬਾ ਅਟੱਲ ਸਾਹਿਬ, ਅਤੇ ਸ੍ਰੀ ਤਰਨ ਤਾਰਨ ਸਾਹਿਬ ਦੇ ਤੋਸ਼ੇਖ਼ਾਨਿਆਂ ਦਾ ਚਾਰਜ ਦੇ ਦਿੱਤਾ।

ਉਸ ਦਿਨ ਤੋਂ ਇਹਨਾਂ ਗੁਰਦੁਆਰਿਆਂ ਦੇ ਆਮਦਨ-ਖ਼ਰਚ ਦੀ ਮੁਕੰਮਲ ਜ਼ਿੰਮੇਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿਰ ਆ ਪਈ। ਜਿਤਨਾ ਚਿਰ ਇਹ ਮੋਰਚਾ ਲੱਗਾ ਰਿਹਾ, ਮੋਰਚੇ ਬਾਰੇ ਰੋਜ਼ਾਨਾ ਏਲਾਨ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫ਼ੈਸਰ ਬਾਵਾ ਹਰਕਿਸ਼ਨ ਸਿੰਘ ਜੀ, ਪ੍ਰੋ: ਤੇਜਾ ਸਿੰਘ ਜੀ ਅਤੇ ਪ੍ਰੋ: ਨਿਰੰਜਨ ਸਿੰਘ ਜੀ ਲਿਖਦੇ ਰਹੇ। ਇਹ ਤਿੰਨੇ ਪ੍ਰੋਫ਼ੈਸਰ ਸ਼ਾਮ ਨੂੰ ਇਕੱਠੇ ਆ ਜਾਂਦੇ ਸਨ ਅਤੇ ਰਾਤ ਦੇ ਗਿਆਰਾਂ ਵਜੇ ਤਕ ਏਲਾਨ ਲਿਖਦੇ ਰਹਿੰਦੇ ਸਨ।

## ਇਕ ਅਚਰਜ ਘਟਨਾ

ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਆ ਸਰਬਰਾਹ ਤੇ ਮੈਂ, ਅਸੀ ਦੋਵੇਂ, ਤਰਨ ਤਾਰਨ ਨੂੰ ਟਾਂਗੇ ਵਿਚ ਜਾ ਰਹੇ ਸਾਂ। ਉਹਨਾਂ ਤੋਂ ਮੈਂ ਸ੍ਰੀ ਤਰਨ ਤਾਰਨ ਸਾਹਿਬ ਦੇ ਗੁਰਦੁਆਰੇ ਦਾ ਤੋਸ਼ੇਖ਼ਾਨੇ ਦਾ ਚਾਰਜ ਲੈਣਾ ਸੀ। ਰਸਤੇ ਵਿਚ ਉਹਨਾਂ ਮੈਨੂੰ ਇਕ ਅਚਰਜ ਵਾਰਤਾ ਸੁਣਾਈ, ਜਿਸ ਨੂੰ ਸੁਣ ਕੇ ਮੇਰੇ ਤਾਂ ਹੈਰਾਨੀ ਨਾਲ ਦੰਦ ਜੁੜ ਗਏ। ਕਹਿਣ ਲੱਗੇ, "ਇਹ ਵਾਰਤਾ ਮੈਂ ਆਪਣੇ ਤੋਂ ਪਹਿਲੇ ਸਰਬਰਾਹ ਪਾਸੋਂ ਸੁਣੀ ਸੀ। ਵਾਰਤਾ ਇਉਂ ਸੀ ਕਿ ਅੰਗਰੇਜ਼ਾਂ ਨੇ ਸਿੰਘਾਂ ਦੀ ਬਹਾਦਰੀ ਦੀਆਂ ਅਨੇਕਾਂ ਗੱਲਾਂ ਸੁਣੀਆਂ ਹੋਈਆਂ ਸਨ ਤੇ ਉਹਨਾਂ ਇਹ ਭੀ ਸੁਣਿਆ ਸੀ ਕਿ ਇਹ ਜੋਸ਼ ਤੇ ਕੁਰਬਾਨੀ ਦਾ ਜਜ਼ਬਾ ਇਹਨਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਮਿਲਦਾ ਹੈ। ਅੰਗਰੇਜ਼ਾਂ ਨੇ ਸਦਾ ਲਈ ਸਿੱਖਾਂ ਵੱਲੋਂ ਖ਼ਤਰਾ ਮੁਕਾਉਣ ਵਾਸਤੇ ਇਹ ਫ਼ੈਸਲਾ ਕੀਤਾ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਸਰੋਵਰ ਆਦਿਕ ਵਾਲਾ ਸਾਰਾ ਹੀ ਥਾਂ ਨੀਲਾਮ ਕਰ ਕੇ ਇਸ ਦਾ ਨਾਮ-ਨਿਸ਼ਾਨ ਹੀ ਮਿਟਾ ਦਿੱਤਾ ਜਾਏ।

੩੦ ਅਪਰੈਲ ਸੰਨ ੧੮੭੭ ਦਾ ਦਿਨ ਇਸ ਕੰਮ ਲਈ ਨਿਯਤ ਹੋਇਆ। ਸਾਰੇ ਅੰਗਰੇਜ਼ ਤੇ ਹੋਰ ਅਫ਼ਸਰ ਸ੍ਰੀ ਹਰਿਮੰਦਰ ਸਾਹਿਬ ਵਿਚ ਆਏ ਬੈਠੇ ਸਨ। ਪੁਜਾਰੀ ਵਿਚਾਰੇ ਆਪਣੇ ਗੁਰੂ ਪਾਤਸ਼ਾਹ ਦੇ ਦਰ ਉੱਤੇ ਅਰਦਾਸਾਂ ਕਰਨ ਤੋਂ ਬਿਨਾ ਹੋਰ ਕੀ ਕਰਨ ਜੋਗੇ ਸਨ ? ਤਦੋਂ ਜੋ ਅਚਰਜ ਘਟਨਾ ਵਰਤੀ, ਉਸ ਦਾ ਜ਼ਿਕਰ ਦਰਸ਼ਨੀ ਡਿਉੜੀ ਦੇ ਸਾਹਮਣੇ ਇਉਂ ਲਿਖਿਆ ਹੋਇਆ ਹੈ:

### ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੁਦਰਤੀ ਚਮਤਕਾਰ

"ਸਭਨਾਂ ਦੀ ਗਿਆਤ ਲਈ ਦੱਸਿਆ ਜਾਂਦਾ ਹੈ ਕਿ ੩੦ ਅਪਰੈਲ ੧੮੭੭ ਨੂੰ ਸਵੇਰ ਦੇ ੪-੩੦ ਵਜੇ ਇਕ ਅਜਬ ਖੇਲ ਵਰਤਿਆ। ਕੋਈ ਚਾਰ ਕੁ ਸੌ ਪ੍ਰੇਮੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੀਰਤਨ ਦਾ ਅਨੰਦ ਲੈ ਰਹੇ ਸਨ, ਜਦ ਕਿ ਅਚਨਚੇਤ ਹੀ ਬਿਜਲੀ ਦੀ ਲਿਸ਼ਕ ਦਿੱਸੀ।

"ਉਹ ਇਕ ਵੱਡੀ ਰੌਸ਼ਨੀ ਦੀ ਸ਼ਕਲ ਵਿਚ ਪਹਾੜ ਦੀ ਬਾਹੀ ਦੇ ਦਰਵਾਜ਼ੇ ਵਿੱਚੋਂ ਆਈ। ਠੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ

ਗੋਲਾ ਜਿਹਾ ਬਣ ਕੇ ਫਟੀ ਅਤੇ ਚਾਨਣ ਹੀ ਚਾਨਣ ਕਰ ਕੇ ਦੱਖਣੀ ਦਰਵਾਜ਼ੇ ਥਾਣੀਂ ਇਕ ਰੌਸ਼ਨੀ ਦੀ ਲੀਕ ਹੋ ਕੇ ਨਿਕਲ ਗਈ।

ਭਾਵੇਂ ਇਸ ਦੇ ਫਟਣ ਸਮੇਂ ਬੜੀ ਭਿਆਨਕ ਤੇ ਜ਼ੋਰ ਦੀ ਆਵਾਜ਼ ਆਈ, ਪਰ ਅੰਦਰ ਬੈਠੇ ਕਿਸੇ ਪ੍ਰੇਮੀ, ਇਮਾਰਤ ਜਾਂ ਚੀਜ਼ ਨੂੰ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਨਾ ਪੁੱਜਾ।

ਇਸ ਅਲੌਕਿਕ ਦ੍ਰਿਸ਼ ਨੂੰ ਸਭ ਲੋਕੀਂ ਸ੍ਰੀ ਗੁਰੂ ਰਾਮਦਾਸ ਜੀ ਦਾ ਆਪਣਾ ਕੌਤਕ ਦੱਸਦੇ ਹਨ।"

ਸਰਦਾਰ ਸੁੰਦਰ ਸਿੰਘ ਸਰਬਰਾਹ ਨੇ ਮੈਨੂੰ ਦੱਸਿਆ ਕਿ ਮੈਥੋਂ ਪਹਿਲੇ ਸਰਬਰਾਹ ਨੇ ਮੈਨੂੰ ਇਹ ਘਟਨਾ ਸੁਣਾਉਂਦਿਆਂ ਕਿਹਾ ਕਿ ਇਹ ਭਿਆਨਕ ਨਜ਼ਾਰਾ ਵੇਖ ਕੇ ਅੰਗਰੇਜ਼ ਅਫ਼ਸਰ ਭੈ-ਭੀਤ ਹੋ ਗਏ। ਉਹਨਾਂ ਉਸ ਕੁਕਰਮ ਤੋਂ ਕੰਨਾਂ ਨੂੰ ਹੱਥ ਲਾਇਆ, ਤੇ ਕੜਾਹ ਪ੍ਰਸ਼ਾਦ ਦੀਆਂ ਕਈ ਦੇਗਾਂ ਉਥੇ ਭੇਟ ਕਰਾਈਆਂ।

ਆਪਣੇ ਪੰਥ ਦਾ ਰਾਖਾ ਪਾਤਸ਼ਾਹ ਆਪ ਹੀ ਜਾਣਦਾ ਹੈ ਕਿ ਇਹ ਕੀ ਹੋਇਆ ਸੀ ?

## ਕਿਰਪਾਨ ਦਾ ਮੋਰਚਾ

ਚਾਬੀਆਂ ਦਾ ਮੋਰਚਾ ਖ਼ਤਮ ਹੋਇਆਂ ਕੁੱਝ ਹਫ਼ਤੇ ਲੰਘ ਗਏ। ਇਕ ਦਿਨ ਜ਼ਿਲਾ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਰਕਿੰਗ ਕਮੇਟੀ ਨੂੰ, ਕਮੇਟੀ ਦੇ ਦਫ਼ਤਰ ਵਿਚ ਮਿਲਣ ਦੀ ਇੱਛਾ ਪ੍ਰਗਟ ਕੀਤੀ। ਡਿਪਟੀ ਕਮਿਸ਼ਨਰ ਦਾ ਨਾਮ ਸੀ ਮਿਸਟਰ ਡਨਿਟ। ਸਕੱਤਰ ਸਾਹਿਬ, ਸਰਦਾਰ ਬਹਾਦਰ ਮਹਿਤਾਬ ਸਿੰਘ ਜੀ ਨੇ ਪ੍ਰਬੰਧ ਕਰ ਦਿੱਤਾ। ਡਿਪਟੀ ਕਮਿਸ਼ਨਰ ਨੇ ਆ ਕੇ ਕਮੇਟੀ ਨੂੰ ਕਿਹਾ ਕਿ ਸਰਕਾਰ ਸ਼੍ਰੋਮਣੀ ਕਮੇਟੀ ਨਾਲ ਉਹ ਸਾਰੇ ਮਾਮਲੇ ਹੱਲ ਕਰ ਲੈਣਾ ਚਾਹੁੰਦੀ ਹੈ ਜਿਹੜੇ ਛੇਤੀ ਹੱਲ ਹੋ ਸਕਣ ਵਾਲੇ ਹਨ। ਸੋ ਪਹਿਲਾਂ ਕਿਰਪਾਨ ਦਾ ਮਾਮਲਾ ਨਜਿੱਠ ਲਿਆ ਜਾਏ। (ਉਹਨੀਂ ਦਿਨੀਂ ਕਿਤੇ ਕਿਤੇ ਕਿਰਪਾਨ ਪਹਿਨਣ ਬਾਰੇ ਭੀ ਕੋਈ ਨਾ ਕੋਈ ਗ੍ਰਿਫ਼ਤਾਰੀ ਹੋ ਜਾਇਆ ਕਰਦੀ ਸੀ।) ਸਰਕਾਰ ਨਾਲ ਸ਼ਿਮਲੇ ਜਾ ਕੇ ਗੱਲਬਾਤ ਕਰਨ ਵਾਸਤੇ

ਹੇਠ-ਲਿਖੇ ਸੱਜਣਾਂ ਨੂੰ ਨਿਯਤ ਕੀਤਾ ਗਿਆ:

੧. ਮਾਸਟਰ ਤਾਰਾ ਸਿੰਘ ਜੀ।

੨. ਸਰਦਾਰ ਤੇਜਾ ਸਿੰਘ ਜੀ ਚੂਹੜਕਾਣਾ।

੩. ਸਰਦਾਰ ਬੂਟਾ ਸਿੰਘ ਜੀ ਸ਼ੇਖ਼ੂ ਪੁਰੀਏ।

ਇਹ ਤਿੰਨੇ ਸੱਜਣ ਸ਼ਿਮਲੇ ਗਏ। ਸਰਕਾਰ ਦੇ ਗ੍ਰਹਿ-ਮੰਤਰੀ ਅਤੇ ਹੋਰ ਜ਼ਿੰਮੇਵਾਰਾਂ ਨਾਲ ਗੱਲਬਾਤ ਹੋਈ ਤੇ ਓਥੇ ਹੀ ਦੋ ਏਲਾਨ ਲਿਖੇ ਗਏ—ਇੱਕ ਸ਼੍ਰੋਮਣੀ ਕਮੇਟੀ ਵੱਲੋਂ, ਤੇ ਦੂਜਾ ਸਰਕਾਰ ਵੱਲੋਂ। ਦੋਹਾਂ ਧਿਰਾਂ ਦੇ ਏਲਾਨ ਇੱਕੋ ਹੀ ਦਿਨ ਅਖ਼ਬਾਰਾਂ ਵਿਚ ਛਪਣੇ ਸਨ।

ਇਕ ਦਿਨ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਕਰ ਕੇ ਦਰਸ਼ਨੀ ਡਿਓੜ੍ਹੀ ਤੋਂ ਮੈਂ ਬਾਹਰ ਨਿਕਲਿਆ, ਤੇ ਦਫ਼ਤਰ ਜਾਣ ਲੱਗਾ। ਓਥੇ ਹੀ ਮੈਨੂੰ ਮਾਸਟਰ ਤਾਰਾ ਸਿੰਘ ਜੀ ਮਿਲ ਪਏ। ਉਹਨਾਂ ਮੈਨੂੰ ਏਲਾਨਾਂ ਦਾ ਉਤਾਰਾ ਦੇ ਕੇ ਸਾਰੀ ਗੱਲ ਸਮਝਾ ਦਿੱਤੀ ਕਿ ਦਫ਼ਤਰ ਵੱਲੋਂ ਕਮੇਟੀ ਦਾ ਏਲਾਨ ਫ਼ਲਾਣੇ ਦਿਨ ਅਖ਼ਬਾਰਾਂ ਨੂੰ ਭੇਜਣਾ ਹੈ। ਮਾਸਟਰ ਜੀ ਦੇ ਸਾਹਮਣੇ ਹੀ ਮੈਂ ਉਹ ਦੋਵੇਂ ਏਲਾਨ ਪੜ੍ਹੇ, ਤੇ ਮੈਨੂੰ ਸਰਕਾਰ ਦੀ ਨੀਅਤ ਉਤੇ ਸ਼ੱਕ ਪਿਆ। ਏਲਾਨਾਂ ਵਿਚ ਲਿਖਿਆ ਹੋਇਆ ਸੀ ਕਿ ਕੋਈ ਭੀ ਸਿੱਖ ਕਿਸੇ ਭੀ ਆਕਾਰ ਦੀ ਕਿਰਪਾਨ ਆਪਣੇ ਗਾਤਰੇ ਵਿਚ ਰੱਖ ਸਕਦਾ ਹੈ। ਮੈਂ ਮਾਸਟਰ ਤਾਰਾ ਸਿੰਘ ਜੀ ਨੂੰ ਕਿਹਾ ਕਿ ਆਪਣੇ ਜ਼ਾਤੀ ਤਜਰਬੇ ਦੇ ਅਧਾਰ 'ਤੇ ਮੈਨੂੰ ਇਹ ਪਤਾ ਹੈ ਕਿ ਤੁਰਨ ਵੇਲੇ ਵੱਡੀ ਕਿਰਪਾਨ ਹੱਥ ਵਿਚ ਫੜਨੀ ਪੈ ਜਾਂਦੀ ਹੈ। ਉਹਨਾਂ ਉੱਤਰ ਦਿੱਤਾ ਕਿ ਅਸਾਂ ਗ੍ਰਹਿ-ਮੰਤ੍ਰੀ ਨੂੰ ਇਹੀ ਗੱਲ ਆਖੀ ਸੀ ਤੇ ਉਸ ਨੇ ਉੱਤਰ ਦਿੱਤਾ ਸੀ ਕਿ ਤੁਸੀ ਸਾਡੇ ਉੱਤੇ ਇਤਬਾਰ ਕਰੋ, ਅਸੀ ਤੁਹਾਡੇ ਨਾਲ ਕਿਰਪਾਨ ਦਾ ਝਗੜਾ ਮੁਕਾਣਾ ਚਾਹੁੰਦੇ ਹਾਂ। ਸਾਡੀ ਨੀਅਤ ਉਤੇ ਸ਼ੱਕ ਨਾ ਕਰੋ।

ਖ਼ੈਰ! ਮੁਕੱਰਰ ਦਿਨ ਉੱਤੇ ਏਲਾਨ ਅਖ਼ਬਾਰਾਂ ਵਿਚ ਛਪ ਗਏ। ਤਿੰਨ ਚਾਰ ਦਿਨ ਹੋਰ ਬੀਤ ਗਏ ਤੇ ਦਫ਼ਤਰ ਵਿਚ ਡਾਕ ਦੇ ਥੱਬਿਆਂ ਦੇ ਥੱਬੇ ਆਉਣੇ ਸ਼ੁਰੂ ਹੋ ਗਏ। ਵਿਚ ਲਿਖਿਆ ਕੀ ਹੁੰਦਾ ਸੀ? ਕਿਰਪਾਨਾਂ ਪਹਿਨਣ ਬਾਰੇ ਗ੍ਰਿਫ਼ਤਾਰੀਆਂ। ਬੱਸ! ਜਿਸ ਨੇ ਭੀ ਕਿਰਪਾਨ ਗਾਤਰੇ ਤੋਂ ਲਾਂਭੇ ਕੀਤੀ, ਉਹੀ ਗ੍ਰਿਫ਼ਤਾਰ। ਮੈਨੂੰ ਅਜੇ ਤਕ ਇਕ ਹਾਸੋ-ਹੀਣੀ ਗ੍ਰਿਫ਼ਤਾਰੀ ਦਾ ਚੇਤਾ ਹੈ। ਇਕ

ਸਿੱਖ ਮੁੰਡਾ ਸਕੂਲ ਜਾ ਰਿਹਾ ਸੀ। ਉਸ ਨੇ ਆਪਣੇ ਗਾਤਰੇ ਵਿਚ ਨੌ-ਇੰਚੀ ਕਿਰਪਾਨ ਪਾਈ ਹੋਈ ਸੀ। ਮੁੰਡਾ ਸਕੂਲ ਤੋਂ ਅਜੇ ਕੁੱਝ ਕੁ ਵਿੱਥ ਉੱਤੇ ਸੀ ਕਿ ਸਕੂਲ ਦੀ ਘੰਟੀ ਵੱਜ ਗਈ। ਮੁੰਡੇ ਨੇ ਵੇਲੇ-ਸਿਰ ਅੱਪੜਨ ਲਈ ਦੌੜਨਾ ਸ਼ੁਰੂ ਕਰ ਦਿੱਤਾ। ਗਾਤਰੇ ਵਾਲੀ ਕਿਰਪਾਨ ਦੌੜਨ ਨਾ ਦੇਵੇ। ਉਸ ਨੇ ਕਿਰਪਾਨ ਨੂੰ ਹੱਥ ਪਾ ਲਿਆ। ਉਥੇ ਹੀ ਪੁਲਿਸ ਦਾ ਇਕ ਸਿਪਾਹੀ ਸੀ। ਉਸ ਨੇ ਸਿੱਖ ਮੁੰਡੇ ਨੂੰ ਗ੍ਰਿਫ਼ਤਾਰ ਕਰ ਲਿਆ।

ਹਜ਼ਾਰਾਂ ਹੀ ਚਿੱਠੀਆਂ ਆ ਗਈਆਂ, ਪੰਜਾਬ ਦੇ ਸਾਰੇ ਇਲਾਕਿਆਂ ਵੱਲੋਂ। ਪੰਜ ਦਿਨਾਂ ਵਿਚ ਛੇ ਸੱਤ ਹਜ਼ਾਰ ਸਿੱਖ ਗ੍ਰਿਫ਼ਤਾਰ ਹੋ ਗਏ। ਜੁਰਮ ਕੀ ਸੀ ? ਕਿਰਪਾਨ ਗਾਤਰੇ ਵਿਚ ਨਹੀਂ ਸੀ ?

ਮੈਂ ਤਾਰਾਂ ਦੇ ਕੇ ਵਰਕਿੰਗ ਕਮੇਟੀ ਦੀ ਇਕੱਤਰਤਾ ਸੱਦੀ। ਕਮੇਟੀ ਦੇ ਫ਼ੈਸਲੇ ਅਨੁਸਾਰ ਪੰਜਾਬ ਦੇ ਸ਼ਹਿਰਾਂ ਨਗਰਾਂ ਵਿਚ ਸਿੰਘਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਨੰਗੀਆਂ ਕਿਰਪਾਨਾਂ ਹੱਥਾਂ ਵਿਚ ਫੜ ਕੇ ਜਲੂਸ ਕੱਢੇ।

ਲਓ ਭਾਈ, ਫੜ ਲਵੋ। ਕਿਤਨਿਆਂ ਨੂੰ ਗ੍ਰਿਫ਼ਤਾਰ ਕਰੋਗੇ ?

ਸਰਕਾਰ ਨੂੰ ਸਮਝ ਆ ਗਈ ਕਿ ਇਸ ਜੀਊਂਦੀ ਕੌਮ ਨੂੰ ਇਹਨਾਂ ਡਰਾਵਿਆਂ ਨਾਲ ਢਾਹਿਆ ਨਹੀਂ ਜਾ ਸਕੇਗਾ। ਸਭ ਸਿੰਘ ਰਿਹਾਅ ਕਰ ਦਿੱਤੇ ਗਏ, ਤੇ ਏਲਾਨ ਹੋ ਗਿਆ ਕਿ ਹਰੇਕ ਸਿੱਖ ਕਿਸੇ ਭੀ ਆਕਾਰ ਦੀ, ਕਿਸੇ ਭੀ ਤਰ੍ਹਾਂ ਦੀ ਕਿਰਪਾਨ ਰੱਖ ਸਕਦਾ ਹੈ; ਕੋਈ ਮਨਾਹੀ ਨਹੀਂ।

# ੧੨

## ਗੁਰੂ ਕੇ ਬਾਗ਼ ਦਾ ਮੋਰਚਾ

ਸੰਨ ੧੯੨੦ ਦੇ ਅੰਦੋਲਨ ਵਿਚ ਕਈ ਥਾਈਂ ਸਿੰਘਾਂ ਨੇ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਬਣਾ ਲਈਆਂ ਸਨ, ਤਾਂ ਕਈ ਗੁਰਦੁਆਰਿਆਂ ਦੇ ਮਹੰਤਾਂ ਨੇ ਕਮੇਟੀ ਦੇ ਅਧੀਨ ਰਹਿਣ ਦੇ ਇਕਰਾਰਨਾਮੇ ਲਿਖ ਦਿੱਤੇ ਸਨ। ਗੁਰੂ ਕੇ ਬਾਗ਼ ਦੇ ਮਹੰਤ ਨੇ ਭੀ ਇਉਂ ਹੀ ਕੀਤਾ ਸੀ। ਇਹ ਜਗ੍ਹਾ ਰਾਜਾ ਸਾਂਸੀ ਤੋਂ ਅਗਾਂਹ, ਚੜ੍ਹਦੇ ਪਹਾੜ ਦੀ ਗੁੱਠੇ, ਛੇ ਸੱਤ ਮੀਲਾਂ ਉੱਤੇ ਹੈ। ਏਥੇ ਦੋ ਗੁਰਦੁਆਰੇ ਹਨ—ਇਕ ਗੁਰੂ ਅਰਜਨ ਦੇਵ ਜੀ ਦਾ ਅਤੇ ਇਕ ਗੁਰੂ ਤੇਗ ਬਹਾਦਰ ਸਾਹਿਬ ਦਾ।

ਨਨਕਾਣੇ ਸਾਹਿਬ ਦੇ ਸਾਕੇ ਤੋਂ ਪਿੱਛੋਂ ਸਰਕਾਰ ਦਾ ਸਿੱਖਾਂ ਵੱਲ ਕੁੱਝ ਹਮਦਰਦੀ-ਹੀਨ ਰਵੱਈਆ ਜਾਚ ਕੇ ਗੁਰੂ ਕੇ ਬਾਗ਼ ਦਾ ਮਹੰਤ ਕਮੇਟੀ ਤੋਂ ਆਕੀ ਹੋ ਗਿਆ। ਸਬੱਬ ਨਾਲ ਹੀ ਇਕ ਦਿਨ ਕੋਈ ਪੰਜ ਸਿੱਖ ਉਸ ਗੁਰਦੁਆਰੇ ਦੇ ਦਰਸ਼ਨ ਲਈ ਜਾ ਅੱਪੜੇ। ਉਹਨਾਂ ਨੇ ਬਾਗ਼ ਵਿੱਚੋਂ ਕੁੱਝ ਸੁੱਕੀਆਂ ਲੱਕੜਾਂ ਲੈ ਕੇ ਆਪਣੀ ਰੋਟੀ ਪਕਾਈ। ਮਹੰਤ ਨੂੰ ਇਹ ਗੱਲ ਪਸੰਦ ਨਾ ਆਈ। ਡਿਪਟੀ ਕਮਿਸ਼ਨਰ ਓਧਰ ਦੌਰੇ ਉੱਤੇ ਕਿਤੇ ਨੇੜੇ ਹੀ ਉਤਰਿਆ ਹੋਇਆ ਸੀ। ਮਹੰਤ ਦੀ ਰਪੋਟ ਉੱਤੇ ਉਹ ਪੰਜੇ ਸਿੱਖ ਗ੍ਰਿਫ਼ਤਾਰ ਕੀਤੇ ਗਏ, ਉਹਨਾਂ ਨੂੰ ਤੁਰਤ ਛੇ ਛੇ ਮਹੀਨਿਆਂ ਦੀ ਕੈਦ ਸੁਣਾਈ ਗਈ।

ਉਹਨੀਂ ਦਿਨੀਂ ਕਈ ਕੁਕਰਮੀ ਮਹੰਤਾਂ ਦੇ ਵਿਰੁੱਧ ਸਿੱਖ-ਕੌਮ ਵਿਚ ਜੋਸ਼ ਸੀ। ਇਸ ਘਟਨਾ ਨੇ ਬਲਦੀ ਉੱਤੇ ਤੇਲ ਦਾ ਕੰਮ ਕੀਤਾ। ਅਗਲੇ ਹੀ ਦਿਨ ਇੱਕੜ-ਦੁੱਕੜ ਕਰ ਕੇ ਇਕ ਸੌ ਦੇ ਕਰੀਬ ਹੋਰ ਸਿੰਘ ਓਥੇ ਜਾ ਇਕੱਠੇ ਹੋਏ।

ਉਹਨਾਂ ਭੀ ਉਹੀ ਕੁੱਝ ਕੀਤਾ, ਜਿਸ ਦੇ ਕਾਰਨ ਉਹ ਭੀ ਗ੍ਰਿਫ਼ਤਾਰ ਕਰ ਲਏ ਗਏ।

ਡਿਪਟੀ ਕਮਿਸ਼ਨਰ ਡਨਿਟ ਛੁੱਟੀ ਉੱਤੇ ਸ਼ਿਮਲੇ ਗਿਆ ਹੋਇਆ ਸੀ। ਇਹ ਖ਼ਬਰ ਸੁਣ ਕੇ ਉਹ ਤੁਰਤ ਵਾਪਸ ਆ ਗਿਆ। ਓਧਰੋਂ ਇਹ ਅੰਦੋਲਨ ਵਧਦਾ ਵੇਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਹ ਮਾਮਲਾ ਆਪਣੇ ਹੱਥ ਵਿਚ ਲੈ ਲਿਆ।

੨੬ ਅਗਸਤ ੧੯੨੨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ਸੀ। ਅਹੁਦੇਦਾਰਾਂ ਦੀ ਨਵੀਂ ਚੋਣ ਅਨੁਸਾਰ ਸਰਦਾਰ ਬਹਾਦਰ ਮਹਿਤਾਬ ਸਿੰਘ ਜੀ ਕਮੇਟੀ ਦੇ ਪ੍ਰਧਾਨ ਤੇ ਭਗਤ ਜਸਵੰਤ ਸਿੰਘ ਜੀ ਜਨਰਲ ਸਕੱਤਰ ਬਣੇ ਸਨ। (ਇਹ ਜਸਵੰਤ ਸਿੰਘ ਜੀ ਉਹੀ ਸਨ ਜੋ ਦਇਆਲ ਸਿੰਘ ਕਾਲਜ ਵਿਚ ਮੇਰੇ ਜਮਾਤੀ ਸਨ ਅਤੇ ਜਿਨ੍ਹਾਂ ਨੇ ਸਰਦਾਰ ਮਿਹਰ ਸਿੰਘ ਜੀ ਚਾਵਲੇ ਨੂੰ ਮਿਲ ਕੇ ਮੈਨੂੰ ਭਾਈ ਦਾਨ ਸਿੰਘ ਜੀ ਵਾਲਾ ਸਾਢੇ ਸੱਤ ਰੁਪਏ ਮਹੀਨਾ ਵਜ਼ੀਫ਼ਾ ਦਿਵਾਇਆ ਸੀ।) ਸਰਦਾਰ ਨਰੈਣ ਸਿੰਘ ਜੀ ਬੈਰਿਸਟਰ ਕਮੇਟੀ ਦੇ ਤਨਖ਼ਾਹਦਾਰ ਸਕੱਤਰ ਬਣੇ। ਇਹ ਪਹਿਲਾਂ ਨਨਕਾਣਾ ਸਾਹਿਬ ਗੁਰਦੁਆਰੇ ਦੇ ਮੈਨੇਜਰ ਸਨ। ਪ੍ਰਧਾਨ ਸ: ਮਹਿਤਾਬ ਸਿੰਘ ਜੀ ੨੬ ਅਗਸਤ ਨੂੰ ਸਵੇਰੇ ਹੀ ਦਫ਼ਤਰ ਪਹੁੰਚ ਗਏ। ਸ਼੍ਰੋਮਣੀ ਕਮੇਟੀ ਦੇ ਦਫ਼ਤਰ ਦੀ ਇਮਾਰਤ ਉਹ ਸੀ ਜਿੱਥੇ ਅੱਜ-ਕੱਲ੍ਹ ਅਕਾਲੀ ਦਲ ਦਾ ਦਫ਼ਤਰ ਹੈ ਅਤੇ ਸ੍ਰੀ ਦਰਬਾਰ ਸਾਹਿਬ ਕਮੇਟੀ ਦਾ ਹਸਪਤਾਲ ਹੈ। ਮੈਂ ਦਫ਼ਤਰ ਵਿਚ ਆ ਚੁੱਕਾ ਸਾਂ। ਉਹਨਾਂ ਆਉਂਦਿਆਂ ਹੀ ਪਹਿਲਾਂ ਮੈਨੂੰ ਉਹ ਏਲਾਨ ਲਿਖ ਦਿੱਤਾ, ਜਿਸ ਰਾਹੀਂ ਗੁਰੂ ਕੇ ਬਾਗ਼ ਦੇ ਮਾਮਲੇ ਦੀ ਜ਼ਿੰਮੇਵਾਰੀ ਕਮੇਟੀ ਨੇ ਆਪਣੇ ਹੱਥਾਂ ਵਿਚ ਲੈ ਲਈ।

ਜਿਵੇਂ ਦਫ਼ਤਰ ਦੀ ਸਾਰੀ ਬਾਹਰ ਜਾਣ ਵਾਲੀ ਡਾਕ ਉੱਤੇ ਮੇਰੇ ਦਸਖ਼ਤ ਹੋਇਆ ਕਰਦੇ ਸਨ, ਇਸੇ ਤਰ੍ਹਾਂ ਕਮੇਟੀ ਦੇ ਸਾਰੇ ਏਲਾਨਾਂ ਉੱਤੇ ਭੀ ਮੈਂ ਹੀ ਦਸਖ਼ਤ ਕਰਿਆ ਕਰਦਾ ਸਾਂ। ਇਸ ਗੱਲੋਂ ਜ਼ਿਲਾ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਡਨਿਟ ਸਾਹਿਬ ਦੀਆਂ ਅੱਖਾਂ ਵਿਚ ਮੈਂ ਰੜਕਦਾ ਹੀ ਰਹਿੰਦਾ ਸਾਂ। ਏਲਾਨ ਉਸ ਨੂੰ ਪਹੁੰਚ ਗਿਆ, ਤੇ ਲੌਢੇ ਵੇਲੇ ਮੈਨੂੰ ਭੀ ਬਾਕੀ ਸੱਜਣਾਂ ਦੇ ਨਾਲ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਜਿਨ੍ਹਾਂ ਦੇ ਵਾਰੰਟ ਆਏ ਉਹ ੯ ਸੱਜਣ ਇਹ ਸਨ :

੧. ਸਰਦਾਰ ਮਹਿਤਾਬ ਸਿੰਘ ਜੀ, ਪ੍ਰਧਾਨ।

੨. ਭਗਤ ਜਸਵੰਤ ਸਿੰਘ ਜੀ, ਜਨਰਲ ਸਕੱਤਰ।

੩. ਸਰਦਾਰ ਨਰੈਣ ਸਿੰਘ ਜੀ, ਸਕੱਤਰ।

੪. (ਮੈਂ) ਸਾਹਿਬ ਸਿੰਘ, ਮੀਤ ਸਕੱਤਰ।

੫. ਸਰਦਾਰ ਤੇਜਾ ਸਿੰਘ ਜੀ, ਚੂਹੜਕਾਣਾ।

੬. ਸਰਦਾਰ ਰਵੇਲ ਸਿੰਘ ਜੀ, ਦੁਕਾਨਦਾਰ ਮੁਗ਼ਲ ਬਜ਼ਾਰ (ਪਰਤਾਪ ਬਜ਼ਾਰ), ਅੰਮ੍ਰਿਤਸਰ।

੭. ਬਾਬਾ ਕਿਹਰ ਸਿੰਘ ਜੀ, ਪੱਟੀ।

੮. ਮਾਸਟਰ ਤਾਰਾ ਸਿੰਘ ਜੀ।

੯. ਸਰਦਾਰ ਭਾਗ ਸਿੰਘ ਜੀ ਵਕੀਲ, ਗੁਰਦਾਸਪੁਰ।

## ਮੋਰਚੇ ਦਾ ਢੰਗ

੨੬ ਅਗਸਤ ਨੂੰ ਪੰਜ ਸਿੰਘ ਗੁਰੂ ਕੇ ਬਾਗ਼ ਭੇਜੇ ਗਏ। ਪੰਜਾਂ ਨੂੰ ਹੀ ਪੁਲਿਸ ਨੇ ਡਾਂਗਾਂ ਮਾਰ ਮਾਰ ਕੇ ਬੇਹੋਸ਼ ਕਰ ਦਿੱਤਾ। ਸ਼੍ਰੋਮਣੀ ਕਮੇਟੀ ਦੇ ਆਦਮੀ ਉਹਨਾਂ ਨੂੰ ਲਾਰੀ ਵਿਚ ਪਾ ਕੇ ਅੰਮ੍ਰਿਤਸਰ ਲੈ ਆਏ।

ਅਗਾਂਹ ਨੂੰ ਹਰ ਰੋਜ਼ ਪੰਝੀ ਸਿੰਘਾਂ ਦਾ ਜੱਥਾ ਜਾਣ ਲੱਗ ਪਿਆ। ਪੁਲਿਸ ਡਾਂਗਾਂ ਮਾਰ ਮਾਰ ਕੇ ਉਹਨਾਂ ਨੂੰ ਬੇ-ਹੋਸ਼ ਕਰ ਕੇ ਸੁੱਟ ਦੇਂਦੀ ਸੀ ਤੇ ਕਮੇਟੀ ਦੇ ਆਦਮੀ ਉਹਨਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲੈ ਆਉਂਦੇ ਸਨ। ਅਕਾਲੀਆਂ ਵਾਲੇ ਬਾਗ਼ ਵਿਚ ਉਚੇਚਾ ਹਸਪਤਾਲ ਖੋਲ੍ਹਿਆ ਗਿਆ। ਕੁੱਝ ਮਹੀਨੇ ਇਹ ਮਾਰ-ਕੁਟਾਈ ਜਾਰੀ ਰਹੀ। ਸਾਰੀ ਧਰਤੀ ਉੱਤੇ ਰੌਲਾ ਮੱਚਿਆ। ਦੂਰ ਦੂਰ ਦੇਸਾਂ ਤੋਂ ਲੋਕ ਇਹ ਅੱਤਿਆਚਾਰ ਅੱਖੀਂ ਵੇਖਣ ਵਾਸਤੇ ਆਉਣ ਲੱਗ ਪਏ। ਸਰਕਾਰ ਦੀ ਇਹ ਬੇ-ਰਹਿਮੀ ਸਿੰਘਾਂ ਨੂੰ ਡੁਲਾ ਨਾ ਸਕੀ। ਆਖ਼ਰ ਅੱਤ ਬਦਨਾਮੀ ਦੇ ਕਾਰਨ ਸਰਕਾਰ ਨੇ ਇਹ ਪੈਂਤੜਾ ਛੱਡ ਦਿੱਤਾ।

ਫੇਰ ਸ਼ੁਰੂ ਹੋਈਆਂ ਗ੍ਰਿਫ਼ਤਾਰੀਆਂ। ਕਮੇਟੀ ਨੇ ਪੰਝੀ ਦੇ ਥਾਂ ਇਕ ਸੌ ਦਾ ਜੱਥਾ ਭੇਜਣਾ ਸ਼ੁਰੂ ਕਰ ਦਿੱਤਾ। ਪਰ ਸਰਕਾਰ ਉਹਨਾਂ ਨੂੰ ਰੱਖੇ ਕਿੱਥੇ ? ਕਚਹਿਰੀ

ਦੇ ਨਾਲ ਦੀ ਜੇਲ੍ਹ ਵਿਚ ਤੰਬੂ ਲਾ ਕੇ ਤਿੰਨ ਕੁ ਸੌ ਸਿੰਘਾਂ ਦਾ ਪ੍ਰਬੰਧ ਕੀਤਾ ਗਿਆ। ਫੇਰ ਕਿਲ੍ਹੇ ਦੇ ਬਾਹਰ ਤੰਬੂ ਲਾਏ ਗਏ। ਸੜਕ ਵਾਲੇ ਪਾਸੇ ਸਾਧਾਰਨ ਜਿਹੀ ਤਾਰ ਲਾਈ ਗਈ। ਗ੍ਰਿਫ਼ਤਾਰ ਹੋਏ ਸਿੰਘਾਂ ਨੂੰ ਸਰਕਾਰੀ ਕਰਮਚਾਰੀ ਇਹ ਕਹਿ ਦਿਆ ਕਰਦੇ ਸਨ ਕਿ ਇਹ ਤੁਹਾਡੀ ਜੇਲ੍ਹ ਹੈ, ਤੁਸਾਂ ਏਥੋਂ ਬਾਹਰ ਪੈਰ ਨਹੀਂ ਪਾਣਾ।

੯ ਦਿਨਾਂ ਵਿਚ ਨੌ ਸੌ ਸਿੰਘ ਫੜੇ ਗਏ। ਇਹਨਾਂ ਨੂੰ ਰਾਤ ਵੇਲੇ ਗੱਡੀ ਚਾੜ੍ਹ ਕੇ ਅਟਕ ਜੇਲ੍ਹ ਵਿਚ ਲੈ ਜਾਣਾ ਸੀ। ਮੈਨੂੰ ਅੱਜ ਤਕ ਉਹ ਰਾਤ ਚੇਤੇ ਹੈ: ਅੱਧੀ ਰਾਤ; ਚੁਫੇਰੇ ਚੁਪ-ਚਾਪ; ਜੇਲ੍ਹ ਵਿੱਚੋਂ ਤਿੰਨ ਸੌ ਸਿੰਘ ਸਟੇਸ਼ਨ ਵਲ ਨੂੰ ਗੱਡੀ ਚੜ੍ਹਨ ਲਈ ਚੱਲ ਪਏ। ਉਹ ਜੋਟੀਆਂ ਦੀ ਧਾਰਨਾ ਵਿਚ ਇਉਂ ਗਾਉਂਦੇ ਜਾ ਰਹੇ ਸਨ:

'ਕਿਉਂ ਜ਼ੁਲਮ ਕਮਾਨਾ ਏਂ ?'
'ਜ਼ਾਲਮਾ! ਰਾਜ ਸਦਾ ਨਹੀਂ ਰਹਿਣਾ।'

ਸਿੰਘਾਂ ਦੀ ਇਹ ਨਿਡਰਤਾ ਵੇਖ ਕੇ ਦੁਨੀਆ ਦੰਗ ਰਹਿ ਗਈ।

ਇਉਂ ਸਰਕਾਰ ਤਾਂ ਸਗੋਂ ਬਿਪਤਾ ਵਿਚ ਫਸ ਗਈ। ਨਿਕਲੇ ਕਿਵੇਂ ? ਆਖ਼ਿਰ ਇਹ ਰਸਤਾ ਕੱਢਿਆ ਗਿਆ ਕਿ ਸਰ ਗੰਗਾ ਰਾਮ ਨੇ ਗੁਰਦੁਆਰੇ ਦੀ ਸਾਰੀ ਜ਼ਮੀਨ ੯੯ ਸਾਲਾਂ ਦੇ ਠੇਕੇ ਉੱਤੇ ਲੈ ਲਈ। ਉਸ ਨੇ ਸਰਕਾਰ ਨੂੰ ਲਿਖ ਦਿੱਤਾ ਕਿ ਮੈਨੂੰ ਅਕਾਲੀਆਂ ਦੇ ਗੁਰੂ ਕੇ ਬਾਗ਼ ਜਾਣ ਉੱਤੇ ਕੋਈ ਇਤਰਾਜ਼ ਨਹੀਂ ਹੈ, ਤੇ ਸਰਕਾਰ ਨੇ ਆਪਣੀ ਪੁਲਿਸ ਓਥੋਂ ਹਟਾ ਲਈ।

## ਸਾਡੇ ਮੁਕੱਦਮੇ ਦਾ ਫ਼ੈਸਲਾ

ਮਾਸਟਰ ਤਾਰਾ ਸਿੰਘ ਜੀ ਤੇ ਸਰਦਾਰ ਭਾਗ ਸਿੰਘ ਜੀ ਨੂੰ ਤਾਂ ਸਰਕਾਰੀ ਗਵਾਹਾਂ ਦੇ ਬਿਆਨਾਂ ਪਿੱਛੋਂ ਫ਼ਰਦ-ਜੁਰਮ ਲਾਣ ਵੇਲੇ ਰਿਹਾਅ ਕਰ ਦਿੱਤਾ ਗਿਆ ਸੀ। ੧੪ ਮਾਰਚ ਸੰਨ ੧੯੨੩ ਨੂੰ ਸਾਡੇ ਮੁਕੱਦਮੇ ਦਾ ਫ਼ੈਸਲਾ ਹੋਇਆ। ਮੈਨੂੰ ਬਰੀ ਕਰ ਦਿੱਤਾ ਗਿਆ ਤੇ ਬਾਕੀ ਸਾਥੀਆਂ ਨੂੰ ਅਦਾਲਤ ਦੇ ਉੱਠਣ ਦੇ ਵਕਤ ਤਕ ਓਥੇ ਅਦਾਲਤ ਦੇ ਕਮਰੇ ਵਿਚ ਹੀ ਬੈਠੇ ਰਹਿਣ ਦੀ ਸਜ਼ਾ ਹੋਈ। ਇਸ ਤਰ੍ਹਾਂ ਅਸੀ ਸੱਤੇ ਜਣੇ, ਸ਼ਾਮ ਵੇਲੇ, ਸ੍ਰੀ ਦਰਬਾਰ ਸਾਹਿਬ ਪਹੁੰਚ ਗਏ,

ਤੇ ਅਗਲੇ ਦਿਨ ਅਸਾਂ ਭੀ ਲਾਰੀ ਵਿਚ ਜਾ ਕੇ ਗੁਰੂ ਕੇ ਬਾਗ਼ ਦਾ ਦਰਸ਼ਨ ਕੀਤਾ। ਜਿਹੜੇ ਸਿੰਘ ਕੈਦ ਹੋ ਚੁੱਕੇ ਸਨ, ਉਹਨਾਂ ਨੂੰ ਸਹਿਜੇ ਸਹਿਜੇ ਰਿਹਾਅ ਕਰਨਾ ਸ਼ੁਰੂ ਕਰ ਦਿੱਤਾ ਗਿਆ।

### ਸਾਡਾ ਪੰਜਵਾਂ ਬੱਚਾ

ਇਸ ਮੋਰਚੇ ਦੇ ਕਾਰਨ ਮੈਂ ਅੰਮ੍ਰਿਤਸਰ ਦੀ ਜੇਲ੍ਹ ਵਿਚ ਸਾਂ ਕਿ ਸਾਡੇ ਘਰ ਪੰਜਵਾਂ ਬੱਚਾ ਜੰਮਿਆ, ੨੩ ਦਸੰਬਰ ਸੰਨ ੧੯੨੨ ਛਨਿੱਛਰਵਾਰ ਨੂੰ। ਉਸ ਦਾ ਨਾਮ ਅਮਰੀਕ ਸਿੰਘ ਰੱਖਿਆ ਗਿਆ। ਮੇਰੀ ਵਹੁਟੀ ਤੇ ਬੱਚੇ ਅੰਮ੍ਰਿਤਸਰ ਸ਼ਹਿਰ ਵਿਚ ਹੀ ਰਹਿੰਦੇ ਸਨ। ਅਸਾਂ ਬ੍ਰਹਮ ਬੂਟੇ ਦੇ ਅਖਾੜੇ ਦੇ ਨਾਲ ਦੇ ਬਜ਼ਾਰ ਵਿਚ ਮਕਾਨ ਲਿਆ ਹੋਇਆ ਸੀ।

## ਕੁੱਬੇ ਨੂੰ ਲੱਤ ਕਾਰੀ

ਦਸੰਬਰ ੧੯੨੦ ਵਿਚ ਮੈਨੂੰ ਪਹਿਲਾਂ-ਪਹਿਲ ਇਹ ਸੂਝ ਪਈ ਸੀ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਭੀ ਕਿਸੇ ਖ਼ਾਸ ਵਿਆਕਰਣ ਅਨੁਸਾਰ ਹੈ। ਉਸ ਵਿਆਕਰਣ ਨੂੰ ਲੱਭਣਾ ਦਿਨਾਂ ਦਾ ਕੰਮ ਨਹੀਂ ਸੀ, ਕਈ ਸਾਲ ਲਗਣੇ ਸਨ। ਗੁਜਰਾਂਵਾਲਾ ਮੈਂ ਜੁਲਾਈ ਸੰਨ ੧੯੨੧ ਵਿਚ ਛੱਡ ਦਿੱਤਾ, ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਦਫ਼ਤਰ ਆ ਕੇ ਮੀਤ ਸਕੱਤਰ ਬਣ ਗਿਆ। ਏਥੇ ਦਿਨ ਰਾਤ ਮੋਰਚੇ ਹੀ ਮੋਰਚੇ। ਵਿਆਕਰਣ ਦੀ ਸੁਧ-ਬੁਧ ਹੀ ਵਿੱਸਰ ਗਈ।

੨੬ ਅਗਸਤ ਸੰਨ ੧੯੨੨ ਨੂੰ ਮੈਂ ਗ੍ਰਿਫ਼ਤਾਰ ਹੋ ਗਿਆ। ਦਫ਼ਤਰ ਦੇ ਕੰਮ ਦਾ ਭਾਰ ਲਹਿ ਗਿਆ। ਸਾਰਾ ਦਿਨ ਵਿਹਲ ਹੀ ਵਿਹਲ। ਮੇਰੀ ਸੁਰਤਿ ਫਿਰ ਵਿਆਕਰਣ ਦੀ ਭਾਲ ਵਲ ਪਰਤ ਪਈ। ਮੈਂ ਆਪਣੀਆਂ ਸੰਚੀਆਂ ਘਰੋਂ ਮੰਗਾ ਲਈਆਂ ਤੇ ਬੇ-ਫ਼ਿਕਰੀ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ।

### ਦੋ ਘਟਨਾਵਾਂ

ਮੋਰਚਾ ਸ਼ੁਰੂ ਹੁੰਦਿਆਂ ਹੀ ਮੈਂ ਗ੍ਰਿਫ਼ਤਾਰ ਹੋ ਗਿਆ ਤੇ ਮੋਰਚਾ ਮੁੱਕਣ ਉੱਤੇ ਹੀ ਜੇਲ੍ਹੋਂ ਬਾਹਰ ਆਇਆ; ਸੋ ਮੈਂ ਨਾ ਵੇਖੀਆਂ ਮਾਰਾਂ ਪੈਂਦੀਆਂ, ਤੇ ਨਾ

ਵੇਖੇ ਗ੍ਰਿਫ਼ਤਾਰ ਹੁੰਦੇ। ਸਿਰਫ਼ ੨੬ ਅਗਸਤ ਨੂੰ, ਆਪਣੇ ਦਫ਼ਤਰ ਦੇ ਸਾਹਮਣੇ ਉਹ ਪੰਜ ਸਿੰਘ ਮੰਜਿਆਂ ਉੱਤੇ ਪਏ ਵੇਖੇ, ਜਿਨ੍ਹਾਂ ਨੂੰ ਗੁਰੂ ਕੇ ਬਾਗ਼ ਤੋਂ ਮਾਰ-ਮੁਕਾਈ ਤੋਂ ਪਿੱਛੋਂ ਜ਼ਖ਼ਮੀ ਹਾਲਤ ਵਿਚ ਲਿਆਂਦਾ ਗਿਆ ਸੀ। ਹਾਂ, ਦੋ ਘਟਨਾਵਾਂ ਜੋ ਮੈਂ ਜ਼ਿੰਮੇਵਾਰ ਥਾਵਾਂ ਤੋਂ ਸੁਣੀਆਂ, ਉਹ ਕੁੱਝ ਸੁਆਦਲੀਆਂ ਹਨ, ਤੇ ਮੈਂ ਏਥੇ ਲਿਖਣੋਂ ਰਹਿ ਨਹੀਂ ਸਕਦਾ।

ਪਹਿਲੀ ਘਟਨਾ—ਜੇਲ੍ਹ ਵਿਚ ਅਸੀ ਸਿਰਫ਼ ਸੱਤ ਜਣੇ ਹੀ ਸਾਂ। ਇਕ ਦਿਨ ਜੇਲ੍ਹ ਦਾ ਦਰੋਗਾ, ਸਾਡੀਆਂ ਕੋਠੜੀਆਂ ਵਿਚ ਆ ਕੇ ਹੱਸਦਾ ਹੱਸਦਾ ਇਕ ਨਵੀਂ ਅਚਰਜ ਗੱਲ ਸੁਣਾਉਣ ਲੱਗਾ। ਉਸ ਨੇ ਕਿਹਾ, "ਅੱਜ ਮੈਂ ਆਪਣੇ ਦਫ਼ਤਰ ਵਿਚ ਬੈਠਾ ਸਾਂ ਕਿ ਇਕ ਅਕਾਲੀ ਸਿੰਘ ਆ ਕੇ ਜੇਲ੍ਹ ਦਾ ਫਾਟਕ ਖੜਕਾਉਣ ਲੱਗ ਪਿਆ। ਮੈਂ ਉਸ ਤੋਂ ਇਸ ਦਾ ਕਾਰਨ ਪੁੱਛਿਆ। ਅਕਾਲੀ ਨੇ ਆਖਿਆ—ਮੈਂ ਇਕ ਸੌ ਦੇ ਜੱਥੇ ਵਿਚ ਅੱਜ ਗੁਰੂ ਕੇ ਬਾਗ਼ ਤੋਂ ਗ੍ਰਿਫ਼ਤਾਰ ਹੋ ਕੇ ਆਇਆ ਸਾਂ। ਕਚਹਿਰੀ ਦੇ ਬਾਹਰ ਸਾਨੂੰ ਬਿਠਾਇਆ ਗਿਆ ਸੀ। ਮੈਂ ਜੱਥੇਦਾਰ ਨੂੰ ਪੁੱਛ ਕੇ ਜੰਗਲ-ਪਾਣੀ ਚਲਾ ਗਿਆ ਸਾਂ। ਵਾਪਸ ਆ ਕੇ ਪਤਾ ਲੱਗਾ ਕਿ ਜੱਥਾ ਤਾਂ ਜੇਲ੍ਹ ਵਿਚ ਜਾ ਚੁੱਕਾ ਹੈ। ਹੁਣ ਮੈਂ ਜੱਥੇ ਵਿਚ ਰਲਣ ਲਈ ਅੰਦਰ ਜਾਣਾ ਚਾਹੁੰਦਾ ਹਾਂ।" ਹੋਇਆ ਇਹ ਕਿ ਉਸ ਅਕਾਲੀ ਸਿੰਘ ਦੇ ਪਿੱਛੋਂ ਹੀ ਜੱਥੇ ਨੂੰ ਸਜ਼ਾ ਸੁਣਾ ਦਿੱਤੀ ਗਈ। ਜੇਲ੍ਹ ਨੂੰ ਤੁਰਨ ਲੱਗਿਆਂ ਗਿਣਤੀ ਕਰਨ ਉੱਤੇ ਇਕ ਸਿੰਘ ਘਟ ਨਿਕਲਿਆ, ਸੋ ਉਸੇ ਵੇਲੇ, ਬਾਹਰੋਂ ਇਕ ਹੋਰ ਸਿੰਘ ਰਲਾ ਲਿਆ ਗਿਆ।

ਦੂਜੀ ਘਟਨਾ—ਦਫ਼ਤਰੋਂ ਹਰ ਰੋਜ਼ ਇਕ ਸਿੰਘ ਡਾਕ ਲੈ ਕੇ ਗੁਰੂ ਕੇ ਬਾਗ਼ ਜਾਂਦਾ ਸੀ। ਓਥੋਂ ਜ਼ਰੂਰੀ ਉੱਤਰ ਲੈ ਕੇ ਵਾਪਸ ਅੰਮ੍ਰਿਤਸਰ ਆਉਂਦਾ ਸੀ। ਤੁਰਦੇ ਹੀ ਜਾਣਾ ਤੇ ਤੁਰਦੇ ਹੀ ਆਉਣਾ। ਸਰਕਾਰ ਨੇ ਅਕਾਲੀਆਂ ਵਾਸਤੇ ਸੜਕ ਉੱਤੇ ਤੁਰਨ ਦੀ ਮਨਾਹੀ ਕੀਤੀ ਹੋਈ ਸੀ। ਮੁੰਜੀ ਦੀ ਬਹਾਰ ਸੀ। ਨਕਾ-ਨਕ ਭਰੀ ਨਹਿਰ ਵਿੱਚੋਂ ਤਰ ਕੇ ਲੰਘਣਾ ਹੁੰਦਾ ਸੀ ਤੇ ਮੁੰਜੀ ਦੇ ਖੇਤਾਂ ਦੀਆਂ ਵੱਟਾਂ ਉੱਤੋਂ ਹੀ ਜਾਣਾ ਹੁੰਦਾ ਸੀ। ਇਕ ਦਿਨ ਡਾਕ ਲੈ ਜਾਂਦੇ ਨੂੰ ਖੇਤ ਦੀ ਵੱਟ ਤੋਂ ਸੱਪ ਲੜ ਗਿਆ। ਸਿੰਘ ਨੇ ਪੱਗ ਪਾੜ ਕੇ ਲੱਤ ਨੂੰ ਬੰਨ੍ਹ ਲਈ। ਡਾਕ ਦੇ ਕੇ ਤੇ ਜਵਾਬ ਲੈ ਕੇ ਸਿੰਘ ਅੰਮ੍ਰਿਤਸਰ ਦਫ਼ਤਰ ਵਿਚ ਪਹੁੰਚਿਆ। ਓਥੇ ਡਾਕ ਦੇ ਕਾਗ਼ਜ਼ ਦੇ ਕੇ ਫੇਰ ਉਹ ਹਸਪਤਾਲ ਵੱਲ ਇਲਾਜ ਲਈ ਗਿਆ।

ਵਾਹ ਸਿੰਘੋ! ਖ਼ਾਲਸੇ ਦੀ ਸ਼ਾਨ ਰੱਖ ਵਿਖਾਈ ਤੁਸਾਂ। ਅਫ਼ਸੋਸ! ਮੈਂ ਇਸ ਵੇਲੇ ਉਹਨਾਂ ਦੇ ਨਾਮ ਪਤੇ ਕਿਤੋਂ ਲੱਭ ਨਹੀਂ ਸਕਿਆ।

## ਹਿੰਦੂ-ਮੁਸਲਮ ਫ਼ਸਾਦ

ਲੋਕ ਆਪੋ ਵਿਚ ਲੜਦੇ ਰਹਿਣ, ਇਕ ਦੂਜੇ ਦੇ ਵੈਰੀ ਬਣੇ ਰਹਿਣ, ਹਾਕਮਾਂ ਨੂੰ ਮੌਜ ਬਣੀ ਰਹਿੰਦੀ ਹੈ। ਨਿਸ-ਕੰਟਕ ਰਾਜ ਕਰਨ ਦਾ ਢੰਗ ਹੀ ਇਹੀ ਹੈ, ਖ਼ਾਸ ਕਰਕੇ ਬਦੇਸੀ ਰਾਜ। ਫੇਰ, ਝਗੜਾ ਖੜਾ ਕਰਾਣਾ ਕਿਹੜਾ ਮੁਸ਼ਕਿਲ ਕੰਮ ਹੁੰਦਾ ਹੈ?

ਚਾਬੀਆਂ, ਕਿਰਪਾਨ ਤੇ ਗੁਰੂ ਕੇ ਬਾਗ਼ ਦੇ ਮੋਰਚੇ ਤੇ ਬਦੇਸੀ ਸਰਕਾਰ ਨੂੰ ਚੰਗਾ ਠਿੱਠ ਹੋਣਾ ਪਿਆ ਸੀ। ਹੁਣ ਨਵਾਂ ਹਥਿਆਰ ਵਰਤਣ ਦਾ ਸਬੱਬ ਬਣ ਗਿਆ। ਲੜ ਪਏ, ਜਾਂ ਲੜਾਏ ਗਏ, ਸੱਚ-ਮੁੱਚ ਜਾਂ ਝੂਠ-ਮੂਠ, ਪਰ ਕਿਤੇ ਇਕ ਹਿੰਦੂ ਛਾਬੜੀ ਵਾਲਾ ਤੇ ਮੁਸਲਮਾਨ ਗਾਹਕ ਲੜ ਪਏ। ਏਧਰੋਂ ਓਧਰੋਂ ਹੋਰ ਤਮਾਸ਼ਬੀਨ ਆ ਇਕੱਠੇ ਹੋਏ ਤੇ ਸ਼ਕਲ ਹਿੰਦੂ-ਮੁਸਲਮ ਫ਼ਸਾਦ ਦੀ ਬਣ ਗਈ। ਇਹ ਗੱਲ ਹੈ ੧੩ ਅਪਰੈਲ, ਸੰਨ ੧੯੨੩ ਦੇ ਵਿਸਾਖੀ ਵਾਲੇ ਦਿਨ ਦੀ।

ਅਕਾਲੀ ਲਹਿਰ ਦੇ ਦੋਖੀਆਂ ਨੂੰ ਆਸ ਬਣ ਗਈ ਕਿ ਸਿੱਖ ਭੀ ਇਸ ਫ਼ਸਾਦ ਵਿਚ ਸ਼ਾਮਿਲ ਹੋ ਜਾਣਗੇ, ਤੇ ਸਰਕਾਰ ਨੂੰ ਮੌਕਾ ਮਿਲ ਜਾਏਗਾ, ਇਹਨਾਂ ਨੂੰ ਦਬਾਉਣ ਦਾ। ਫੇਰ ਤਾਂ ਸਰਕਾਰ ਵੱਲੋਂ ਜੋ ਕੁੱਝ ਕੀਤਾ ਜਾਣਾ ਸੀ, ਸੱਭਿਅਤਾ ਦੀ ਖ਼ਾਤਰ ਕੀਤਾ ਜਾਣਾ ਸੀ। ਤੇ ਇਸ ਨੂੰ ਹਰੇਕ ਸ਼ਰੀਫ਼ ਮਨੁੱਖ ਨੇ ਪਸੰਦ ਕਰਨਾ ਸੀ।

ਪਰ ਵਿਚਾਰੇ ਦੋਖੀਆਂ ਦੀਆਂ ਆਸਾਂ ਉੱਤੇ ਪਾਣੀ ਫਿਰ ਗਿਆ। ਸਿੰਘ ਸੰਭਲ ਗਏ। ਉਹ ਇਸ ਜਾਲ ਵਿਚ ਨਾ ਫਸੇ। ਹਿੰਦੂ ਤੇ ਮੁਸਲਮ ਭਰਾਵਾਂ ਨੂੰ ਆਪੋ-ਵਿਚ ਲੜਨ ਤੋਂ ਰੋਕਣ ਲਈ ਸਿੰਘ ਡਟ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਸੋਹਣੀ ਅਗਵਾਈ ਕੀਤੀ। ਕਮੇਟੀ ਨੇ ਦਸ ਦਸ ਪੰਦਰ੍ਹਾਂ ਪੰਦਰ੍ਹਾਂ ਸਿੰਘਾਂ ਦੇ ਖ਼ਾਲੀ-ਹੱਥ ਜੱਥੇ ਸ਼ਹਿਰ ਦੇ ਗਲੀਆਂ ਬਜ਼ਾਰਾਂ ਵਿਚ ਚੱਕਰ ਲਾਣ ਲਈ ਭੇਜ ਦਿੱਤੇ। ਆਗੂ ਆਪ ਇਹਨਾਂ ਜੱਥਿਆਂ ਵਿਚ

ਸਭ ਤੋਂ ਮੂਹਰੇ ਸ਼ਾਮਿਲ ਹੁੰਦੇ ਸਨ। ਇਸੇ ਤਰ੍ਹਾਂ ਦਫ਼ਤਰ ਦਾ ਸਟਾਫ਼ ਭੀ ਜਾਂਦਾ ਸੀ, ਤੇ ਮੈਂ ਭੀ।

ਸਟੇਸ਼ਨ ਤੋਂ ਉਤਰੇ ਮੁਸਾਫ਼ਿਰਾਂ ਨੂੰ ਘਰੋ-ਘਰੀ ਅਪੜਾਉਣ ਲਈ ਦੋ ਅਕਾਲੀ ਸਿੰਘ ਸਟੇਸ਼ਨ ਤੋਂ ਉਹਨਾਂ ਦੇ ਨਾਲ ਚੱਲ ਪੈਂਦੇ ਸਨ, ਇਕ ਮੁਸਾਫ਼ਰਾਂ ਦੇ ਅੱਗੇ ਅਤੇ ਇਕ ਪਿੱਛੇ। ਇਸ ਤਰ੍ਹਾਂ ਲੜਨ ਨੂੰ ਤਿਆਰ ਬੈਠੇ ਲੋਕਾਂ ਦੀਆਂ ਡਾਂਗਾਂ ਹੱਥਾਂ ਵਿਚ ਫੜੀਆਂ ਹੀ ਰਹਿ ਜਾਂਦੀਆਂ ਸਨ। ਦੋ ਅਕਾਲੀ ਸਿੰਘਾਂ ਨੂੰ ਮੁਸਾਫ਼ਰਾਂ ਦੇ ਨਾਲ ਆਉਂਦਿਆਂ ਵੇਖ ਕੇ ਬੰਦੇ ਹੱਲਾ ਕਰਨ ਦੀ ਦਲੇਰੀ ਨਹੀਂ ਸਨ ਕਰ ਸਕਦੇ, ਨਾ ਹੀ ਹਿੰਦੂ ਤੇ ਨਾ ਮੁਸਲਮਾਨ।

੧੫ ਅਪਰੈਲ ਦੀ ਅਖ਼ਬਾਰ ਟ੍ਰਿਬਿਊਨ ਦੇ ਪਹਿਲੇ ਹੀ ਸਫ਼ੇ ਉਤੇ ਮੋਟੇ ਅੱਖਰਾਂ ਵਿਚ ਸਿਰ-ਲੇਖ ਸੀ—ਸ਼ਹਿਰ ਅਕਾਲੀਆਂ ਦੇ ਹੱਥਾਂ ਵਿਚ ਹੈ। ਆਪਣੀ ਪੁਲਿਸ ਨਾ-ਕਾਫ਼ੀ ਆਖ ਕੇ ਡਿਪਟੀ ਕਮਿਸ਼ਨਰ ਡਨਿਟ ਨੇ ਸ਼੍ਰੋਮਣੀ ਕਮੇਟੀ ਪਾਸੋਂ ਅਕਾਲੀਆਂ ਦੀ ਮਦਦ ਮੰਗੀ ਸੀ। (ਮੇਰੇ ਵੇਲੇ ਉਹ ਚਿੱਠੀ ਦਫ਼ਤਰ ਵਿਚ ਸਾਂਭ ਕੇ ਰੱਖੀ ਹੋਈ ਸੀ।)

ਅਕਾਲੀ ਇਸ ਫ਼ਸਾਦ ਵਿਚ ਸ਼ਾਮਿਲ ਨਾ ਹੋਏ। ਇਹਨਾਂ ਉੱਤੇ ਟੇਢੇ ਢੰਗ ਨਾਲ ਵਾਰ ਨਾ ਹੋ ਸਕਿਆ ਤੇ ਹਿੰਦੂ-ਮੁਸਲਮ ਫ਼ਸਾਦ ਚਾਰ ਦਿਨਾਂ ਵਿਚ ਮੁੱਕ-ਮੁਕਾ ਗਿਆ।

## ਕਲਕੱਤਾ ਤੇ ਸ੍ਰੀ ਪਟਨਾ ਸਾਹਿਬ

ਗੁਰਦੁਆਰਾ ਬੜੀ ਸਿੱਖ ਸੰਗਤ ਕਲਕੱਤਾ ਦੇ ਪ੍ਰਬੰਧਕਾਂ ਨੇ ਉਸ ਗੁਰਦੁਆਰੇ ਦੇ ਪ੍ਰਬੰਧ ਵਿਚ ਸ਼੍ਰੋਮਣੀ ਕਮੇਟੀ ਨੂੰ ਭੀ ਕੁੱਝ ਕੁ ਭਾਈਵਾਲ ਬਣਾਇਆ ਹੋਇਆ ਸੀ। ਗੁਰਦੁਆਰੇ ਦੇ ਮੈਨੇਜਰ ਸਾਹਿਬ ਕਮੇਟੀ ਵਲੋਂ ਹੀ ਭੇਜੇ ਹੋਏ ਸਨ। ਉਹਨਾਂ ਦੀ ਚਿੱਠੀ ਆਉਣ 'ਤੇ ਕਿਸੇ ਮਾਮਲੇ ਸੰਬੰਧੀ ਸ਼੍ਰੋਮਣੀ ਕਮੇਟੀ ਨੇ ਸਰਦਾਰ ਹਰੀ ਸਿੰਘ ਜੀ ਜਲੰਧਰੀ ਨੂੰ ਅਤੇ ਮੈਨੂੰ ਕਲਕੱਤੇ ਭੇਜਿਆ। ਇਹ ਜ਼ਿਕਰ ਹੈ ਜੁਲਾਈ ਸੰਨ ੧੯੨੩ ਦਾ। ਪੰਥ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ਤਦੋਂ ਹੋ ਰਹੀ ਸੀ। ਸੰਨ ੧੯੨੦ ਵਾਲੀ ਕਮੇਟੀ ਨਾਮ-ਜ਼ਦ ਹੀ ਹੋਈ ਸੀ।

ਕਲਕੱਤੇ ਤੋਂ .ਵਾਪਸੀ ਉੱਤੇ ਅਸੀ ਦੋਵੇਂ ਪਟਨੇ ਸਾਹਿਬ ਗੁਰਦੁਆਰੇ ਦਰਸ਼ਨ ਕਰਨ ਲਈ ਉਤਰੇ। ਸਾਡੇ ਸਿਰਾਂ ਉੱਤੇ ਨੀਲੀਆਂ ਪੱਗਾਂ ਸਨ। ਸਾਨੂੰ ਸ੍ਰੀ ਤਖ਼ਤ ਸਾਹਿਬ ਉੱਤੇ ਚੜ੍ਹਨ ਦੀ ਆਗਿਆ ਨਾ ਦਿੱਤੀ ਗਈ। ਉਂਜ ਅਸੀ ਇਹ ਵੇਖ ਕੇ ਹੈਰਾਨ ਹੋਏ ਕਿ ਸਥਾਨਕ ਮੋਨੇ ਤੇ ਉਹਨਾਂ ਦੇ ਬੱਚੇ ਤਖ਼ਤ ਸਾਹਿਬ ਉੱਤੇ ਇਉਂ ਤੁਰੇ ਫਿਰਦੇ ਸਨ, ਜਿਵੇਂ ਇਹ ਉਹਨਾਂ ਦਾ ਆਪਣਾ ਘਰ ਹੋਵੇ। ਹਫ਼ਤੇ ਕੁ ਵਿਚ ਹੀ ਅਸੀ ਵਾਪਸ ਅੰਮ੍ਰਿਤਸਰ ਆ ਗਏ, ਕਿਉਂਕਿ ਮੈਨੂੰ ਖ਼ੂਨੀ ਬਵਾਸੀਰ ਦੀ ਤਕਲੀਫ਼ ਜ਼ਿਆਦਾ ਹੋ ਗਈ ਸੀ।

# ੧੩

## ਜੈਤੋ ਦਾ ਮੋਰਚਾ—ਫੇਰ ਜੇਲ੍ਹ ਵਿਚ ਤੇ ਰਿਹਾਈ

ਪਟਿਆਲੇ ਤੇ ਨਾਭੇ ਦੇ ਮਹਾਰਾਜਿਆਂ ਦਾ ਕੋਈ ਅਜਿਹਾ ਝਗੜਾ ਪੈ ਗਿਆ ਕਿ ਅੰਗਰੇਜ਼ੀ ਸਰਕਾਰ ਨੂੰ ਉਸ ਵਿੱਚ ਦਖ਼ਲ ਦੇਣਾ ਪੈ ਗਿਆ। ਏਧਰੋਂ ਸ਼੍ਰੋਮਣੀ ਕਮੇਟੀ ਨੇ ਭੀ ਇਸ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ। ਮਹਾਰਾਜਾ ਨਾਭਾ ਨੂੰ ਸਰਕਾਰ ਨੇ ਗੱਦੀ ਤੋਂ ਲਾਹ ਦਿੱਤਾ। ਸ਼੍ਰੋਮਣੀ ਕਮੇਟੀ ਨੇ ਉਸ ਦੇ ਹੱਕ ਵਿਚ ਅਵਾਜ਼ ਉਠਾਈ।

ਸਰਕਾਰ ਪਹਿਲੇ ਮੋਰਚਿਆਂ ਵਿਚ ਮੂੰਹ ਦੀ ਖਾ ਕੇ ਹੁਣ ਕੋਈ ਨਵਾਂ ਮੌਕਾ ਉਡੀਕ ਰਹੀ ਸੀ। ਕਮੇਟੀ ਨੇ ੯ ਸਤੰਬਰ ਸੰਨ ੧੯੨੩ ਨੂੰ ਪੰਜਾਬ ਦੇ ਸਭ ਸ਼ਹਿਰਾਂ ਵਿਚ ਨੰਗੀਂ ਪੈਰੀਂ ਜਲੂਸ ਕਢਾਏ। ਰਿਆਸਤ ਨਾਭਾ ਦੇ ਨਗਰ ਜੈਤੋ ਦੇ ਗੁਰਦੁਆਰੇ ਵਿਚ ਅਖੰਡ ਪਾਠ ਰੱਖਿਆ ਗਿਆ। ਨਾਭਾ ਸਰਕਾਰ ਨੇ ਉਸ ਨੂੰ ਬਦੋ-ਬਦੀ ਅਧਵਾਟੇ ਬੰਦ ਕਰਵਾ ਦਿੱਤਾ, ਇਸ ਖੰਡਿਤ ਪਾਠ ਨੂੰ ਮੁੜ ਸ਼ੁਰੂ ਕਰਨ ਵਾਸਤੇ ਕਮੇਟੀ ਨੇ ਪੰਜ ਸੌ ਸਿੰਘਾਂ ਦਾ ਜੱਥਾ ਭੇਜਣ ਦੀ ਤਿਆਰੀ ਕੀਤੀ। ਸਰਕਾਰ ਨੇ ੧੧ ਅਤੇ ੧੨ ਅਕਤੂਬਰ ਦੀ ਰਾਤ ਨੂੰ ਅੱਧੀ ਰਾਤ ਤੋਂ ਪਿੱਛੋਂ ਘਰੋ-ਘਰ ਸੁੱਤੇ ਪਏ ਕਮੇਟੀ ਦੇ ਕਈ ਮੈਂਬਰਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਵਾਰੀ ਕਮੇਟੀ ਦੇ ਦਫ਼ਤਰ ਦਾ ਸਾਰਾ ਹੀ ਸਟਾਫ਼ ਫੜ ਲਿਆ ਗਿਆ, ਵਿਚੇ ਹੀ ਮੈਨੂੰ ਭੀ। ਸਰਕਾਰ ਨੇ ਐਲਾਨ ਕਰ ਦਿੱਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗ਼ੈਰ-ਕਾਨੂੰਨੀ ਜਮਾਤ ਹੈ। ਗ੍ਰਿਫ਼ਤਾਰ ਹੋਇਆਂ ਦੀ ਗਿਣਤੀ ੬੦ ਤੱਕ ਪਹੁੰਚ ਗਈ।

ਮੇਰਾ, ਦਸੰਬਰ ੧੯੨੦ ਵਿਚ ਸ਼ੁਰੂ ਹੋਇਆ 'ਗੁਰਬਾਣੀ ਵਿਆਕਰਣ' ਸ਼੍ਰੋਮਣੀ ਕਮੇਟੀ ਦੇ ਦਫ਼ਤਰ ਦੇ ਰੁਝੇਵਿਆਂ ਦੇ ਕਾਰਨ ਓਥੇ ਹੀ ਬੰਦ ਪੈ ਗਿਆ

ਸੀ। ਫੇਰ ਗ੍ਰਿਫ਼ਤਾਰ ਹੋਣ ਉੱਤੇ ਮੈਨੂੰ ਮੁੜ ਮੌਕਾ ਮਿਲਿਆ ਇਸ ਨੂੰ ਵਿਚਾਰਨ ਤੇ ਲਿਖਣ ਦਾ। ਪਰ ਰਿਹਾਅ ਹੋ ਕੇ ਵਾਪਸ ਦਫ਼ਤਰ ਆ ਕੇ ਫੇਰ ਉਹੀ ਦਫ਼ਤਰੀ ਰੁਝੇਵੇਂ ਹੋਣ ਕਾਰਨ ਵਿਆਕਰਣ ਠੱਪਿਆ-ਠਪਾਇਆ ਰਹਿ ਗਿਆ।

ਮੇਰੀਆਂ ਰੁਚੀਆਂ ਸਨ ਵਿੱਦਿਅਕ। ਮੈਨੂੰ ਦਫ਼ਤਰੀ ਜੀਵਨ ਪਸੰਦ ਨਹੀਂ ਸੀ। ਏਧਰ ਤਾਂ ਅੰਨ-ਜਲ ਖਿੱਚ ਕੇ ਲੈ ਆਇਆ ਸੀ। ਗੁਜਰਾਂਵਾਲੇ ਵਾਲਾ ਕਾਲਜ ਫੇਰ ਰਵਾਂ ਹੋ ਪਿਆ ਸੀ ਤੇ ਮੁੜ ਓਥੇ ਵਾਪਸ ਜਾਣਾ ਚਾਹੁੰਦਾ ਸਾਂ, ਪਰ ਕਮੇਟੀ ਮੈਨੂੰ ਛੱਡਣਾ ਨਹੀਂ ਸੀ ਚਾਹੁੰਦੀ।

## ਸਿਖ ਮਿਸ਼ਨਰੀ ਕਾਲਜ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨੀਂਹ ਬੱਝਦਿਆਂ ਹੀ ਪੰਥਕ ਆਗੂ ਕਿਸੇ ਉਸ ਸਮੇਂ ਦੀ ਉਡੀਕ ਕਰਨ ਲੱਗ ਪਏ ਸਨ ਜਦੋਂ ਸਿੱਖ ਧਰਮ ਦੇ ਪ੍ਰਚਾਰ ਨੂੰ ਪੱਕੇ ਪੈਰਾਂ ਉੱਤੇ ਲਿਆਉਣ ਲਈ ਸਿੱਖ ਮਿਸ਼ਨਰੀ ਕਾਲਜ ਖੋਲ੍ਹਿਆ ਜਾਏਗਾ। ਭਾਵੇਂ ਸਰਕਾਰ ਦੇ ਸਦਾ ਦੇ ਵਿਰੋਧ ਨੇ ਕਮੇਟੀ ਨੂੰ ਹੋਰ ਹੋਰ ਰੁਝੇਵਿਆਂ ਵਿਚ ਫਸਾ ਰੱਖਿਆ ਸੀ, ਫੇਰ ਭੀ ਇਹ ਫ਼ੈਸਲਾ ਕੀਤਾ ਗਿਆ ਕਿ ਸਿੱਖ ਮਿਸ਼ਨਰੀ ਕਾਲਜ ਖੋਲ੍ਹਿਆ ਜਾਏ।

ਉਸ ਜ਼ਮਾਨੇ ਵਿਚ ਅੰਮ੍ਰਿਤਸਰ ਸਟੇਸ਼ਨ ਤੋਂ ਖ਼ਾਲਸਾ ਕਾਲਜ ਤਕ ਤਕਰੀਬਨ ਉਜਾੜ ਹੀ ਉਜਾੜ ਹੋਇਆ ਕਰਦੀ ਸੀ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੀ ਮੌਜੂਦਾ ਇਮਾਰਤ ਪਹਿਲਾਂ ਹੀ ਬਣੀ ਹੋਈ ਸੀ। ਕਿਸੇ ਸਮੇਂ ਇਹ ਡੀ.ਏ.ਵੀ. ਹਾਈ ਸਕੂਲ ਦਾ ਬੋਰਡਿੰਗ-ਹਾਊਸ ਸੀ। ਚੁਫੇਰਾ ਸਾਰਾ ਹੀ ਖ਼ਾਲੀ ਥਾਂ ਸੀ, ਤੇ ਪੈਲੀਆਂ ਸਨ। ਸ਼੍ਰੋਮਣੀ ਕਮੇਟੀ ਨੇ ਸਿੱਖ ਮਿਸ਼ਨਰੀ ਕਾਲਜ ਜਾਰੀ ਕਰਨ ਵਾਸਤੇ ਇਹ ਇਮਾਰਤ ਮੁੱਲ ਲੈ ਲਈ। ਖ਼ਿਆਲ ਇਹ ਸੀ ਕਿ ਸਿੱਖ ਮਿਸ਼ਨਰੀ ਕਾਲਜ ਖ਼ਾਲਸਾ ਕਾਲਜ ਦੇ ਨੇੜੇ ਹੋਵੇਗਾ, ਖ਼ਾਲਸਾ ਕਾਲਜ ਦੇ ਵਿਦਵਾਨ ਪ੍ਰੋਫ਼ੈਸਰਾਂ ਦੀ ਵਿਦਿਅਕ ਵਾਕਫ਼ੀਅਤ ਤੋਂ ਭੀ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਨੂੰ ਲਾਭ ਮਿਲਦਾ ਰਹੇਗਾ। ਮੇਰੇ ਜ਼ਿੰਮੇ ਇਹ ਕੰਮ ਲਾਇਆ ਗਿਆ ਕਿ ਮੈਂ ਕਾਲਜ ਸ਼ੁਰੂ ਕਰਨ ਲਈ ਤਿਆਰੀ ਦਾ ਉੱਦਮ ਕਰਾਂ। ਮੈਨੂੰ ਪ੍ਰੋਫ਼ੈਸਰ-ਇਨਚਾਰਜ ਬਣਾਇਆ ਗਿਆ। ਇਹ ਜ਼ਿਕਰ ਹੈ, ਸਤੰਬਰ ੧੯੨੩ ਦਾ। ੨੫ ਸਤੰਬਰ ਨੂੰ ਮੈਨੂੰ ਦਫ਼ਤਰੋਂ ਵਿਹਲਾ ਕਰ ਦਿੱਤਾ ਗਿਆ। ਪਰ ੧੧ ਤੋਂ

੧੨ ਅਕਤੂਬਰ ਦੀ ਰਾਤ ਨੂੰ ਹੋਈਆਂ ਗ੍ਰਿਫ਼ਤਾਰੀਆਂ ਨੇ ਸਿੱਖ ਮਿਸ਼ਨਰੀ ਕਾਲਜ ਦਾ ਕੰਮ ਸ਼ੁਰੂ ਹੀ ਨਾ ਹੋਣ ਦਿੱਤਾ।

## ਜੇਲ੍ਹ ਵਿਚ ਫੇਰ ਵਿਆਕਰਣ ਦੀ ਖੋਜ

ਦਫ਼ਤਰ ਦੇ ਰੁਝੇਵੇਂ ਮੁੱਕ ਗਏ। ਫੇਰ ਸਾਰਾ ਦਿਨ ਵਿਹਲ ਹੀ ਵਿਹਲ, ਤੇ ਮੈਂ ਇਸ ਵਿਹਲ ਨੂੰ ਗੁਰਬਾਣੀ ਵਿਆਕਰਣ ਦੀ ਖੋਜ ਕਰਨ ਵਿਚ ਵਰਤਣਾ ਸ਼ੁਰੂ ਕਰ ਦਿੱਤਾ। ਘਰੋਂ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਛੋਟੇ ਆਕਾਰ ਦੀਆਂ ਇੰਟਰ-ਲੀਫ਼ ਸੰਚੀਆਂ ਮੰਗਾ ਲਈਆਂ। ਵਿਆਕਰਣ ਬਾਰੇ ਨਵੀਆਂ ਲੱਭਦੀਆਂ ਗੱਲਾਂ ਮੈਂ ਕਾਪੀ ਉੱਤੇ ਲਿਖਣੀਆਂ ਸ਼ੁਰੂ ਕਰ ਦਿੱਤੀਆਂ।

ਫ਼ਰਵਰੀ ਸੰਨ ੧੯੨੪ ਵਿਚ ਮੈਨੂੰ ਫੇਰ ਬਵਾਸੀਰ ਦੀ ਤਕਲੀਫ਼ ਹੋ ਗਈ। ਮੈਂ ਖ਼ੂਨ ਬੰਦ ਕਰਨ ਵਾਸਤੇ ਸੰਨ ੧੯੧੫ ਤੋਂ ਰਸੌਂਤ (ਰਸ) ਵਰਤਦਾ ਆ ਰਿਹਾ ਸਾਂ। ਰਸੌਂਤ ਨੂੰ ਸਾਫ਼ ਕਰਕੇ ਉਸਦੀਆਂ ਗੋਲੀਆਂ ਮੈਂ ਪਾਸ ਰੱਖਦਾ ਸਾਂ। ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਭੀ ਇਹਨਾਂ ਗੋਲੀਆਂ ਦੀ ਸ਼ੀਸ਼ੀ ਮੇਰੇ ਪਾਸ ਸੀ। ਜੇਲ੍ਹ ਵਿਚ ਕੋਈ ਕੈਦੀ ਉਹ ਸ਼ੀਸ਼ੀ ਚੁੱਕ ਕੇ ਲੈ ਗਿਆ, ਉਸ ਨੇ ਅਫ਼ੀਮ ਸਮਝੀ ਹੋਵੇਗੀ। ਖ਼ੈਰ! ਫ਼ਰਵਰੀ ਦੇ ਦੌਰੇ ਵਿਚ ਤਕਲੀਫ਼ ਬਹੁਤ ਜ਼ਿਆਦਾ ਵਧ ਗਈ। ਮੈਂ ਬਹੁਤ ਕਮਜ਼ੋਰ ਹੋ ਗਿਆ।

## ਲਾਹੌਰ ਕਿਲ੍ਹੇ ਵਿਚ

ਸਰਕਾਰ ਨੂੰ ਇਹ ਸ਼ੱਕ ਰਹਿੰਦਾ ਸੀ ਕਿ ਅੰਦਰ ਡੱਕੇ ਹੋਏ ਅਕਾਲੀ ਆਗੂਆਂ ਦੇ ਸਲਾਹ-ਮਸ਼ਵਰੇ ਨਾਲ ਇਹਨਾਂ ਦੇ ਅੰਦੋਲਨ ਦਾ ਕੰਮ ਬਾਹਰ ਚੱਲ ਰਿਹਾ ਹੈ। ਇਸ ਵਾਸਤੇ ਸਾਨੂੰ ਸਭ ਨੂੰ ਲਾਹੌਰ ਕਿਲ੍ਹੇ ਵਿਚ ਅਪੜਾਇਆ ਗਿਆ। ਉਸ ਦਿਨ ਸੰਨ ੧੯੨੪ ਦੇ ਮਾਰਚ ਦੀ ੩ ਤਾਰੀਖ਼ ਸੀ।

ਕਿਲ੍ਹੇ ਦੇ ਅੰਦਰ ਜਿਸ ਕਮਰੇ ਵਿਚ ਸਾਨੂੰ ਰੱਖਿਆ ਗਿਆ, ਉਸ ਦੇ ਪਿਛਲੇ ਪਾਸੇ ਇਕ ਪਿੱਪਲ ਉੱਗਿਆ ਹੋਇਆ ਸੀ, ਕਾਫ਼ੀ ਖੁੱਲ੍ਹਾ ਥਾਂ ਸੀ। ਸਾਡੇ ਵਿੱਚੋਂ ਦਸ ਬਾਰ੍ਹਾਂ ਸਾਥੀਆਂ ਨੇ ਵਿਹਲੇ ਦਿਨ ਓਥੇ ਖੇਡਣਾ ਸ਼ੁਰੂ ਕਰ ਦਿੱਤਾ। ਚਾਰ ਪੰਜ ਜਣੇ ਇਕ ਰੱਸੇ ਨੂੰ ਫੜ ਕੇ ਵਲਗਣ ਜਿਹੀ ਬਣਾ ਲੈਂਦੇ ਸਨ, ਉਸ ਵਲਗਣ ਦੇ ਅੰਦਰ ਮੀਟੀ ਖੇਡਦੇ ਸਨ। ਮੀਟੀ ਦੇਣ ਵਾਲੇ ਆਦਮੀ ਦੀਆਂ ਅੱਖਾਂ ਕੱਪੜੇ

ਨਾਲ ਬੱਧੀਆਂ ਹੁੰਦੀਆਂ ਸਨ। ਮੈਂ ਭੀ ਉਹਨਾਂ ਦੀ ਇਸ ਖੇਡ ਵਿਚ ਸ਼ਾਮਲ ਹੁੰਦਾ ਸਾਂ। ਇਕ ਦਿਨ ਮੇਰੀ ਵਾਰੀ ਆ ਗਈ ਮੀਟੀ ਦੇਣ ਦੀ। ਮੇਰੀਆਂ ਅੱਖਾਂ ਬੰਨ੍ਹ ਦਿੱਤੀਆਂ ਗਈਆਂ। ਦੌੜਦਿਆਂ ਮੈਨੂੰ ਵਲਗਣ ਵਾਲੀ ਰੱਸੀ ਦਾ ਠੇਡਾ ਲੱਗ ਗਿਆ, ਤੇ ਮੈਂ ਦੋਹਾਂ ਹੱਥਾਂ ਦੀਆਂ ਤਲੀਆਂ ਭਾਰ ਭੁੰਜੇ ਡਿੱਗ ਗਿਆ। ਉਹ ਸਾਰੀ ਜ਼ਮੀਨ ਸੀ ਰੋੜਾਂ ਵਾਲੀ। ਰੋੜਾਂ ਨਾਲ ਮੇਰੇ ਹੱਥਾਂ ਦੀਆਂ ਤਲੀਆਂ ਛਿੱਲੀਆਂ ਗਈਆਂ ਤੇ ਲਹੂ ਚੱਲ ਪਿਆ। ਡਾਕਟਰ ਨੇ ਆ ਕੇ ਟਿੰਚਰ ਆਇਓਡੀਨ ਲਾ ਕੇ, ਰੂੰ ਰੱਖ ਕੇ ਪੱਟੀ ਬੰਨ੍ਹ ਦਿੱਤੀ।

ਅਗਲੇ ਦਿਨ ਸਵੇਰੇ ਡਾਕਟਰ ਪੱਟੀ ਕਰਨ ਆਇਆ। ਰੂੰ ਤਲੀਆਂ ਨਾਲ ਜੁੜਿਆ ਹੋਇਆ ਸੀ। ਡਾਕਟਰ ਨੇ ਖਿੱਚ ਕੇ ਲਾਹੁਣ ਦੀ ਕੋਸ਼ਿਸ਼ ਕੀਤੀ। ਮੈਂ ਬਵਾਸੀਰ ਦੇ ਕਾਰਨ ਕਮਜ਼ੋਰ ਤਾਂ ਅੱਗੇ ਹੀ ਬਹੁਤ ਸਾਂ, ਉਸ ਪੀੜ ਨਾਲ ਮੈਂ ਬੇ-ਹੋਸ਼ ਹੋ ਗਿਆ। ਸਬੱਬ ਨਾਲ ਉਸ ਵੇਲੇ ਜੇਲ੍ਹਰ ਤੇ ਸੁਪ੍ਰਿੰਟੈਂਡੈਂਟ ਰਾਊਂਡ ਕਰਨ (ਚੱਕਰ ਲਾਣ) ਆਏ ਹੋਏ ਸਨ, ਉਹਨਾਂ ਭੀ ਮੇਰੀ ਇਹ ਹਾਲਤ ਵੇਖੀ। ਡਾਕਟਰ ਨੇ ਰਪੋਟ ਕਰ ਦਿੱਤੀ ਕਿ ਮੈਂ ਇਸ ਆਦਮੀ ਦੀ ਮੌਤ ਦੀ ਜ਼ਿੰਮੇਵਾਰੀ ਨਹੀਂ ਲੈ ਸਕਦਾ। ਅਦਾਲਤ ਵਿਚ ਉਹ ਰਪੋਟ ਪੇਸ਼ ਹੋਈ। ਮੈਜਿਸਟਰੇਟ ਨੇ ਜ਼ਮਾਨਤ ਲੈ ਕੇ ਮੈਨੂੰ ਉਸੇ ਦਿਨ ਰਿਹਾਅ ਕਰ ਦਿੱਤਾ।

### ਫੇਰ ਗ੍ਰਿਫ਼ਤਾਰੀ, ਫੇਰ ਰਿਹਾਈ

ਸ਼ਹਿਰ ਅੰਮ੍ਰਿਤਸਰ ਵਿਚ ਰਿਹਾਇਸ਼ ਦਾ ਪ੍ਰਬੰਧ ਨਾ ਹੋ ਸਕਣ ਕਰਕੇ ਮੈਂ ਮਿਸ਼ਨਰੀ ਕਾਲਜ ਦੀ ਇਮਾਰਤ ਵਿਚ ਆ ਟਿਕਿਆ। ਪਰ ਅਜੇ ਮਹੀਨਾ ਕੁ ਹੀ ਹੋਇਆ ਸੀ ਕਿ ਪੁਲਿਸ ਦੀ ਰਪੋਟ 'ਤੇ ਮੈਨੂੰ ਫੇਰ ਵਾਪਸ ਜੇਲ੍ਹ ਵਿਚ ਸੱਦ ਲਿਆ ਗਿਆ। ਡਾਕਟਰ ਨੇ ਮੇਰੀ ਕਮਜ਼ੋਰ ਹਾਲਤ ਵੇਖ ਕੇ ਫੇਰ ਉਹੀ ਰਪੋਟ ਲਿਖੀ ਕਿ ਮੈਂ ਇਸ ਦਾ ਜ਼ਿੰਮੇਵਾਰ ਨਹੀਂ ਬਣ ਸਕਦਾ। ਮੈਨੂੰ ਸਿਵਲ ਸਰਜਨ ਪਾਸ ਭੇਜਿਆ ਗਿਆ। ਉਸ ਨੇ ਡਾਕਟਰ ਦੀ ਰਪੋਟ ਦੀ ਤਾਈਦ ਕੀਤੀ, ਤੇ ਮੈਨੂੰ ਫੇਰ ਜ਼ਮਾਨਤ ਉੱਤੇ ਕਿਲ੍ਹੇ ਦੀ ਜੇਲ੍ਹ ਵਿੱਚੋਂ ਬਾਹਰ ਕੱਢਿਆ ਗਿਆ।

### ਆਪਣੇ ਪਿੰਡ ਥਰਪਾਲ

ਐਤਕੀਂ ਮੈਂ ਆਪਣੇ ਪਿੰਡ ਚਲਾ ਗਿਆ। ਬਰਸਾਤ ਦੇ ਦਿਨ ਸਨ। ਲਾਹੌਰ

ਤੋਂ ਅੰਮ੍ਰਿਤਸਰ ਤਕ ਗੱਡੀ ਵਿਚ। ਅੰਮ੍ਰਿਤਸਰ ਤੋਂ ਅਜਨਾਲੇ ਤਕ ਟਾਂਗੇ ਵਿਚ। ਅਜਨਾਲੇ ਤੋਂ ਅਗਾਂਹ ਪੈਦਲ। ਬੱਚਿਆਂ ਵਾਸਤੇ ਤੇ ਸਾਮਾਨ ਵਾਸਤੇ ਇਕ ਘੋੜਾ ਭਾੜੇ ਕਰ ਲਿਆ। ਪਿੰਡ ਦੋ ਮਹੀਨੇ ਚੰਗੇ ਲੰਘ ਗਏ। ਫੇਰ ਉਹੀ ਚੰਦਰੀ ਬਵਾਸੀਰ। ਅਜਿਹਾ ਸਖ਼ਤ ਹੱਲਾ ਹੋਇਆ ਕਿ ਜੀਵਨ-ਤੰਦ ਟੁੱਟਦੀ ਜਾਪਣ ਲੱਗ ਪਈ। ਆਖ਼ਰ ਨਿਰਾਸ਼ ਹੋ ਕੇ ਮੈਂ ਆਪਣੇ ਛੋਟੇ ਭਰਾਵਾਂ ਨੂੰ ਆਖਿਆ ਕਿ ਮੈਨੂੰ ਅੰਮ੍ਰਿਤਸਰ ਅਪੜਾ ਦਿਓ।

## ਪਿੰਡੋਂ ਫੇਰ ਅੰਮ੍ਰਿਤਸਰ

ਪਿੰਡੋਂ ਡੋਲੀ ਵਿਚ ਮੈਨੂੰ ਅਜਨਾਲੇ ਲਿਆਂਦਾ ਗਿਆ। ਅਜਨਾਲੇ ਤੋਂ ਇਕ ਲਾਰੀ ਵਿਚ ਲਿਟਾ ਕੇ ਅੰਮ੍ਰਿਤਸਰ ਅਪੜਾਇਆ ਗਿਆ। ਡਾਕਟਰ ਨੇ ਉੱਤੋ-ੜਿੱਤੀ ਤਿੰਨ ਦਿਨ ਅਨੀਮਾ ਕੀਤਾ। ਕਮਜ਼ੋਰੀ ਤਾਂ ਬਹੁਤ ਹੋ ਚੁੱਕੀ ਸੀ, ਪਰ ਆਸ ਬਣ ਗਈ ਬਚ ਜਾਣ ਦੀ। ਸੰਨ ੧੯੨੪ ਦਾ ਅਕਤੂਬਰ ਦਾ ਮਹੀਨਾ ਸੀ ਇਹ। ਢਾਈ ਤਿੰਨ ਮਹੀਨੇ ਮੈਂ ਸਿੱਖ ਮਿਸ਼ਨਰੀ ਕਾਲਜ ਦੀ ਇਮਾਰਤ ਵਿਚ ਹੀ ਟਿਕਿਆ ਰਿਹਾ।

ਸੰਨ ੧੯੨੫ ਚੜ੍ਹ ਪਿਆ। ਮੈਂ ਸ਼ਹਿਰ ਵਿਚ ਮੁੜ ਉਹੀ ਮਕਾਨ ਕਿਰਾਏ 'ਤੇ ਲੈ ਲਿਆ, ਜਿਸ ਵਿਚ ਪਹਿਲਾਂ ਰਿਹਾ ਸਾਂ, ਬ੍ਰਹਮ-ਬੂਟੇ ਦੇ ਅਖਾੜੇ ਕੋਲ। ਮੈਨੂੰ ਇਕ ਮਿੱਤਰ ਨੇ ਆਖਿਆ ਕਿ ਕਬਜ਼ ਅਤੇ ਬਵਾਸੀਰ ਵਾਸਤੇ 'ਪਲਵ-ਗਲਿਸਰੈਜ਼ਾ' ਖਾਇਆ ਕਰ। ਇਹ ਦਵਾਈ ਹਰੇਕ ਕੈਮਿਸਟ ਦੀ ਦੁਕਾਨ ਤੋਂ ਮਿਲ ਜਾਂਦੀ ਹੈ। ਮੈਨੂੰ ਇਹ ਚੀਜ਼ ਬੜੀ ਹੀ ਸੁਖਾਈ। ਇਸ ਵਿਚ ਪੰਜ ਚੀਜ਼ਾਂ ਹੁੰਦੀਆਂ ਹਨ : ਸਨਾਅ, ਸੌਂਫ, ਗੰਧਕ, ਮੁਲੱਠੀ ਅਤੇ ਖੰਡ। ਇਹ ਵਰਤਣ ਨਾਲ ਮੇਰੀ ਸਿਹਤ ਠੀਕ-ਠਾਕ ਹੋ ਗਈ। ਕਦੇ ਕਦੇ ਮੈਂ ਲਿਕੁਇਡ ਪੈਰਾਫ਼ੀਨ ਭੀ ਦੁੱਧ ਵਿਚ ਪਾ ਕੇ ਪੀਆ ਕਰਦਾ ਸਾਂ, ਕਬਜ਼ ਦੂਰ ਕਰਨ ਲਈ।

## ਵਾਰਾਂ ਦਾ ਟੀਕਾ

ਮੈਂ ਫਿਰ 'ਗੁਰਬਾਣੀ ਵਿਆਕਰਣ' ਵੱਲ ਰੁੱਝ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨੨ ਵਾਰਾਂ ਹਨ। ਇਹਨਾਂ ਵਿੱਚੋਂ ੮ ਵਾਰਾਂ ਹਨ ਗੁਰੂ ਰਾਮਦਾਸ ਜੀ ਦੀਆਂ। ਜਿਤਨਾ ਕੁ ਵਿਆਕਰਣ ਮੈਨੂੰ ਹੁਣ ਤਕ ਲੱਭ

ਚੁੱਕਾ ਸੀ, ਉਸ ਦੇ ਆਸਰੇ ਮੈਂ ਇਹਨਾਂ ੮ 'ਵਾਰਾਂ' ਵਿੱਚੋਂ ੬ 'ਵਾਰਾਂ' ਦਾ ਟੀਕਾ ਲਿਖ ਲਿਆ। ਫੇਰ ਥੱਕ ਗਿਆ, ਤੇ ਕੰਮ ਬੰਦ ਕਰ ਦਿੱਤਾ।

## ਭਾਈ ਗੁਰਦਾਸ ਜੀ ਦੇ ਕਬਿੱਤ

ਪਰ ਦਿਹਾੜੀ ਵਿਹਲਿਆਂ ਭੀ ਕਿਵੇਂ ਗੁਜ਼ਰੇ ? ਹੁਣ ਮੈਂ ਭਾਈ ਗੁਰਦਾਸ ਜੀ ਦੇ ਕਬਿੱਤਾਂ ਦੀ ਵਿਚਾਰ ਸ਼ੁਰੂ ਕੀਤੀ। ਪੰਜ ਛੇ ਵਾਰੀ ਗਹੁ ਨਾਲ ਪੜ੍ਹੇ। ਸ਼ੁਰੂ ਤੋਂ ਅਖ਼ੀਰ ਤਕ। ਮੈਨੂੰ ਇਕ ਬੱਝਵੀਂ ਲੜੀ ਜਾਪਣ ਲੱਗ ਪਈ। ਸਾਰੇ ਕਬਿੱਤਾਂ ਦਾ ਮੈਂ ਲੜੀ-ਵਾਰ ਭਾਵ ਲਿਖਿਆ। ਫੇਰ ਮੁੱਢ ਤੋਂ ਅਰਥ ਲਿਖਣੇ ਸ਼ੁਰੂ ਕੀਤੇ। ਅੱਧੇ ਕੁ ਲਿਖ ਲਏ। ਰੋਜ਼ਾਨਾ ਅੱਠ ਘੰਟੇ ਕੰਮ ਕਰਦਾ ਸਾਂ, ਹੰਭ ਗਿਆ, ਤੇ ਕੰਮ ਬੰਦ ਕਰ ਦਿੱਤਾ।

# ੧੪

## ਗੁਰਦੁਆਰਾ ਐਕਟ

ਸ਼੍ਰੋਮਣੀ ਕਮੇਟੀ ਵੱਲੋਂ ਜੈਤੋ ਦੇ ਖੰਡਿਤ ਅਖੰਡ ਪਾਠ ਨੂੰ ਜਾਰੀ ਕਰਨ ਲਈ ਪੰਜ ਪੰਜ ਸੌ ਦੇ ੧੭ ਜੱਥੇ ਗਏ। ਸਰਕਾਰ ਨੇ ਵੇਖ ਲਿਆ ਕਿ ਇਹ ਲੋਕ ਕਿਸੇ ਹੋਰ ਮਿੱਟੀ ਦੇ ਬਣੇ ਹੋਏ ਹਨ। ਆਖ਼ਰ ਗੁਰਦੁਆਰਿਆਂ ਦਾ ਪ੍ਰਬੰਧ ਸਰਕਾਰ ਸ਼੍ਰੋਮਣੀ ਕਮੇਟੀ ਨੂੰ ਦੇਣਾ ਮੰਨ ਗਈ। ਗੁਰਦੁਆਰਾ ਐਕਟ ਤਿਆਰ ਹੋਇਆ। ਤਿਆਰ ਭੀ ਹੋਇਆ ਲਾਹੌਰ ਕਿਲ੍ਹੇ ਵਿਚ ਬੈਠੇ ਆਗੂਆਂ ਦੀ ਰਜ਼ਾ-ਮੰਦੀ ਨਾਲ, ਤੇ ੯ ਜੁਲਾਈ ੧੯੨੫ ਨੂੰ ਇਹ ਐਕਟ ਪਾਸ ਹੋ ਗਿਆ।

## ਰਾਜਨੀਤਿਕ ਚਾਲ

ਪੰਜਾਬ-ਕੌਂਸਲ ਨੇ ਐਕਟ ਪਾਸ ਕੀਤਾ ਤੇ ਗਵਰਨਰ ਨੇ ਏਲਾਨ ਕਰ ਦਿੱਤਾ ਕਿ ਅਗਾਂਹ ਨੂੰ ਸਿੱਖ ਆਪਣੇ ਆਪ ਗੁਰਦੁਆਰਿਆਂ ਉੱਤੇ ਕਬਜ਼ਾ ਨਾ ਕਰਦੇ ਫਿਰਨ। ਇਹ ਭੀ ਆਖਿਆ ਕਿ ਜਿਹੜੇ ਜਿਹੜੇ ਸਿੰਘ ਇਸ ਐਕਟ ਨੂੰ ਮੰਨ ਲੈਣ, ਉਹਨਾਂ ਨੂੰ ਜੇਲ੍ਹਾਂ ਵਿੱਚੋਂ ਰਿਹਾਅ ਕਰ ਦਿੱਤਾ ਜਾਏਗਾ।

## ਦੋ ਧੜੇ

ਸਰਕਾਰ ਦੀ ਇਸ ਰਾਜਨੀਤਿਕ ਚਾਲ ਨੇ ਸ਼੍ਰੋਮਣੀ ਕਮੇਟੀ ਵਿਚ ਦੋ ਧੜੇ ਬਣਾ ਦਿੱਤੇ। ਇਕ ਧੜਾ ਇਹ ਆਖੇ ਕਿ ਐਕਟ ਸਾਡੀ ਸਲਾਹ ਨਾਲ ਬਣਿਆ ਹੈ, ਹੁਣ ਸਾਨੂੰ ਇਹ ਮੰਨ ਲੈਣਾ ਚਾਹੀਦਾ ਹੈ। ਦੂਜਾ ਧੜਾ ਆਖੇ ਕਿ ਮੰਨਣਾ, ਸਰਕਾਰ ਦੀ ਲੱਤ ਹੇਠੋਂ ਲੰਘਣ ਦੇ ਬਰਾਬਰ ਹੋਵੇਗਾ, ਅਸਾਂ ਕੋਈ ਸ਼ਰਤ ਨਹੀਂ ਮੰਨਣੀ।

ਛੇ ਕੁ ਮਹੀਨੇ ਅਕਾਲੀਆਂ ਵਿਚ ਇਸ ਮਾਮਲੇ ਉੱਤੇ 'ਤੂੰ ਤੂੰ ਮੈਂ ਮੈਂ' ਹੁੰਦੀ ਰਹੀ। ਆਖ਼ਰ ਐਕਟ ਨੂੰ ਮੰਨਣ ਵਾਲੇ ਧੜੇ ਨੇ ਫ਼ੈਸਲਾ ਕਰ ਲਿਆ ਕਿ ਜਨਵਰੀ ੧੯੨੬ ਵਿਚ ਇਸ ਨੂੰ ਪਰਵਾਨ ਕਰ ਕੇ ਕਿਲ੍ਹੇ ਤੋਂ ਬਾਹਰ ਆ ਜਾਣਾ ਹੈ।

## ਮੇਰੇ ਰਸਤੇ ਵਿਚ ਔਕੜ, ਤੇ ਉਸ ਦਾ ਹੱਲ

ਕਮੇਟੀ ਦੇ ਮੈਂਬਰਾਂ ਦੇ ਪੱਕੇ ਧੜੇ ਬਣ ਗਏ। ਮੈਂ ਕੀ ਕਰਾਂ ? ਮੈਂ ਸਾਂ ਸ਼੍ਰੋਮਣੀ ਕਮੇਟੀ ਦਾ ਮੁਲਾਜ਼ਮ। ਕਿਸੇ ਧੜੇ ਦਾ ਨਹੀਂ ਸਾਂ। ਨੀਤੀ ਕਮੇਟੀ ਦੀ, ਮਤੇ ਕਮੇਟੀ ਦੇ, ਤੇ ਮੈਂ ਉਹਨਾਂ ਉੱਤੇ ਸਿਰਫ਼ ਦਫ਼ਤਰੀ ਕਾਰਵਾਈਆਂ ਕਰਨ ਵਾਲਾ। ਮੈਂ ਬੜਾ ਹੈਰਾਨ ਕਿ ਹੁਣ ਮੈਂ ਕੀ ਕਰਾਂ ? ਅੰਦਰ ਟਿਕੇ ਰਹਿਣ ਵਾਲਿਆਂ ਨੂੰ ਲਿਖ ਕੇ ਪੁੱਛਿਆ ਕਿ ਮੈਂ ਕੀ ਕਰਾਂ ? ਪਰ ਲਿਖ ਕੇ ਕੌਣ ਉੱਤਰ ਦੇਵੇ।

ਜਨਵਰੀ ੧੯੨੬, ਸੋਮਵਾਰ ਦਾ ਦਿਹਾੜਾ। ਮੈਂ ਭੀ ਕਿਲ੍ਹੇ ਦੀ ਕਚਹਿਰੀ ਵਿਚ ਜਾ ਹਾਜ਼ਰ ਹੋਇਆ। ਅੰਦਰ ਟਿਕੇ ਰਹਿਣ ਵਾਲਿਆਂ ਤੋਂ ਜ਼ਬਾਨੀ ਪੁੱਛਿਆ ਕਿ ਮੈਂ ਕੀ ਕਰਾਂ ? ਜੱਥੇਦਾਰ ਤੇਜਾ ਸਿੰਘ ਜੀ ਅਕਰਪੁਰੀ ਨੇ ਸਾਫ਼ ਆਖਿਆ ਕਿ ਇਹ ਝਗੜਾ ਹੈ ਆਪੋ-ਵਿਚੀ ਮੈਂਬਰਾਂ ਦਾ, ਤੇ ਤੂੰ ਹੈਂ ਮੁਲਾਜ਼ਮ। ਤੇਰੇ ਏਥੇ ਅੰਦਰ ਟਿਕੇ ਰਹਿਣ ਨਾਲ ਕੋਈ ਫ਼ਰਕ ਨਹੀਂ ਪੈਣਾ। ਤੂੰ ਜਾਹ। ਤੇਰੀ ਖ਼ਰਾਬ ਸਿਹਤ ਇਹੀ ਮੰਗ ਕਰਦੀ ਹੈ। ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਨੇ ਭੀ ਇਹੀ ਸਲਾਹ ਦਿੱਤੀ।

ਓਥੋਂ ਤੁਰਨ ਦਾ ਵੇਲਾ ਨੇੜੇ ਆ ਰਿਹਾ ਸੀ। ਮੈਂ ਉਹਨਾਂ ਨੂੰ ਭਰੇ ਨੇਤਰਾਂ ਨਾਲ ਇਉਂ ਫ਼ਤਹ ਬੁਲਾਈ, ਜਿਵੇਂ ਇਹ ਆਖ਼ਰੀ ਮੇਲਾ ਹੈ। ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਹੈਰਾਨ ਜਿਹੇ ਹੋਏ। ਮੈਂ ਆਖਿਆ—ਬਾਹਰ ਪ੍ਰਬੰਧ ਹੈ ਤੁਹਾਡੇ ਧੜੇ ਦਾ। ਮੈਂ ਚੱਲਿਆ ਹਾਂ ਉਹਨਾਂ ਨਾਲ, ਜਿਨ੍ਹਾਂ ਨੂੰ ਤੁਹਾਡਾ ਧੜਾ 'ਸ਼ਰਤਾਂ-ਮੰਨੂ' ਕਹਿ ਰਿਹਾ ਹੈ। ਮੈਨੂੰ ਦਫ਼ਤਰ ਦੇ ਨੇੜੇ ਕੌਣ ਢੁੱਕਣ ਦੇਵੇਗਾ ?

ਮੁਕੱਦਮਾ ਸੁਣਨ ਆਏ ਸੱਜਨ ਸਾਹਮਣੇ ਪਾਸੇ ਬੈਠੇ ਸਨ। ਉਹਨਾਂ ਵਿਚ ਸਨ ਸਰਦਾਰ ਅਮਰ ਸਿੰਘ ਜੀ ਝਬਾਲ। ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਨੇ ਉਹਨਾਂ ਨੂੰ ਆਪਣੇ ਕੋਲ ਸੱਦ ਕੇ ਆਖਿਆ, "ਸਾਹਿਬ ਸਿੰਘ ਕਿਸੇ ਧੜੇ ਦਾ ਆਦਮੀ ਨਹੀਂ ਹੈ, ਇਹ ਹੈ ਦਫ਼ਤਰ ਦਾ ਮੁਲਾਜ਼ਮ। ਤੁਸੀਂ ਹੁਣੇ ਜਾਵੋ

ਅੰਮ੍ਰਿਤਸਰ ਤੇ ਪ੍ਰਧਾਨ ਨੂੰ ਕਹਿ ਦਿਓ ਕਿ ਸਾਹਿਬ ਸਿੰਘ ਨੂੰ ਉਸ ਦੀ ਡਿਊਟੀ ਉੱਤੇ ਤੁਰਤ ਲਗਾ ਦਿੱਤਾ ਜਾਏ।"

ਸਰਦਾਰ ਅਮਰ ਸਿੰਘ ਜੀ ਕਚਹਿਰੀ ਦੀ ਹੋਰ ਕੋਈ ਕਾਰਵਾਈ ਸੁਣਨ ਵੇਖਣ ਤੋਂ ਬਿਨਾ ਹੀ ਓਥੋਂ ਚਲੇ ਗਏ।

ਉਹਨੀਂ ਦਿਨੀਂ ਸ: ਮੰਗਲ ਸਿੰਘ ਜੀ 'ਅਕਾਲੀ' ਪ੍ਰਧਾਨ ਸਨ, ਸਰਦਾਰ ਜਸਵੰਤ ਸਿੰਘ ਜੀ ਝਬਾਲ ਜਨਰਲ ਸਕੱਤਰ ਤੇ ਗਿਆਨੀ ਹੀਰਾ ਸਿੰਘ ਜੀ 'ਦਰਦ' ਸਕੱਤਰ।

ਕਿਲ੍ਹੇ ਵਿੱਚੋਂ ਫ਼ਾਰਗ ਹੋ ਕੇ ਮੈਂ ਸ਼ਾਮ ਵੇਲੇ ਅੰਮ੍ਰਿਤਸਰ ਆਪਣੇ ਘਰ ਆ ਪਹੁੰਚਾ। ਅਗਲੇ ਦਿਨ ਮੰਗਲਵਾਰ ਸਵੇਰੇ ਹੀ ਸਰਦਾਰ ਮੰਗਲ ਸਿੰਘ ਜੀ ਅਤੇ ਗਿਆਨੀ ਹੀਰਾ ਸਿੰਘ ਜੀ ਮੇਰੇ ਘਰ ਆਏ। ਉਹਨਾਂ ਕਿਹਾ ਕਿ ਅੱਜ ਹੀ ਹੁਣੇ ਦਫ਼ਤਰ ਵਿਚ ਪਹੁੰਚੋ ਤੇ ਆਪਣੀ ਡਿਊਟੀ ਸੰਭਾਲੋ। ਅਸੀ ਬੁੱਧਵਾਰ ਛੁੱਟੀ ਕਰਦੇ ਹਾਂ, ਇਸ ਵਾਸਤੇ ਅੱਜ ਹੀ ਆਉਣਾ ਜ਼ਰੂਰੀ ਹੈ। ਮੈਂ ਅੱਧੇ ਕੁ ਘੰਟੇ ਵਿਚ ਤਿਆਰ ਹੋ ਕੇ ਦਫ਼ਤਰ ਚਲਾ ਗਿਆ, ਸ: ਜਸਵੰਤ ਸਿੰਘ ਜੀ ਝਬਾਲ ਮੈਨੂੰ ਉਡੀਕ ਰਹੇ ਸਨ। ਮੈਨੂੰ ਮੇਰੀ ਪੁਰਾਣੀ ਜ਼ਿੰਮੇਵਾਰੀ ਸੌਂਪੀ ਗਈ।

### ਸ਼੍ਰੋਮਣੀ ਕਮੇਟੀ ਦਾ ਸਮਾਗਮ

ਥੋੜੇ ਹੀ ਦਿਨਾਂ ਪਿੱਛੋਂ ਕਮੇਟੀ ਦਾ ਵੱਡਾ ਸਮਾਗਮ ਹੋਇਆ, ਉਸ ਵਿਚ ਐਕਟ ਮੰਨਣ ਵਾਲਿਆਂ ਦੀ ਬਹੁ-ਗਿਣਤੀ ਹੋ ਗਈ। ਪ੍ਰਧਾਨ, ਜਨਰਲ ਸਕੱਤਰ ਤੇ ਸਕੱਤਰ ਸਭੇ ਇਸੇ ਖ਼ਿਆਲ ਵਾਲੇ ਚੁਣੇ ਗਏ।

ਧੜੇ-ਬਾਜ਼ੀ ਤੇ ਪਰਸਪਰ ਵਿਰੋਧ ਜ਼ੋਰਾਂ ਵਿਚ ਸ਼ੁਰੂ ਹੋ ਗਿਆ। ਮੇਰੇ ਅੰਦਰ ਬੜੀ ਤਾਂਘ ਸੀ ਕਿ ਧੜੇ ਨਾ ਬਣਨ, ਸਾਰੇ ਧਿਰ ਇੱਕੋ ਫ਼ੈਸਲਾ ਕਰਨ, ਪਰ ਨਿਰੀ ਗ਼ਰੀਬ ਦੀ ਤਾਂਘ ਕੀ ਕਰੇ:

'ਮਨ-ਤਾਂਘਾਂ ਜੇ ਘੋੜੇ ਥੀਵਨਿ,
ਨੰਗ ਭੀ ਹੋਵਨਿ ਸ਼ਾਹ-ਅਸਵਾਰ।'

## ਗਿਲ੍ਹਟੀ ਤਾਪ

ਇਹ ਗਿਲ੍ਹਟੀ ਤਾਪ ਪੰਜਾਬ ਵਿਚ ਕਈ ਵਾਰੀ ਹੱਲੇ ਕਰ ਜਾਂਦਾ ਸੀ। ਸੰਨ ੧੯੨੬ ਵਿਚ ਭੀ ਇਸ ਨੇ ਆ ਹੱਲਾ ਕੀਤਾ। ਸ਼ਹਿਰ ਅੰਮ੍ਰਿਤਸਰ ਭੀ ਇਸ ਦੀ ਮਾਰ ਤੋਂ ਨਾ ਬਚਿਆ। ਸਾਡੇ ਦਫ਼ਤਰ ਦੇ ਆਂਢ-ਗੁਆਂਢ ਕਈ ਮੌਤਾਂ ਹੋ ਗਈਆਂ। ਇਸ ਵਾਸਤੇ ਅਸੀ ਆਪਣਾ ਸਾਰਾ ਦਫ਼ਤਰ ਸ਼ਹਿਰੋਂ ਬਾਹਰ ਸਿੱਖ ਮਿਸ਼ਨਰੀ ਕਾਲਜ ਦੀ ਇਮਾਰਤ ਵਿਚ ਲੈ ਗਏ। ਤਦੋਂ ਸਾਡੇ ਸਕੱਤਰ ਮਾਸਟਰ ਦੌਲਤ ਸਿੰਘ ਜੀ ਸਨ ਤੇ ਜਨਰਲ ਸਕੱਤਰ ਸਰਦਾਰ ਮਹਿੰਦਰ ਸਿੰਘ ਜੀ 'ਸਿਧਵਾਂ'। ਦਫ਼ਤਰ ਦੇ ਕੰਮਾਂ ਵਾਸਤੇ ਕੋਠੀ ਦੇ ਕਮਰੇ ਵਰਤੇ ਗਏ। ਮਾਸਟਰ ਦੌਲਤ ਸਿੰਘ ਜੀ ਨੇ ਕੋਠੀ ਦਾ ਪਿਛਲਾ ਕਮਰਾ ਆਪਣੀ ਰਿਹਾਇਸ਼ ਵਾਸਤੇ ਲਿਆ। ਮੈਂ ਤੇ ਦਫ਼ਤਰ ਦੇ ਹੋਰ ਕਲਰਕ ਕੋਠੀ ਦੇ ਬਾਹਰਲੇ ਕਮਰਿਆਂ ਵਿਚ ਟਿਕ ਗਏ।

## ੧੯੨੬ ਦੀ ਵੈਸਾਖੀ

ਵੈਸਾਖੀ ਦੇ ਮੌਕੇ ਉੱਤੇ, ਸਧਾਰਨ ਤੌਰ ਉੱਤੇ ਹੀ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਅੰਮ੍ਰਿਤਸਰ ਆਇਆ ਕਰਦੇ ਹਨ। ਅੰਮ੍ਰਿਤਸਰ ਵਿਚ ਮੰਡੀ ਭੀ ਲੱਗਦੀ ਹੈ। ਉਹ ਹੋਰ ਵਧੀਕ ਰੌਣਕ ਦਾ ਕਾਰਨ ਬਣ ਜਾਂਦੀ ਹੈ। ਇਸ ਭਾਰੇ ਇਕੱਠ ਦਾ ਲਾਭ ਉਠਾ ਕੇ ਅਕਾਲੀ ਧੜੇ ਨੇ ਸਰਦਾਰ ਮਹਿਤਾਬ ਸਿੰਘ ਧੜੇ ਦੇ ਵਿਰੁੱਧ ਬੜਾ ਪ੍ਰਚਾਰ ਕੀਤਾ। ਜੱਲ੍ਹਿਆਂ ਵਾਲੇ ਬਾਗ਼ ਵਿਚ ਜਲਸਾ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਕਾਮਾ-ਗਾਟਾ-ਮਾਰੂ ਜਹਾਜ਼ ਵਾਲੇ ਪ੍ਰਸਿੱਧ ਬਾਬਾ ਗੁਰਦਿੱਤ ਸਿੰਘ ਜੀ ਨੇ ਕੀਤੀ। ਉਸ ਵਿਚ ਪੰਜ ਸਿੰਘਾਂ ਦੀ ਕਮੇਟੀ ਬਣਾਈ ਗਈ ਕਿ ਉਹ ਉਸ ਵੇਲੇ ਦੀ ਸ਼੍ਰੋਮਣੀ ਕਮੇਟੀ ਤੋਂ ਚਾਰਜ ਲੈ ਲੈਣ। ਉਸ ਕਮੇਟੀ ਦਾ ਜੱਥੇਦਾਰ ਸਰਦਾਰ ਮੂਲ ਸਿੰਘ ਚਵਿੰਡਾ (ਜ਼ਿਲਾ ਅੰਮ੍ਰਿਤਸਰ) ਨੂੰ ਬਣਾਇਆ ਗਿਆ।

## ਕਬਜ਼ਾ ਲੈਣ ਦਾ ਜਤਨ

ਜੱਲ੍ਹਿਆਂ ਵਾਲੇ ਬਾਗ਼ ਵਿਚ ਕਾਨਫ਼ਰੰਸ ਹੋਇਆਂ ਕਈ ਦਿਨ ਲੰਘ ਗਏ। ਇਕ ਦਿਨ ਜਨਰਲ ਸਕੱਤਰ ਸਾਹਿਬ ਦਫ਼ਤਰ ਵਿਚ ਆ ਕੇ ਮੈਨੂੰ ਕਹਿਣ ਲੱਗੇ,

"ਅੱਜ ਮੈਂ ਹੁਣੇ ਵਾਪਸ ਜਾ ਰਿਹਾ ਹਾਂ। ਸ: ਮੂਲ ਸਿੰਘ ਵਾਲੀ ਕਮੇਟੀ ਨੇ ਕਬਜ਼ਾ ਲੈਣ ਅੱਜ ਏਥੇ ਆਉਣਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਭੀ ਗੜਬੜ ਹੋਣ ਦਾ ਖ਼ਤਰਾ ਹੈ। ਮੈਂ ਓਥੇ ਰਹਿਣਾ ਹੈ। ਏਥੋਂ ਦੀ ਗੱਲ ਤੁਸਾਂ ਆਪ ਨਜਿੱਠ ਲੈਣੀ।"

ਇਹ ਆਖ ਕੇ ਉਹ ਵਾਪਸ ਚਲੇ ਗਏ। ਸਕੱਤਰ ਮਾਸਟਰ ਦੌਲਤ ਸਿੰਘ ਜੀ ਉਸ ਦਿਨ ਕਿਸੇ ਕੰਮ ਨਨਕਾਣੇ ਸਾਹਿਬ ਗਏ ਹੋਏ ਸਨ।

ਮੈਂ ਕਮੇਟੀ ਦੇ ਜ਼ਰੂਰੀ ਰਜਿਸਟਰਾਂ ਤੇ ਫ਼ਾਈਲਾਂ ਦੇ ਬਸਤੇ ਛੇਤੀ ਛੇਤੀ ਬੰਨ੍ਹ-ਬੰਨ੍ਹਾ ਕੇ ਖ਼ਾਲਸਾ ਕਾਲਜ ਵਿਚ ਇਕ ਸਨੇਹੀ ਕੋਲ ਭੇਜ ਦਿੱਤੇ। ਮੈਨੂੰ ਖ਼ਿਆਲ ਆਇਆ ਸੀ ਕਿ ਜੇ ਉਹ ਕੋਈ ਖੋਹਾ-ਖੋਹੀ ਕਰਨ ਉੱਤੇ ਉਤਰ ਆਏ ਤਾਂ ਜ਼ਰੂਰੀ ਰਜਿਸਟਰ ਉਹਨਾਂ ਦੇ ਹੱਥ ਨਹੀਂ ਆ ਜਾਣੇ ਚਾਹੀਦੇ।

ਮਹੀਨਾ ਮਈ ਦਾ ਹੋਵੇਗਾ। ਦਿਨ ਢਲ ਗਿਆ। ਸ਼ਹਿਰੋਂ ਟੈਲੀਫੋਨ ਆ ਗਿਆ ਕਿ ਪੰਜ ਸਿੰਘ ਕਬਜ਼ਾ ਲੈਣ ਲਈ ਟਾਂਗੇ ਉੱਤੇ ਸਵਾਰ ਹੋ ਕੇ ਚੱਲ ਪੈਣ ਲੱਗੇ ਹਨ। ਸਾਡੇ ਦਫ਼ਤਰ ਵਿਚ ਟੈਲੀਫੋਨ ਲੱਗਾ ਹੋਇਆ ਸੀ, ਤੇ ਉਧਰ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਭੀ ਸੀ, ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਝੂਠੇ ਬਜ਼ਾਰ ਦੇ ਸਿਰੇ ਵਾਲੀ ਇਮਾਰਤ ਵਿਚ ਸੀ।

ਉਸ ਗਰਮ ਧੜੇ ਦਾ ਇਕ ਸਿੰਘ ਸਾਡੇ ਦਫ਼ਤਰ ਵਿਚ ਕਲਰਕ ਸੀ। ਮੈਂ ਉਸ ਨੂੰ ਆਪਣੇ ਨਾਲ ਲਿਆ। ਇਕ ਦੋ ਹੋਰ ਕਲਰਕ ਭੀ ਲੈ ਲਏ। ਅਸੀ ਜਰਨੈਲੀ ਸੜਕ ਉੱਤੇ ਉਹਨਾਂ ਦੇ ਸੁਆਗਤ ਲਈ ਜਾ ਖਲੋਤੇ। ਸਰਦਾਰ ਮੂਲ ਸਿੰਘ ਜੀ ਸਾਥੀਆਂ ਸਮੇਤ ਟਾਂਗੇ ਤੋਂ ਉਤਰੇ। ਅਸੀ ਉਹਨਾਂ ਨੂੰ ਦਫ਼ਤਰ ਵਿਚ ਲੈ ਆਏ। ਕਾਨਫ਼ਰੰਸ ਵਿਚ ਪਾਸ ਹੋਏ ਮਤੇ ਵਾਲੀ ਚਿੱਠੀ ਉਹਨਾਂ ਮੈਨੂੰ ਦਿੱਤੀ ਤੇ ਚਾਰਜ ਮੰਗਿਆ। ਮੈਂ ਅਰਜ਼ ਕੀਤੀ ਕਿ ਸਕੱਤਰ ਸਾਹਿਬ ਇੱਥੇ ਨਹੀਂ ਹਨ ਤੇ ਜਨਰਲ ਸਕੱਤਰ ਸਾਹਿਬ ਸ਼ਹਿਰ ਹਨ, ਮੈਂ ਤੁਹਾਡੀ ਇਹ ਚਿੱਠੀ ਸ਼ਹਿਰ ਭੇਜ ਦਿੰਦਾ ਹਾਂ, ਜਨਰਲ ਸਕੱਤਰ ਸਾਹਿਬ ਹੀ ਚਾਰਜ ਦੇਣ ਦਾ ਹੱਕ ਰੱਖਦੇ ਹਨ।

ਚਿੱਠੀ ਦਾ ਉਤਾਰਾ ਕਰ ਕੇ ਇਕ ਸੇਵਾਦਾਰ ਦੇ ਹੱਥ ਸ਼ਹਿਰ ਭੇਜੀ ਗਈ।

ਚਾਰ ਵੱਜ ਗਏ। ਦਫ਼ਤਰ ਬੰਦ ਹੋ ਗਿਆ।

## ਸ਼ਹਿਰੋਂ ਹੋਰ ਸਿੱਖ

ਸ਼ਹਿਰੋਂ ਫੇਰ ਟੈਲੀਫੋਨ ਆਇਆ ਕਿ ਚਾਲੀ ਦੇ ਕਰੀਬ ਸਿੱਖ ਡਾਂਗਾਂ ਸੋਟੇ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਦਫ਼ਤਰ ਵਲ ਚੱਲ ਪਏ ਹਨ, ਪੈਦਲ।

ਮੈਂ ਉਸੇ ਵੇਲੇ ਇਕ ਆਦਮੀ ਨੂੰ ਖ਼ਾਲਸਾ ਕਾਲਜ ਭੇਜ ਦਿੱਤਾ, ਪ੍ਰੋ: ਜੋਧ ਸਿੰਘ ਜੀ, ਪ੍ਰੋ: ਤੇਜਾ ਸਿੰਘ ਜੀ ਅਤੇ ਪ੍ਰੋ: ਨਿਰੰਜਨ ਸਿੰਘ ਜੀ ਵੱਲ। ਮਿਸ਼ਨਗੀ ਕਾਲਜ ਵਿਚ ਅਸੀ ਟੱਬਰਾਂ ਸਮੇਤ ਰਹਿ ਰਹੇ ਸਾਂ। ਸਾਨੂੰ ਖ਼ਤਰਾ ਸੀ ਕਿ ਨਵੇਂ ਆ ਰਹੇ ਬੰਦੇ, ਘਰਾਂ ਵਾਲੇ ਪਾਸੇ ਕੋਈ ਮੰਦੀ ਕਰਤੂਤ ਨਾ ਕਰ ਬੈਠਣ। ਗਿਆਨੀ ਹੀਰਾ ਸਿੰਘ ਜੀ 'ਦਰਦ' ਅਕਾਲੀ ਧੜੇ ਦੇ ਸਨ। ਰਿਹਾਇਸ਼ ਉਹਨਾਂ ਦੀ ਭੀ ਸਾਡੇ ਨਾਲ ਹੀ ਸੀ। 'ਅਕਾਲੀ' ਅਖ਼ਬਾਰ ਦੇ ਦਫ਼ਤਰ ਵਿਚ ਉਹ ਕੰਮ ਕਰਦੇ ਸਨ। ਮੈਂ ਉਹਨਾਂ ਨੂੰ ਭੀ ਫੋਨ ਕਰ ਦਿੱਤਾ ਕਿ ਆਪਣੇ ਟੱਬਰ ਦੀ ਜ਼ਿੰਮੇਵਾਰੀ ਆਪ ਆ ਕੇ ਸੰਭਾਲੋ। ਸਰਦਾਰ ਮੂਲ ਸਿੰਘ ਜੀ 'ਚਵਿੰਡਾ' ਨੂੰ ਭੀ ਵੱਖਰਿਆਂ ਕਰ ਕੇ ਉਹਨਾਂ ਦੀ ਜ਼ਿੰਮੇਵਾਰੀ ਲਈ ਬੇਨਤੀ ਕਰ ਦਿੱਤੀ। ਉਹਨਾਂ ਮੈਨੂੰ ਯਕੀਨ ਦਿਵਾਇਆ ਕਿ ਸਾਡਾ ਕੋਈ ਆਦਮੀ ਸੜਕ ਤੋਂ ਦੱਖਣ ਵਾਲੇ ਪਾਸੇ ਘਰਾਂ ਵੱਲ ਪੈਰ ਨਹੀਂ ਰੱਖੇਗਾ।

ਪ੍ਰੋ: ਜੋਧ ਸਿੰਘ ਜੀ, ਪ੍ਰੋ: ਨਿਰੰਜਨ ਸਿੰਘ ਜੀ ਤੇ ਤੇਜਾ ਸਿੰਘ ਜੀ ਆ ਗਏ। ਗਿਆਨੀ ਹੀਰਾ ਸਿੰਘ ਜੀ 'ਦਰਦ' ਭੀ ਪਹੁੰਚ ਗਏ। ਜਦੋਂ ਉਹ ਚਾਲੀ ਦੇ ਕਰੀਬ ਸਿੱਖ ਸ਼ਹਿਰੋਂ ਆਏ, ਉਹਨਾਂ ਨੂੰ ਸਰਦਾਰ ਮੂਲ ਸਿੰਘ ਜੀ 'ਚਵਿੰਡਾ' ਨੇ ਯੋਗ ਹਿਦਾਇਤ ਕਰ ਦਿੱਤੀ।

ਸਾਡਾ ਤੌਖਲਾ ਮੁੱਕ ਗਿਆ। ਪ੍ਰੋਫ਼ੈਸਰ ਸਾਹਿਬਾਨ ਵਾਪਸ ਚਲੇ ਗਏ।

## ਕਬਜ਼ਾ

ਅਗਲੇ ਦਿਨ ਸਰਦਾਰ ਮੂਲ ਸਿੰਘ ਜੀ ਦੇ ਸਾਥੀ ਨਵੇਂ ਜੰਦਰੇ ਖ਼ਰੀਦ ਲਿਆਏ। ਉਹਨਾਂ ਦਫ਼ਤਰ ਨੂੰ ਵੱਜੇ ਸਾਡੇ ਹਰੇਕ ਜੰਦਰੇ ਦੇ ਨਾਲ ਆਪਣਾ ਜੰਦਰਾ ਭੀ ਮਾਰ ਦਿੱਤਾ। ਟੈਲੀਫੋਨ ਦੇ ਕਮਰੇ ਵਿਚ ਮੈਂ ਅਕਾਲੀ ਧੜੇ ਵਾਲੇ ਕਲਰਕ ਨੂੰ ਬਿਠਾਈ ਰੱਖਿਆ। ਇਸ ਤਰ੍ਹਾਂ ਉਹ ਕਮਰਾ ਸਾਡੇ ਕਬਜ਼ੇ ਵਿਚ ਹੀ ਰਿਹਾ।

## ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਫ਼ਸਾਦ

ਸ਼ਹਿਰੋਂ ਟੈਲੀਫੋਨ ਆਇਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖੜੇ ਲੋਕਾਂ ਨੇ ਤਖ਼ਤ ਸਾਹਿਬ 'ਤੇ ਬੈਠਿਆਂ ਉੱਤੇ ਬਹੁਤ ਇੱਟੇ-ਵੱਟੇ ਮਾਰਨੇ ਸ਼ੁਰੂ ਕਰ ਦਿੱਤੇ ਹਨ। ਜਨਰਲ ਸਕੱਤਰ ਸਰਦਾਰ ਮਹਿੰਦਰ ਸਿੰਘ ਨੂੰ ਡਾਂਗਾਂ ਨਾਲ ਮਾਰ-ਕੁਟਾਈ ਕਰ ਕੇ ਅਧਮੋਇਆ ਕਰ ਦਿੱਤਾ ਗਿਆ ਹੈ। ਤਖ਼ਤ ਸਾਹਿਬ ਉੱਤੇ ਬੈਠੇ ਹੋਰ ਭੀ ਕਈ ਜ਼ਖ਼ਮੀ ਹੋਏ ਹਨ।

ਮੈਨੂੰ ਉਹਨਾਂ ਹਿਦਾਇਤ ਕੀਤੀ ਕਿ ਮੈਂ ਦਫ਼ਤਰ ਵਾਸਤੇ ਪੁਲਿਸ ਮੰਗਾ ਲਵਾਂ।

ਥੋੜੇ ਕੁ ਚਿਰ ਪਿੱਛੋਂ ਪੁਲਿਸ-ਅਫ਼ਸਰ ਦਾ ਫੋਨ ਆਇਆ ਕਿ ਸ੍ਰੀ ਅਕਾਲ-ਤਖ਼ਤ ਸਾਹਿਬ ਉੱਤੇ ਬਹੁਤ ਫ਼ਸਾਦ ਹੋਇਆ ਹੈ। ਮੈਨੂੰ ਉਹਨਾਂ ਸਲਾਹ ਦਿੱਤੀ ਕਿ ਮੈਂ ਦਫ਼ਤਰ ਵਾਸਤੇ ਪੁਲਿਸ ਮੰਗਾ ਲਵਾਂ।

ਪਰ ਮੈਂ ਪੁਲਿਸ ਮੰਗਾਣ ਤੋਂ ਇਨਕਾਰ ਕਰ ਦਿੱਤਾ। ਅਰਜ਼ ਕਰ ਦਿੱਤੀ ਕਿ ਜੇ ਮੈਨੂੰ ਅਤੇ ਮੇਰੇ ਦਫ਼ਤਰ ਨੂੰ ਸੱਚ-ਮੁੱਚ ਖ਼ਤਰਾ ਹੈ ਤਾਂ ਕਮੇਟੀ ਪੁਲਿਸ ਭੇਜ ਦੇਵੇ, ਜਾਂ ਪੁਲਿਸ ਆਪ ਹੀ ਆਵੇ। ਮੈਨੂੰ ਕੋਈ ਖ਼ਤਰਾ ਨਹੀਂ ਦਿੱਸ ਰਿਹਾ।

## ਸਕੱਤਰ ਸਾਹਿਬ ਵਾਪਸ

ਦੁਪਹਿਰ ਕੁ ਦਾ ਵੇਲਾ ਹੋ ਗਿਆ ਸੀ। ਮਾਸਟਰ ਦੌਲਤ ਸਿੰਘ ਜੀ ਸਕੱਤਰ ਨਨਕਾਣੇ ਸਾਹਿਬ ਤੋਂ ਵਾਪਸ ਆ ਗਏ। ਥੋੜੇ ਹੀ ਚਿਰ ਪਿੱਛੋਂ ਪੁਲਿਸ ਭੀ ਪਹੁੰਚ ਗਈ।

ਨਾਜਾਇਜ਼ ਵੱਜੇ ਜੰਦਰੇ ਪੁਲਿਸ ਨੇ ਖੁਲ੍ਹਾ ਦਿੱਤੇ। ਸਰਦਾਰ ਮੂਲ ਸਿੰਘ ਤੇ ਉਸ ਦੇ ਤਿੰਨ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਕ ਆਪਣੇ ਆਪ ਹੀ ਖਿਸਕ ਗਿਆ ਸੀ। ਸ਼ਾਮ ਵਾਲੀ ਆਈ ਹੇੜ੍ਹ ਭੀ ਆਪੋ-ਆਪਣੇ ਰਾਹੇ ਪਈ।

ਇਸ ਤਰ੍ਹਾਂ ਮੁੱਕਿਆ ਸਾਡੇ ਉੱਤੇ ਹੋਇਆ ਕਬਜ਼ਾ। ਸਰਦਾਰ ਮੂਲ ਸਿੰਘ ਨੂੰ ਮੁਕੱਦਮੇ ਵਿਚ ਦੋ ਸਾਲ ਕੈਦ ਹੋ ਗਈ। ਬਾਕੀ ਦੇ ਉਸ ਦੇ ਤਿੰਨ ਸਾਥੀ ਬਰੀ ਹੋ ਗਏ।

## ਹਿਰਦੇ-ਵੇਧਕ ਘਟਨਾਵਾਂ

ਜਦੋਂ ਇਕ ਧੜਾ ਲਾਹੌਰ ਕਿਲ੍ਹੇ ਵਿਚੋਂ ਬਾਹਰ ਆ ਗਿਆ ਤਾਂ ਬਾਕੀ ਦੇ ਸੱਜਣ ਗਿਣਤੀ ਵਿਚ ਥੋੜ੍ਹੇ ਰਹਿ ਜਾਣ ਕਰਕੇ ਬੋਰਸਟਲ-ਜੇਲ੍ਹ ਵਿਚ ਲਿਆਂਦੇ ਗਏ।

ਓਥੇ ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ੧੭ ਜੁਲਾਈ ੧੯੨੬ ਨੂੰ ਅਚਨਚੇਤ ਦਿਲ ਦਾ ਦੌਰਾ ਪੈਣ ਨਾਲ ਸਦੀਵੀ ਵਿਛੋੜਾ ਦੇ ਗਏ। ਇਹੋ ਜਿਹੇ ਲਾਲ ਕਦੇ ਕਦੇ ਹੀ ਧਰਤੀ ਉੱਤੇ ਆਇਆ ਕਰਦੇ ਹਨ, ਤੇ ਮਨੁੱਖ-ਜਾਤੀ ਵਾਸਤੇ ਜੀਵਨ-ਰਾਹ ਤੇ ਸਹੀ ਪੂਰਨੇ ਪਾ ਜਾਂਦੇ ਹਨ।

**ਕਬੀਰ ਸੰਤ ਮੂਏ ਕਿਆ ਰੋਈਐ, ਜੋ ਅਪੁਨੇ ਗ੍ਰਿਹਿ ਜਾਇ॥**

ਉਸੇ ਹੀ ਸਾਲ ਪੰਥ ਦੇ ਉੱਘੇ ਲਾਲ ਭਾਈ ਹੀਰਾ ਸਿੰਘ ਜੀ ਰਾਗੀ ਦਾ ਪੰਥ ਵਿਚੋਂ ਸਦੈਵੀ ਵਿਛੋੜਾ ਹੋ ਗਿਆ (੨ ਸਤੰਬਰ ੧੯੨੬), ਅਤੇ ਸੰਤ ਅਤਰ ਸਿੰਘ ਜੀ ਦਾ ਸਦੈਵੀ ਵਿਛੋੜਾ ਹੋਇਆ ੧੯੨੭ ਵਿਚ।

ਬੜੀ ਭਾਰੀ ਸੱਟ ਸੀ ਸਿੱਖ ਕੌਮ ਨੂੰ ਇਨ੍ਹਾਂ ਤਿੰਨਾਂ ਮਹਾਂ-ਪੁਰਖਾਂ ਦੇ ਸਦਾ ਲਈ ਤੁਰ ਜਾਣ ਦੀ, ਪਰ ਰਜ਼ਾ ਅਟੱਲ ਹੈ।

## ਸਾਡੇ ਘਰ ਨਵਾਂ ਬੱਚਾ

੧ ਨਵੰਬਰ ੧੯੨੬ ਸੋਮਵਾਰ ਨੂੰ ਸਾਡੇ ਘਰ ਨਵਾਂ ਬੱਚਾ ਜੰਮਿਆ, ਜਿਸ ਦਾ ਨਾਮ ਕੁਲਵੰਤ ਸਿੰਘ ਰੱਖਿਆ ਗਿਆ।

## ਐਕਟ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਨਵੀਂ ਚੋਣ

੧੯੨੭ ਵਿਚ ਕਮੇਟੀ ਦੀ ਨਵੀਂ ਚੋਣ ਹੋਈ। ਅਕਾਲੀ ਧੜੇ ਦੀ ਭਾਰੀ ਬਹੁ-ਸੰਮਤੀ ਹੋ ਗਈ। ਸ਼੍ਰੋਮਣੀ ਕਮੇਟੀ ਦਾ ਪ੍ਰਬੰਧ ਅਕਾਲੀ ਪਾਰਟੀ ਦੇ ਹੱਥ ਆ ਗਿਆ। ਮਾਸਟਰ ਤਾਰਾ ਸਿੰਘ ਜੀ ਪਰਧਾਨ ਚੁਣੇ ਗਏ। ਮਾਸਟਰ ਦੌਲਤ ਸਿੰਘ ਜੀ ਨੌਕਰੀ ਛੱਡ ਗਏ। ਅਕਾਲੀ ਪਾਰਟੀ ਦਾ ਸੱਜਣ ਸਕੱਤਰ ਬਣਾਇਆ ਗਿਆ।

## ਸਿੱਖ ਮਿਸ਼ਨਰੀ ਕਾਲਜ

ਸਰਕਾਰ ਨਾਲ ਪੰਥ ਦੇ ਝਗੜੇ ਮੁੱਕ ਗਏ। ਸਿੱਖ ਮਿਸ਼ਨਰੀ ਕਾਲਜ ਖੋਲ੍ਹਣ ਵਾਸਤੇ ਇਮਾਰਤ ਸੰਨ ੧੯੨੩ ਵਿਚ ਹੀ ਖ਼ਰੀਦੀ ਜਾ ਚੁੱਕੀ ਸੀ। ਕਾਲਜ ਜਾਰੀ ਕਰਨ ਦਾ ਫ਼ੈਸਲਾ ਕੀਤਾ ਗਿਆ। ਸਿੱਖ ਕੌਮ ਦੇ ਉੱਘੇ ਪ੍ਰਚਾਰਕ ਸਰਦਾਰ ਗੰਗਾ ਸਿੰਘ ਜੀ ਨੂੰ ਪ੍ਰਿੰਸੀਪਲ ਬਣਾਇਆ ਗਿਆ। ਉਹਨਾਂ ਦੇ ਨਾਲ ਦੋ ਹੋਰ ਅਧਿਆਪਕ ਰੱਖੇ ਗਏ। ਅਕਤੂਬਰ ੧੯੨੭ ਵਿਚ ਹੀ ਜਮਾਤਾਂ ਦੀ ਪੜ੍ਹਾਈ ਸ਼ੁਰੂ ਹੋਣੀ ਸੀ।

## ਸ਼੍ਰੋਮਣੀ ਕਮੇਟੀ ਦੀ ਦਫ਼ਤਰੀ ਮੁਲਾਜ਼ਮਤ ਤੋਂ ਅਸਤੀਫ਼ਾ

ਦਫ਼ਤਰ ਦਾ ਕੰਮ ਮੈਨੂੰ ਪਸੰਦ ਨਹੀਂ ਸੀ। ਮੇਰੀ ਰੁਚੀ ਸੀ ਪੜ੍ਹਨ-ਪੜ੍ਹਾਉਣ ਵੱਲੇ, ਪਰ ਸਿੱਖ ਮਿਸ਼ਨਰੀ ਕਾਲਜ ਵਿਚ ਮੈਨੂੰ ਅਧਿਆਪਕ ਰੱਖਣਾ ਯੋਗ ਨਾ ਸਮਝਿਆ ਗਿਆ।

ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਫੇਰ ਚੱਲ ਪਿਆ ਹੋਇਆ ਸੀ। ਸੰਨ ੧੯੨੬ ਵਿਚ ਬਾਵਾ ਹਰਕਿਸ਼ਨ ਸਿੰਘ ਜੀ ਉਸ ਦੇ ਪ੍ਰਿੰਸੀਪਲ ਜਾ ਬਣੇ ਸਨ। ਜੈਤੋ ਦੇ ਮੋਰਚੇ ਸਮੇਂ ਅੰਮ੍ਰਿਤਸਰ ਜੇਲ੍ਹ ਅਤੇ ਲਾਹੌਰ ਦੇ ਕਿਲ੍ਹੇ ਵਿਚ ਅਸੀ ਇਕੱਠੇ ਹੀ ਰਹੇ ਸਾਂ। ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਮੈਨੂੰ ਗੁਜਰਾਂਵਾਲਾ ਕਾਲਜ ਵਿਚ ਲੈ ਲਵੋ। ਉਹਨਾਂ ਮੇਰੀ ਇਹ ਅਰਜ਼ ਮੰਨ ਲਈ। ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ੧੩ ਸਤੰਬਰ ਸੰਨ ੧੯੨੭ ਦਾ ਦਿਹਾੜਾ ਮੁਲਾਜ਼ਮਤ ਦਾ ਆਖ਼ਰੀ ਦਿਨ ਸੀ।

# ੧੫

## ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ

ਸਤੰਬਰ ੧੯੨੭ ਤੋਂ ਮੈਂ ਫੇਰ ਗੁਜਰਾਂਵਾਲੇ ਕਾਲਜ ਵਿਚ ਚਲਾ ਗਿਆ। ਕਾਲਜ ਦੇ ਸਾਹਮਣੇ ਗੋਬਿੰਦਗੜ੍ਹ ਦੀ ਆਬਾਦੀ ਵਿਚ ਮੈਂ ਮਕਾਨ ਕਿਰਾਏ ਉੱਤੇ ਲੈ ਲਿਆ। ਨਾਲ ਹੀ ਸੀ ਖ਼ਾਲਸਾ ਯਤੀਮਖ਼ਾਨਾ, ਘਰਜਾਖ। ਕਾਲਜ ਵਿਚ ਮੈਂ ਸੰਸਕ੍ਰਿਤ, ਗੁਰਬਾਣੀ, ਪੰਜਾਬੀ ਅਤੇ ਹਿੰਦੀ ਪੜ੍ਹਾਉਂਦਾ ਸਾਂ। ਜਮਾਤਾਂ ਐਫ.ਏ. ਅਤੇ ਐਫ.ਐਸ-ਸੀ. ਤਕ ਸਨ।

ਸੰਨ ੧੯੨੧ ਵਿਚ ਇਹ ਕਾਲਜ ਛੱਡਣ ਵੇਲੇ ਮੇਰੀ ਤਨਖ਼ਾਹ ੧੨੦ ਰੁਪਏ ਸੀ। ਸ਼ਰੋਮਣੀ ਕਮੇਟੀ ਵਿਚ ਮੈਨੂੰ ੧੫੦-੧੫-੩੦੦ ਦਾ ਗਰੇਡ ਮਿਲਿਆ ਸੀ। ਜਦੋਂ ਸੰਨ ੧੯੨੭ ਵਿਚ ਮੈਂ ਕਮੇਟੀ ਦੀ ਨੌਕਰੀ ਛੱਡੀ, ਤਦੋਂ ਮੈਂ ੨੫੦ ਰੁਪਏ ਲੈ ਰਿਹਾ ਸਾਂ। ਦੂਜੀ ਵਾਰੀ ਗੁਜਰਾਂਵਾਲੇ ਕਾਲਜ ਵਿਚ ਮੈਂ ੧੫੦ ਰੁਪਏ ਮਹੀਨਾ ਤਨਖ਼ਾਹ 'ਤੇ ਆਇਆ। ਮੇਰੀ ਮਾਇਕ ਹਾਲਤ ਅਜੇ ਬੜੀ ਹੀ ਸਧਾਰਨ ਜਿਹੀ ਸੀ। ਤਨਖ਼ਾਹ ਵਿਚ ਇਤਨੀ ਭਾਰੀ ਕਮੀ ਨੇ ਮੈਨੂੰ ਕਾਫ਼ੀ ਔਖਿਆਂ ਕੀਤਾ, ਪਰ ਮੈਂ ਆਪਣੇ ਪਸੰਦ ਵਾਲੇ ਥਾਂ 'ਤੇ ਆ ਗਿਆ।

## ਇਕ ਭਸੌੜੀ ਵੀਰ ਨਾਲ ਸਾਂਝ

ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚ ਇਕ ਕਲਰਕ ਸੀ ਭਾਈ ਗੁਰਨਾਮ ਸਿੰਘ। ਸਤੰਬਰ ੧੯੨੭ ਦਾ ਸ਼ੁਰੂ ਸੀ। ਉਸ ਨੇ ਮੈਨੂੰ ਇਕ ਗੱਲ ਸੁਣਾਈ। ਭਾਈ ਗੁਰਨਾਮ ਸਿੰਘ ਪੰਚ ਖ਼ਾਲਸਾ ਦੀਵਾਨ ਭਸੌੜ ਦਾ ਮੈਂਬਰ ਸੀ, ਜਾਂ ਕਦੇ ਮੈਂਬਰ ਰਹਿ ਚੁੱਕਾ ਸੀ। ਕਹਿਣ ਲੱਗਾ, "ਮੈਂ ਇਕ ਵਾਰੀ ਭਸੌੜ ਗਿਆ। ਉਥੇ ਕੁਆਰੀ ਕਾਲਜ ਦੀਆਂ ਲੜਕੀਆਂ ਦੇ ਮੂੰਹ ਉੱਤੇ ਲਫ਼ਜ਼ 'ਹਜ਼ੂਰੀ ਬੀੜ, ਹਜ਼ੂਰੀ ਬੀੜ'

ਬਹੁਤ ਚੜ੍ਹਿਆ ਹੋਇਆ ਸੀ। ਕੁੱਝ ਲੜਕੀਆਂ ਮੇਰੀਆਂ ਵਾਕਫ਼ ਸਨ। ਮੈਂ ਉਨ੍ਹਾਂ ਨੂੰ ਪੁੱਛਿਆ। ਉਹ ਕਹਿਣ ਲੱਗੀਆਂ, ਅਸੀਂ ਇਕ 'ਬੀੜ' ਲਿਖ ਰਹੀਆਂ ਹਾਂ। ਉਸ ਵਿਚੋਂ ਭਗਤ ਬਾਣੀ, ਭੱਟਾਂ ਦੇ ਸਵਈਏ, ਸਦ ਅਤੇ ਸਤੇ ਬਲਵੰਡ ਦੀ ਵਾਰ ਕੱਢ ਦਿੱਤੀਆਂ ਹਨ। ਉਹਨਾਂ ਦੀ ਥਾਂ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਪਾ ਦਿੱਤੀ ਹੈ। ਇਹ ਹੈ 'ਹਜ਼ੂਰੀ ਬੀੜ'। ਇਸ ਨੂੰ ਪੁਰਾਣੇ ਰੁਮਾਲਾਂ ਵਿਚ ਲਪੇਟ ਕੇ ਹਜ਼ੂਰ ਸਾਹਿਬ ਲਿਜਾਇਆ ਜਾਏਗਾ। ਇਕ ਪੁਰਾਣੇ ਕੋਠੇ ਵਿਚ ਰੱਖ ਕੇ ਘੱਟਾ ਮਿੱਟੀ ਧੂੜ ਦਿੱਤਾ ਜਾਏਗਾ, ਤਾਕਿ ਸਭ ਕੁੱਝ ਪੁਰਾਣਾ ਜਾਪੇ। ਇਕ ਸਿੰਘ ਨੂੰ ਸੁਪਨੇ ਵਿਚ ਗੁਰੂ ਗੋਬਿੰਦ ਸਿੰਘ ਜੀ ਆਖਣਗੇ ਕਿ ਅਸਲੀ ਬੀੜ, 'ਹਜ਼ੂਰੀ ਬੀੜ', ਹਜ਼ੂਰ ਸਾਹਿਬ ਫ਼ਲਾਣੀ ਥਾਂ ਪਈ ਹੈ। ਇੱਥੋਂ ਸੰਗਤਾਂ ਜਾ ਕੇ ਉਹ ਬੀੜ ਲੈ ਆਉਣਗੀਆਂ। ਤੇ ਮੌਜੂਦਾ ਬੀੜ ਦੀ ਥਾਂ ਉਹ ਬਣੇਗੀ, ਅਸਲੀ 'ਬੀੜ'।"

ਖ਼ੈਰ, ਮੈਂ ਉਸੇ ਦਿਨ ਭਾਈ ਗੁਰਨਾਮ ਸਿੰਘ ਦੀ ਦੱਸੀ ਇਹ ਸਾਰੀ ਕਹਾਣੀ ਲਿਖ ਕੇ ਅਖ਼ਬਾਰ 'ਪੰਜਾਬ ਦਰਪਣ' ਨੂੰ ਛਾਪਣ ਲਈ ਭੇਜ ਦਿੱਤੀ। ਅਖ਼ਬਾਰ ਵਿਚ ਮੇਰਾ ਉਹ ਲੇਖ ਛਪ ਗਿਆ। ਤਦੋਂ ਤਕ ਮੈਂ ਅੰਮ੍ਰਿਤਸਰ ਛੱਡ ਕੇ ਗੁਜਰਾਂਵਾਲੇ ਜਾ ਚੁੱਕਾ ਸਾਂ।

ਓਥੇ ਇਕ ਦਿਨ ਮੈਨੂੰ ਬਾਬੂ ਤੇਜਾ ਸਿੰਘ ਜੀ ਦੇ ਸਪੁੱਤਰ ਡਾਕਟਰ ਰਣ ਸਿੰਘ ਜੀ ਮਿਲੇ। ਮੇਰੇ ਲੇਖ ਦੀ ਗੱਲ ਚੱਲੀ। ਡਾਕਟਰ ਜੀ ਕਹਿਣ ਲੱਗੇ ਕਿ ਇਹ ਕਹਾਣੀ ਗ਼ਲਤ ਹੈ। ਮੈਂ ਉੱਤਰ ਦਿੱਤਾ, "ਜੀ ਮੈਂ ਭੀ ਇਹੀ ਚਾਹੁੰਦਾ ਹਾਂ ਕਿ ਇਹ ਗ਼ਲਤ ਹੀ ਰਹੇ।"

ਉਸ ਦਿਨ ਤੋਂ ਡਾਕਟਰ ਰਣ ਸਿੰਘ ਜੀ ਨਾਲ ਮੇਰੀ ਸਾਂਝ ਬਣ ਗਈ। ਉਨ੍ਹਾਂ ਦੇ ਸੱਸ ਸਹੁਰਾ ਰਾਵਲਪਿੰਡੀ ਤੋਂ ਗੁਜਰਾਂਵਾਲੇ ਆ ਵੱਸੇ ਸਨ। ਖ਼ਾਲਸਾ ਹਾਈ ਸਕੂਲ ਦੇ ਨਾਲ-ਲਗਵੀਂ ਚੜ੍ਹਦੇ ਪਾਸੇ ਦੀ ਆਬਾਦੀ 'ਗੁਰੂ ਨਾਨਕ ਪੁਰਾ' ਦੀ ਇਕ ਗਲੀ ਵਿਚ ਉਹਨਾਂ ਦਾ ਘਰ ਸੀ।

ਗੁਰਬਾਣੀ ਦੀ ਖੋਜ-ਵਿਚਾਰ ਦਾ ਰਣ ਸਿੰਘ ਜੀ ਨੂੰ ਬਹੁਤ ਸ਼ੌਕ ਸੀ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਵਿਆਕਰਣ ਬਾਰੇ ਉਹਨਾਂ ਨਾਲ ਆਮ ਤੌਰ ਉੱਤੇ ਗੱਲ ਚਲਦੀ ਰਹਿੰਦੀ ਸੀ। ਉਹ ਮੇਰੀਆਂ ਵਿਚਾਰਾਂ ਨੂੰ ਬੜੇ ਗਹੁ ਨਾਲ ਸੁਣਿਆ ਕਰਦੇ ਸਨ, ਤੇ ਸਹਿਜੇ ਸਹਿਜੇ ਉਹ ਮੇਰੇ ਨਾਲ ਸਹਿਮਤ ਹੋਣ ਲੱਗ ਪਏ।

## ਗੁਰਬਾਣੀ ਵਿਆਕਰਣ ਦੀ ਡੂੰਘੀ ਖੋਜ

ਖ਼ਾਲਸਾ ਯਤੀਮਖ਼ਾਨਾ ਸਾਡੇ ਘਰ ਤੋਂ ਨੇੜੇ ਹੀ ਸੀ। ਮੈਂ ਹਰ ਰੋਜ਼ ਓਥੇ ਸਵੇਰ ਦੇ ਸਤਿਸੰਗ ਵਿਚ ਜਾਇਆ ਕਰਦਾ ਸਾਂ। ਪਹਿਲਾਂ 'ਆਸਾ ਦੀ ਵਾਰ' ਦਾ ਕੀਰਤਨ ਹੁੰਦਾ ਸੀ। ਫੇਰ ਆਸ਼ਰਮ ਦੇ ਹੈੱਡ-ਮਾਸਟਰ ਸਰਦਾਰ ਛਹਿਬਰ ਸਿੰਘ ਜੀ ਸ਼ਬਦ ਦੀ ਕਥਾ ਕਰਿਆ ਕਰਦੇ ਸਨ। ਕਿਸੇ ਦਿਨ ਕਿਸੇ ਸ਼ਬਦ ਦੇ ਅਰਥ ਕਰਦੇ ਕਰਦੇ ਕਹਿ ਬੈਠੇ, "ਕਿਉਂ, ਭਾਈ ਸਾਹਿਬ ਸਿੰਘ ਜੀ! ਠੀਕ ਹੈ ਨਾ ?" ਮੈਂ ਹੁੰਗਾਰਾ ਨਾ ਭਰਿਆ। ਦੀਵਾਨ ਦੀ ਸਮਾਪਤੀ ਤੋਂ ਪਿੱਛੋਂ ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਭਰੇ ਦੀਵਾਨ ਵਿਚ ਮੇਰੀ ਸੰਮਤੀ ਲੈਣ ਦੀ ਥਾਂ ਕਿਉਂ ਨਾ ਕੋਈ ਐਸਾ ਪ੍ਰਬੰਧ ਹੋ ਜਾਏ, ਜਿੱਥੇ ਅਸੀਂ ਸ਼ਬਦ ਦੇ ਅਰਥ ਪਹਿਲਾਂ ਹੀ ਵਿਚਾਰ ਲਿਆ ਕਰੀਏ ?

ਬੱਸ ! ਏਥੋਂ ਸਾਡੇ ਰੋਜ਼ਾਨਾ ਸਤਿਸੰਗ ਦਾ ਮੁੱਢ ਬੱਝ ਗਿਆ। ਇਹ ਸਤਿਸੰਗ ਯਤੀਮਖ਼ਾਨੇ ਦੇ ਗੁਰਦੁਆਰੇ ਦੀ ਉਤਲੀ ਛੱਤ ਉੱਤੇ ਹੁੰਦਾ ਸੀ। ਹਰ ਰੋਜ਼ ਲੌਢੇ ਪਹਿਰ ੩ ਵਜੇ ਤੋਂ ਸਾਢੇ ੪ ਵਜੇ ਤਕ। ਪਹਿਲਾਂ ਅਸੀ ਇਸ ਦੇ ਚਾਰ ਮੈਂਬਰ ਬਣੇ :

੧. ਬਾਬਾ ਤੇਜਾ ਸਿੰਘ ਜੀ, ਰੀਟਾਰਡ ਏ.ਟੀ.ਐਸ.।

੨. ਹੈੱਡ-ਮਾਸਟਰ ਛਹਿਬਰ ਸਿੰਘ ਜੀ।

੩. ਭਾਈ ਹਿੰਮਤ ਸਿੰਘ ਜੀ, ਅਧਿਆਪਕ ਯਤੀਮਖ਼ਾਨਾ।

੪. ਦਾਸ (ਸਾਹਿਬ ਸਿੰਘ)।

ਫੇਰ ਥੋੜੇ ਹੀ ਸਮੇਂ ਪਿੱਛੋਂ ਹੇਠ ਲਿਖੇ ਹੋਰ ਸੱਜਣ ਸ਼ਾਮਲ ਹੋ ਗਏ :

੧. ਪ੍ਰੋਫ਼ੈਸਰ ਨਰਾਇਣ ਸਿੰਘ ਜੀ ਐਮ.ਏ.।

੨. ਪ੍ਰੋਫ਼ੈਸਰ ਸ਼ੇਰ ਸਿੰਘ ਜੀ ਐਮ.ਐਸ-ਸੀ.।

੩. ਪ੍ਰੋਫ਼ੈਸਰ ਸੁੰਦਰ ਸਿੰਘ ਜੀ ਐਮ.ਐਮ-ਸੀ.।

੪. ਡਾਕਟਰ ਰਣ ਸਿੰਘ ਜੀ, ਸਪੁੱਤਰ ਬਾਬੂ ਤੇਜਾ ਸਿੰਘ ਜੀ ਭਸੌੜ।

੫. ਭਾਈ ਨੰਦ ਸਿੰਘ ਜੀ, ਦੁਕਾਨਦਾਰ।

ਪਹਿਲਾਂ ਪਹਿਲ ਮੈਨੂੰ ਕੁੱਝ ਔਖਿਆਈ ਜਾਪੀ, ਕਿਉਂਕਿ ਇਹ ਸਾਰੇ ਸੱਜਣ

ਮੇਰੇ ਦੱਸੇ ਵਿਆਕਰਣ ਦੇ ਨਿਯਮਾਂ ਵੱਲ ਗਹੁ ਨਹੀਂ ਸਨ ਕਰਦੇ। ਫੇਰ ਸਹਿਜੇ ਸਹਿਜੇ ਉਹ ਮੇਰੇ ਨਾਲ ਸਹਿਮਤ ਹੁੰਦੇ ਗਏ ਤੇ 'ਗੁਰਬਾਣੀ ਵਿਆਕਰਣ' ਵਿਚ ਦਿਲਚਸਪੀ ਲੈਣ ਲੱਗ ਪਏ। ਇਸ ਤਰ੍ਹਾਂ, ਇਹਨਾਂ ਸੱਜਣਾਂ ਦੇ ਸਹਿਯੋਗ ਨਾਲ ਮੇਰਾ 'ਗੁਰਬਾਣੀ ਵਿਆਕਰਣ' ਚੰਗਾ ਪੱਲਰਨ ਲੱਗ ਪਿਆ।

## ਅਸੀਂ ਕਿਸ ਤਰ੍ਹਾਂ ਕੰਮ ਕਰਦੇ ਸਾਂ ?

ਉਸ ਵਕਤ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਤਨੇ ਭੀ ਟੀਕੇ, ਕੋਸ਼ ਅਤੇ ਪ੍ਰਯਾਯ ਬਣ ਚੁੱਕੇ ਸਨ, ਉਹ ਸਾਰੇ ਖ਼ਾਲਸਾ ਯਤੀਮਖ਼ਾਨੇ ਵਿਚ ਮੌਜੂਦ ਸਨ। ਰੋਜ਼ਾਨਾ ਸਤਿਸੰਗ ਵਿਚ ਉਹ ਸਾਰੇ ਸਾਡੇ ਕੋਲ ਹੁੰਦੇ ਸਨ। ਸਤਿਸੰਗ ਦੇ ਹਰੇਕ ਮੈਂਬਰ ਪਾਸ ਇਕ ਇਕ ਕਿਤਾਬ ਹੁੰਦੀ ਸੀ। ਜਿੱਥੇ ਭੀ ਅਰਥਾਂ ਬਾਰੇ ਕੋਈ ਰਤਾ ਜਿਤਨੀ ਭੀ ਗੁੰਝਲ ਆਉਂਦੀ ਸੀ, ਅਸੀ ਵਾਰੋ-ਵਾਰੀ ਉਹਨਾਂ ਸਾਰੀਆਂ ਕਿਤਾਬਾਂ ਤੋਂ ਵੇਖਦੇ ਸਾਂ। ਜੇ ਕਿਤੇ ਭੀ ਮਨ ਨਾ ਪਤੀਜੇ, ਤਾਂ ਮੇਰਾ 'ਗੁਰਬਾਣੀ ਵਿਆਕਰਣ' ਆ ਮਦਦ ਕਰਦਾ ਸੀ।

ਸਿਰਫ਼ ਇਕ ਵਾਰੀ ਦੀ ਘਟਨਾ ਦੇਣੀ ਏਥੇ ਸੁਆਦਲੀ ਹੋਵੇਗੀ। ਅਸੀ ਗਉੜੀ ਰਾਗ ਵਿਚ ਕਬੀਰ ਜੀ ਦੇ ਸ਼ਬਦ ਪੜ੍ਹ ਰਹੇ ਸਾਂ। ਸ਼ਬਦ ਆਇਆ :

**ਆਸ ਪਾਸ ਘਨ ਤੁਰਸੀ ਕਾ ਬਿਰਵਾ,**
**ਮਾਝ ਬਨਾ ਰਸਿ ਗਾਊਂ ਰੇ ॥**
**ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ,**
**ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥**

ਸਭ ਟੀਕਾਕਾਰਾਂ ਆਦਿ ਨੇ ਪਾਠ 'ਬਨਾਰਸਿ' ਲਿਖਿਆ ਹੋਇਆ ਸੀ। ਸਾਨੂੰ ਇਤਰਾਜ਼ ਫੁਰ ਰਹੇ ਸਨ :

੧. ਬਨਾਰਸਿ ਪਿੰਡ ਨਹੀਂ ਹੈ।

੨. ਬਨਾਰਸਿ ਦੇ ਦੁਆਲੇ ਤੁਲਸੀ ਦੇ ਬੂਟੇ ਨਹੀਂ ਹਨ।

੩. ਬਨਾਰਸਿ ਨਾਲ ਗੁਆਲਣਾਂ ਦਾ ਕੋਈ ਸਬੰਧ ਨਹੀਂ ਬਣਦਾ।

ਅਸੀ ਹਰ ਰੋਜ਼ ਡੇਢ ਘੰਟਾ ਵਿਚਾਰ ਕਰਿਆ ਕਰਦੇ ਸਾਂ। ਛੇ ਦਿਨ ਹਰ ਰੋਜ਼ ਏਸੇ ਸ਼ਬਦ ਦਾ ਪਾਠ ਕਰਦੇ ਰਹੇ। ਸੱਤਵੇਂ ਦਿਨ ਭੀ ਸਾਰਾ ਵਕਤ ਇਸੇ

ਉੱਤੇ ਲਾਇਆ। ਅਖ਼ੀਰ ਉੱਤੇ ਸਾਨੂੰ ਇਹ ਸੁੱਝੀ ਕਿ ਪਾਠ 'ਬਨਾਰਸਿ' ਨਹੀਂ ਹੈ, 'ਬਨਾ ਰਸਿ' ਹੈ। ਤੇ, ਸਾਡੀਆਂ ਸਾਰੀਆਂ ਔਕੜਾਂ ਦੂਰ ਹੋ ਗਈਆਂ। ਖ਼ੈਰ!

ਸੰਨ ੧੯੨੭ ਵਿਚ ਸ਼ੁਰੂ ਕਰ ਕੇ ੧੯੨੮ ਵਿਚ ਅਸਾਂ ਸਾਰੇ ਗ੍ਰੰਥ ਸਾਹਿਬ ਜੀ ਦੇ ਇਕ ਵਾਰੀ ਵਿਆਕਰਣ ਅਨੁਸਾਰ ਅਰਥ ਕਰ ਲਏ। ਫੇਰ ਮੁਢੋਂ ਸ਼ੁਰੂ ਕਰ ਦਿੱਤਾ।

## ਗੁਜਰਾਂਵਾਲੇ ਆਪਣਾ ਮਕਾਨ

ਬਾਬਾ ਤੇਜਾ ਸਿੰਘ ਜੀ ਦੀ ਪ੍ਰੇਰਨਾ ਨਾਲ ਗੋਬਿੰਦਗੜ੍ਹ ਦੀ ਆਬਾਦੀ ਵਿਚ ਹੀ ਮੈਂ ਚਾਰ ਪਲਾਟ ਮੁੱਲ ਲਏ। ਸੰਨ ੧੯੨੯ ਦਾ ਅਰੰਭ ਸੀ, ਤਦੋਂ। ਉਹਨਾਂ ਦੀ ਹੀ ਮੁਕੰਮਲ ਮਦਦ ਨਾਲ ਇਕ ਪਲਾਟ ਵਿਚ ਮਕਾਨ ਬਣਾ ਲਿਆ। ਵਜ਼ੀਰਾਬਾਦ, ਮੇਰੇ ਨਾਲ ਜਾ ਕੇ, ਬਾਬਾ ਜੀ ਨੇ ਹੀ ਇਮਾਰਤੀ ਲੱਕੜ ਖ਼ਰੀਦ ਦਿੱਤੀ। ਉਹਨਾਂ ਨੇ ਆਪ ਹੀ ਮਿਤਸਰੀਆਂ ਦਾ ਪ੍ਰਬੰਧ ਕੀਤਾ। ਉਹ ਆਪ ਹੀ ਹਰ ਰੋਜ਼ ਆ ਕੇ ਕਈ ਘੰਟੇ ਇਮਾਰਤ ਦੀ ਉਸਾਰੀ ਦੀ ਨਿਗਰਾਨੀ ਕਰਿਆ ਕਰਦੇ ਸਨ। ਮੈਨੂੰ ਨਾ ਕੋਈ ਤਜਰਬਾ ਸੀ, ਨਾ ਕੋਈ ਸਮਝ।

# ੧੬

## ਖ਼ਾਲਸਾ ਕਾਲਜ ਤੋਂ ਸੱਦਾ

ਖ਼ਾਲਸਾ ਕਾਲਜ ਨੇ ਕਾਲਜ ਦੀਆਂ ਜਮਾਤਾਂ ਨੂੰ ਪੰਜਾਬੀ ਪੜ੍ਹਾਉਣ ਵਾਸਤੇ ਵੱਖਰਾ ਅਧਿਆਪਕ ਰੱਖਣ ਦਾ ਫ਼ੈਸਲਾ ਕੀਤਾ। ਸਰਦਾਰ ਜੋਧ ਸਿੰਘ ਜੀ ਤਦੋਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪਹੁੰਚ ਚੁੱਕੇ ਹੋਏ ਸਨ। ਉਹਨਾਂ ਇਸ ਆਸਾਮੀ ਵਾਸਤੇ ਪ੍ਰਧਾਨ ਸਾਹਿਬ ਨੂੰ ਅਤੇ ਪ੍ਰਿੰਸੀਪਲ ਸਾਹਿਬ ਨੂੰ ਮੇਰਾ ਨਾਮ ਤਜਵੀਜ਼ ਕੀਤਾ।

ਮਈ ੧੯੨੯ ਦੇ ਅਖ਼ੀਰ ਜਿਹੇ ਵਿਚ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਸਾਹਿਬ ਸਰਦਾਰ ਬਹਾਦਰ ਬਿਸ਼ਨ ਸਿੰਘ ਜੀ ਦੀ ਚਿੱਠੀ ਮੈਨੂੰ ਆਈ ਕਿ ਮੈਂ ਉਹਨਾਂ ਨੂੰ ਜੂਨ ਦੇ ਪਹਿਲੇ ਹਫ਼ਤੇ ਵਿਚ ਮਿਲਾਂ। ਮੈਂ ਉਹ ਚਿੱਠੀ ਗੁਜਰਾਂਵਾਲੇ ਦੇ ਪ੍ਰਿੰਸੀਪਲ ਬਾਵਾ ਹਰਕਿਸ਼ਨ ਸਿੰਘ ਜੀ ਨੂੰ ਵਿਖਾਈ, ਤੇ ਉਹਨਾਂ ਤੋਂ ਛੁੱਟੀ ਲੈ ਕੇ ਅੰਮ੍ਰਿਤਸਰ ਗਿਆ। ਅੰਮ੍ਰਿਤਸਰ ਕਾਲਜ ਵਾਲਿਆਂ ਨੇ ਮੇਰਾ ਨਾਮ ਪੰਜਾਬ ਯੂਨੀਵਰਸਿਟੀ ਨੂੰ ਭੀ ਭੇਜ ਦਿੱਤਾ ਸੀ ਤੇ ਯੂਨੀਵਰਸਿਟੀ ਦੇ ਕਲੰਡਰ ਵਿਚ ਭੀ ਮੇਰਾ ਨਾਮ ਛਪ ਚੁੱਕਾ ਸੀ।

ਗਰਮੀਆਂ ਦੀਆਂ ਛੁੱਟੀਆਂ ਆਉਣ ਵਾਲੀਆਂ ਸਨ। ਫ਼ੈਸਲਾ ਹੋਇਆ ਕਿ ਮੈਂ ਛੁੱਟੀਆਂ ਦੇ ਪਿੱਛੋਂ ਕਾਲਜ ਵਿਚ ਪਹੁੰਚ ਜਾਵਾਂ।

ਗੁਜਰਾਂਵਾਲੇ ਕਾਲਜ ਦੀ ਕਮੇਟੀ ਨੇ ਮੈਨੂੰ ਜੂਨ ਵਿਚ ਹੀ ਉਸ ਕਾਲਜ ਦੇ ਕੰਮ ਤੋਂ ਵਿਹਲਾ ਕਰ ਦਿੱਤਾ। ਇਸ ਤਰ੍ਹਾਂ, ਉਹਨਾਂ ਗਰਮੀਆਂ ਦੀਆਂ ਛੁੱਟੀਆਂ ਦੀ ਤਨਖ਼ਾਹ ਬਚਾ ਲਈ।

## ਇਕ ਨਵੀਂ ਬਿਪਤਾ

ਅਜੇ ਕਾਲਜਾਂ ਵਿਚ ਛੁੱਟੀਆਂ ਨਹੀਂ ਸਨ ਹੋਈਆਂ। ਬਾਵਾ ਹਰਕਿਸ਼ਨ ਸਿੰਘ ਜੀ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਸਾਹਿਬ ਦੀ ਚਿੱਠੀ ਆ ਗਈ ਕਿ ਸਾਹਿਬ ਸਿੰਘ ਨੂੰ ਇਥੇ ਨਹੀਂ ਰੱਖਿਆ ਜਾ ਸਕੇਗਾ। ਬਾਵਾ ਜੀ ਨੇ ਇਹ ਸੁਨੇਹਾ ਮੈਨੂੰ ਅਪੜਾ ਦਿੱਤਾ।

ਮੈਂ ਨਾ ਇਧਰ ਦਾ ਰਿਹਾ, ਨਾ ਉਧਰ ਦਾ। ਗ਼ਰੀਬੀ ਤੇ ਬੇ-ਰੁਜ਼ਗਾਰੀ ਮੈਨੂੰ ਮੂੰਹ ਪਾੜ ਪਾੜ ਕੇ ਡਰਾਉਣ ਲੱਗੀਆਂ। ਮੇਰੇ ਛੇ ਬੱਚੇ ਸਨ। ਸਭ ਤੋਂ ਵੱਡਾ ਲੜਕਾ ਕਰਤਾਰ ਸਿੰਘ ਹੁਣੇ ਹੁਣੇ ਹੀ ਕਾਲਜ ਵਿਚ ਦਾਖ਼ਲ ਹੋਇਆ ਸੀ। ਅੱਠ ਜੀਆਂ ਵਾਸਤੇ ਰੋਟੀ ਕਿੱਥੋਂ ਆਵੇ ? ਬੱਚਿਆਂ ਦੀ ਪੜ੍ਹਾਈ ਲਈ ਮਾਇਆ ਕਿੱਥੋਂ ਆਵੇ। ਮੈਂ ਘਬਰਾ ਗਿਆ। ਪੜ੍ਹਨ-ਪੜ੍ਹਾਉਣ ਦੇ ਸ਼ੌਂਕ ਕਰਕੇ ਮੈਂ ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚੋਂ ਮੀਤ ਸਕੱਤਰੀ ਛੱਡ ਆਇਆ ਸਾਂ। ਹੁਣ ਕਿਥੇ ਜਾਵਾਂ ? ਜਿਉਂ ਜਿਉਂ ਮੇਰੇ ਅੰਦਰ ਇਹ ਸੋਚਾਂ ਉੱਠਦੀਆਂ ਸਨ, ਮੈਨੂੰ ਘੇਰਨੀਆਂ ਪੈਂਦੀਆਂ ਸਨ। ਸਬੱਬ ਨਾਲ ਮਕਾਨ ਬਣ ਚੁੱਕਿਆ ਸੀ, ਨਹੀਂ ਤਾਂ ਰਿਹਾਇਸ਼ ਦੀ ਵੀ ਬੜੀ ਤਕਲੀਫ਼ ਹੋਣੀ ਸੀ।

ਆਖ਼ਰ ਇਹ ਸੋਚ ਫੁਰੀ ਕਿ ਇਕ ਮਾਸਕ-ਪੱਤਰ ਜਾਰੀ ਕਰਾਂ। ਮੈਂ ਉਸ ਦਾ ਨਾਮ ਸੋਚਿਆ 'ਜੀਵਨ'। ਮੇਰੇ ਸਾਥੀਆਂ ਬਾਬਾ ਤੇਜਾ ਸਿੰਘ ਜੀ ਅਤੇ ਡਾਕਟਰ ਰਣ ਸਿੰਘ ਜੀ ਨੇ ਭੀ ਮੇਰੀ ਇਹ ਤਜਵੀਜ਼ ਪਸੰਦ ਕੀਤੀ।

## ਭੱਟਾਂ ਦੇ ਸਵਈਆਂ ਦਾ ਟੀਕਾ

ਉਸ ਮਾਸਕ-ਪੱਤਰ ਵਿਚ ਇਕ ਹਿੱਸਾ ਗੁਰਬਾਣੀ ਦੇ ਅਰਥਾਂ ਆਦਿਕ ਵਾਸਤੇ ਭੀ ਰੱਖਣਾ ਸੀ। ਸਭ ਤੋਂ ਪਹਿਲਾਂ ਮੈਂ ਭੱਟਾਂ ਦੇ ਸਵਈਏ ਬਾਣੀ ਚੁਣੀ। ਡਾਕਟਰ ਰਣ ਸਿੰਘ ਜੀ ਨੂੰ ਇਹ ਗੱਲ ਪਸੰਦ ਨਾ ਆਈ। ਉਹ ਇਸ ਨੂੰ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਨਹੀਂ ਸਨ ਮੰਨਦੇ। ਪਰ ਬਾਬਾ ਤੇਜਾ ਸਿੰਘ ਜੀ ਨੇ ਮੇਰੀ ਇਹ ਤਜਵੀਜ਼ ਪਸੰਦ ਕੀਤੀ।

ਜੁਲਾਈ ੧੯੨੯ ਵਿਚ ਟੀਕਾ ਲਿਖਣਾ ਸ਼ੁਰੂ ਕਰ ਦਿੱਤਾ। ਦਿਨ ਰਾਤ ਇਕ ਕਰ ਦਿੱਤੇ। ਤਿੰਨ ਕੁ ਮਹੀਨਿਆਂ ਵਿਚ ਹੀ ਟੀਕਾ ਤਕਰੀਬਨ ਸਿਰੇ ਚੜ੍ਹ

ਗਿਆ। ਡਾਕਟਰ ਰਣ ਸਿੰਘ ਜੀ ਉਸ ਦੇ ਵਿਰੁੱਧ ਸਨ। ਮੈਂ ਸਾਰਾ ਟੀਕਾ ਉਹਨਾਂ ਨੂੰ ਹੀ ਦਿੱਤਾ ਕਿ ਪੜ੍ਹ ਕੇ ਆਪਣੇ ਖ਼ਿਆਲ ਦੱਸਣ। ਉਹ ਉਹਨੀਂ ਦਿਨੀਂ ਇਸ ਬਾਣੀ ਦੇ ਵਿਰੁੱਧ ਇਕ ਕਿਤਾਬ *ਭੱਟ ਗਿਰਾ ਕਸੌਟੀ* ਲਿਖ ਰਹੇ ਸਨ। ਉਨ੍ਹਾਂ ਮੇਰਾ ਟੀਕਾ ਗਹੁ ਨਾਲ ਤਿੰਨ ਹਫ਼ਤੇ ਲਾ ਕੇ ਪੜ੍ਹਿਆ। ਜ਼ਬਾਨੀ ਵੀ ਅਸੀ ਕੁਝ ਵਿਚਾਰਾਂ ਕੀਤੀਆਂ ਤੇ ਉਹ ਮੇਰੇ ਨਾਲ ਸਹਿਮਤ ਹੋ ਗਏ। ਆਪਣੀ *ਭੱਟ ਗਿਰਾ ਕਸੌਟੀ* ਉਹਨਾਂ ਲਿਖਣੀ ਬੰਦ ਕਰ ਦਿੱਤੀ।

ਉਸ ਟੀਕੇ ਵਿਚ ਹੇਠ-ਲਿਖੀਆਂ ਗੱਲਾਂ ਉੱਤੇ ਖ਼ਾਸ ਵਿਚਾਰ ਸੀ :

(ੳ) ਭੱਟਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਨੇ ਦਰਜ ਕੀਤੀ ਸੀ ?

(ਅ) ਭੱਟ ਕਿਸ ਗੁਰੂ ਸਾਹਿਬ ਕੋਲ ਆਏ ਸਨ ?

(ੲ) ਕਦੋਂ ਆਏ ਸਨ ?

(ਸ) ਕਿੱਥੋਂ ਆਏ ਸਨ ?

(ਹ) ਭੱਟ ਗਿਣਤੀ ਵਿਚ ਕਿਤਨੇ ਸਨ ?

## ਮੇਰੇ ਇਕ ਬੱਚੇ ਨੂੰ ਟਾਈਫ਼ਾਈਡ

ਬੇ-ਰੁਜ਼ਗਾਰੀ ਦੀ ਘਬਰਾਹਟ ਕੋਈ ਥੋੜੀ ਜਿਹੀ ਨਹੀਂ ਸੀ। ਉਤੋਂ ਇਕ ਹੋਰ ਔਖਿਆਈ ਆ ਬਣੀ। ਮੇਰੇ ਇਕ ਲੜਕੇ ਨੂੰ ਟਾਈਫ਼ਾਈਡ ਬੁਖ਼ਾਰ ਹੋ ਗਿਆ। ਅਗਸਤ ਸਤੰਬਰ ਦੇ ਦਿਨ ਸਨ।

ਲੰਮੀ ਬੀਮਾਰੀ ਘਰ ਲੁਟਾਣ ਵਾਸਤੇ ਹੀ ਆਇਆ ਕਰਦੀ ਹੈ। ਪਰ ਅਸੀ ਤਾਂ ਅੱਗੇ ਹੀ ਘਬਰਾਏ ਬੈਠੇ ਸਾਂ। ਬੜੇ ਹੀ ਸਰਫ਼ੇ ਨਾਲ ਦਿਨ ਗੁਜ਼ਾਰ ਰਹੇ ਸਾਂ। ਸੰਨ ੧੯੨੨ ਤੋਂ ਮੈਨੂੰ ਹੋਮਿਓਪੈਥੀ ਅਤੇ ਬਾਇਓਕੈਮਿਕ ਦਵਾਈਆਂ ਦੀਆਂ ਕਿਤਾਬਾਂ ਪੜ੍ਹਨ ਦਾ ਸ਼ੌਕ ਪਿਆ ਹੋਇਆ ਸੀ। ਹੋਮਿਓਪੈਥੀ ਤਾਂ ਬੜਾ ਲੰਮਾ ਤੇ ਗੁੰਝਲਦਾਰ ਮਜ਼ਮੂਨ ਹੈ। ਇਸ ਵਿਚ ਹਜ਼ਾਰਾਂ ਹੀ ਦਵਾਈਆਂ ਹਨ ਤੇ ਦਿਨੋ-ਦਿਨ ਵਧ ਰਹੀਆਂ ਹਨ। ਪਰ ਬਾਇਓਕੈਮਿਕ ਸਿਰਫ਼ ੧੨ ਦਵਾਈਆਂ ਹਨ। ਇਹਨਾਂ ਨੂੰ ਸਮਝਣਾ ਬੜਾ ਹੀ ਸੌਖਾ ਕੰਮ ਹੈ। ਇਸ ਸਾਇੰਸ ਦੀਆਂ ਕਿਤਾਬਾਂ ਅਤੇ ਦਵਾਈਆਂ ਖ਼ਰੀਦਣ ਤੇ ਮੈਂ ਹੁਣ ਤਕ ਦੋ ਕੁ ਸੌ ਰੁਪਏ ਖ਼ਰਚ

ਭੀ ਬੈਠਾ ਸਾਂ। ਗੁਜਰਾਂਵਾਲੇ ਅਸੀ ਸ਼ਹਿਰੋਂ ਇਕ ਮੀਲ ਦੇ ਕਰੀਬ ਬਾਹਰ ਰਹਿੰਦੇ ਸਾਂ। ਜੇ ਅਸੀ ਬੱਚੇ ਦਾ ਇਲਾਜ ਕਿਸੇ ਡਾਕਟਰ ਪਾਸੋਂ ਕਰਾਂਦੇ ਤਾਂ ਹਰ ਰੋਜ਼ ਕਈ ਫੇਰੇ ਸ਼ਹਿਰ ਮਾਰਨ ਦੀ ਸੰਭਾਵਨਾ ਸੀ। ਮੈਂ ਆਪਣੀ ਜੀਵਨ-ਸਾਥਣ ਨੂੰ ਆਖਿਆ, "ਆਗਿਆ ਕੌਰੇ ! ਜੇ ਤੂੰ ਹੌਸਲਾ ਕਰੇਂ ਤਾਂ ਬੱਚੇ ਅਮਰੀਕ ਦਾ ਇਲਾਜ ਮੈਂ ਆਪ ਹੀ ਕਰਾਂ।" ਉਸ ਵਿਚਾਰੀ ਨੇ ਕੀ ਆਖਣਾ ਸੀ ? ਮੈਂ ਬਾਇਓਕੈਮਿਕ ਦਵਾਈਆਂ ਬੱਚੇ ਨੂੰ ਦੇਣੀਆਂ ਸ਼ੁਰੂ ਕਰ ਦਿੱਤੀਆਂ। ਪਰਮਾਤਮਾ ਦੀ ਕਿਰਪਾ ਨਾਲ ਕੰਮ ਠੀਕ ਤੁਰਦਾ ਗਿਆ।

ਪਰ ਇਕ ਦਿਨ ਇਕ ਨਵੀਂ ਬਿਪਤਾ ਆ ਖੜੀ ਹੋਈ। ਬੱਚੇ ਦੀ ਖ਼ੁਰਾਕ ਸੀ ਸਿਰਫ਼ ਦੁੱਧ। ਉਸ ਨੂੰ ਸਖ਼ਤ ਕਬਜ਼ ਹੋ ਗਈ। ਸਿਰਿੰਜ ਕੀਤੀ। ਕੁਝ ਨਾ ਬਣਿਆ। ਐਨੀਮਾ ਕਰਨ ਦਾ ਜਤਨ ਕੀਤਾ, ਉਹ ਹੋ ਹੀ ਨਾ ਸਕਿਆ। ਬੜਾ ਹੀ ਸਖ਼ਤ ਸੁੱਦਾ ਗੁਦਾ ਦੇ ਰਾਹ ਵਿਚ ਫਸਿਆ ਹੋਇਆ ਸੀ। ਉਸ ਵਿਚ ਸੂਈ ਭੀ ਨਹੀਂ ਸੀ ਖੁੱਭਦੀ। ਮੈਂ ਆਪਣੀ ਬਾਇਓਕੈਮਿਕ ਕਿਤਾਬ ਗਹੁ ਨਾਲ ਪੜ੍ਹੀ। ਉਸ ਵਿਚ ਹਿਦਾਇਤ ਸੀ ਕਿ ਇਹੋ ਜਿਹੇ ਸਮੇਂ ਨੈਟਰਮ ਫ਼ਾਸ (Natrum Phos 3X) ਦੇਣੀ ਚਾਹੀਦੀ ਹੈ, ਦਸ ਦਸ ਮਿੰਟਾਂ ਪਿੱਛੋਂ। ਮੈਂ ਉਵੇਂ ਹੀ ਕੀਤਾ। ਬੜੀ ਹੀ ਹੈਰਾਨੀ ਹੋਈ, ਜਦੋਂ ੨੦ ਮਿੰਟਾਂ ਪਿੱਛੋਂ ਉਹ ਸਖ਼ਤ ਸੁੱਦਾ ਆਪਣੇ ਆਪ ਗਲ ਕੇ ਬਾਹਰ ਨਿਕਲ ਆਇਆ।

ਬੱਚੇ ਦਾ ਬੁਖ਼ਾਰ ਉਤਰ ਗਿਆ। ਬੇਫ਼ਿਕਰੀ ਜਿਹੀ ਹੋ ਗਈ। ਇਕ ਦਿਨ ਮੇਰੇ ਮਿੱਤਰ ਡਾਕਟਰ ਰਣ ਸਿੰਘ ਨੇ ਸਲਾਹ ਦਿੱਤੀ ਕਿ ਬੱਚੇ ਨੂੰ ਹੁਣ ਅੰਗੂਰ ਦਿਆ ਕਰੋ। ਅੰਗੂਰ ਲਿਆਂਦੇ। ਉਹ ਸਨ ਕੁੱਝ ਖੱਟੇ। ਬੱਚੇ ਦਾ ਗਲਾ ਖ਼ਰਾਬ ਹੋ ਗਿਆ। ਅਸੀ ਉਸ ਵੇਲੇ ਸਤਿਸੰਗ ਵਿਚੋਂ ਸਾਢੇ ਚਾਰ ਵਜੇ ਵਾਪਸ ਆਏ ਤਾਂ ਖੰਘ ਉਸ ਨੂੰ ਸਾਹ ਭੀ ਨਹੀਂ ਸੀ ਲੈਣ ਦੇਂਦੀ। ਮੈਂ ਕੁਝ ਘਬਰਾ ਜਿਹਾ ਗਿਆ ਕਿ ਠੀਕ ਹੋ ਰਹੇ ਬੱਚੇ ਨੂੰ ਆਪਣੀ ਗ਼ਲਤੀ ਨਾਲ ਫਿਰ ਬਿਪਤਾ ਵਿਚ ਫਸਾ ਦਿੱਤਾ। ਪਰ ਮੈਂ ਹੌਸਲਾ ਕੀਤਾ। ਫ਼ੈਰਮ ਫ਼ਾਸ (Ferrum Phos 3X) ਪਾਣੀ ਵਿਚ ਘੋਲ ਕੇ ਇਕ ਸ਼ੀਸ਼ੀ ਵਿਚ ਪਾ ਕੇ ਬੱਚੇ ਦੇ ਕੋਲ ਬੈਠ ਗਿਆ। ਘੜੀ ਮੈਂ ਆਪਣੇ ਪਾਸ ਰੱਖ ਲਈ। ਹਰ ਤਿੰਨ ਮਿੰਟਾਂ ਪਿੱਛੋਂ ਮੈਂ ਉਸ ਨੂੰ ਅੱਧਾ ਕੁ ਚਮਚਾ ਪਾਣੀ ਦੇਂਦਾ ਗਿਆ। ਤੇ ਪੂਰੇ ੨੫ ਮਿੰਟਾਂ ਪਿੱਛੋਂ ਉਹ ਆਰਾਮ ਨਾਲ ਸੌਂ ਗਿਆ। ਫਿਰ ਉਸ ਨੂੰ ਖੰਘ ਬਿਲਕੁਲ ਨਾ ਆਈ।

ਸਹਿਜੇ ਸਹਿਜੇ ਅਮਰੀਕ ਠੀਕ ਹੋਣ ਲੱਗ ਪਿਆ। ਦੋ ਚਾਰ ਕਦਮ ਤੁਰਨ ਭੀ ਲੱਗ ਪਿਆ।

## ਅੰਮ੍ਰਿਤਸਰ ਨੂੰ

ਮੈਨੂੰ ਦਿਨ ਰਾਤ ਤੌਖਲਾ ਸੀ ਰੁਜ਼ਗਾਰ ਦਾ। ਆਖ਼ਰ ਰੋਟੀ ਦਾ ਪ੍ਰਬੰਧ ਕਰਨ ਤੋਂ ਬਿਨਾ ਝੱਟ ਕਿਵੇਂ ਗੁਜ਼ਰੇ ? ਮਾਸਕ-ਪੱਤਰ 'ਜੀਵਨ' ਮੈਂ ਅੰਮ੍ਰਿਤਸਰ ਤੋਂ ਜਾਰੀ ਕਰਨ ਦਾ ਫ਼ੈਸਲਾ ਕੀਤਾ ਸੀ। ਓਥੇ ਹੀ ਸਨ, ਪੰਜਾਬੀ ਦੇ ਪ੍ਰੈਸ ਤੇ ਉਹ ਹੀ ਸੀ ਸਿੱਖਾਂ ਦਾ ਕੇਂਦਰੀ ਸ਼ਹਿਰ। ਨੌਕਰੀ ਦੀ ਤਾਂ ਕੋਈ ਆਸ ਹੀ ਨਹੀਂ ਸੀ। ਹੁਣ ਤਾਂ 'ਜੀਵਨ' ਨੇ ਹੀ ਸਾਡੇ ਜੀਵਨ ਦਾ ਸਹਾਰਾ ਬਣਨਾ ਸੀ।

ਗੁਰੂ ਆਸਰੇ ਮੈਂ ਅੰਮ੍ਰਿਤਸਰ ਨੂੰ ਚੱਲ ਪਿਆ। ੧੯੨੯ ਦਾ ਅਕਤੂਬਰ ਅਜੇ ਚੜ੍ਹਿਆ ਹੀ ਸੀ। ਜਾ ਕੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ। ਬੜੇ ਹਸਰਤ-ਭਰੇ ਦਿਲ ਨਾਲ ਮੈਂ ਗੁਰੂ ਕੇ ਬਾਗ਼ ਵਿਚੋਂ ਦੀ ਲੰਘ ਰਿਹਾ ਸਾਂ। ਜ਼ਿਲਾ ਅੰਮ੍ਰਿਤਸਰ ਦੇ ਪਿੰਡ ਤਰਸਿੱਕੇ ਦੇ ਵਸਨੀਕ ਇਕ ਸੱਜਣ ਸਰਦਾਰ ਭਗਵਾਨ ਸਿੰਘ ਜੀ ਮੈਨੂੰ ਮਿਲ ਪਏ। ਉਹਨਾਂ ਮੈਨੂੰ ਪਛਾਣ ਲਿਆ। ਗੱਲ-ਬਾਤ ਕਰਦਿਆਂ ਉਨ੍ਹਾਂ ਨੂੰ ਪਤਾ ਲੱਗਾ ਕਿ ਮੈਂ ਹੁਣ ਬੇ-ਰੁਜ਼ਗਾਰ ਹਾਂ ਤੇ ਡਾਵਾਂਡੋਲ ਹਾਂ। ਅਸੀ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੀ ਕਮੇਟੀ ਦੇ ਦਫ਼ਤਰ ਦੇ ਸਾਹਮਣੇ ਖੜੇ ਸਾਂ। ਭਗਵਾਨ ਸਿੰਘ ਜੀ ਉਸੇ ਵੇਲੇ ਉਸ ਦਫ਼ਤਰ ਵਿਚ ਗਏ। ਓਥੋਂ ਸਕੱਤਰ ਸਾਹਿਬ ਨੂੰ ਸੱਦ ਲਿਆਏ। ਸਕੱਤਰ ਸਨ ਸਰਦਾਰ ਸੋਹਣ ਸਿੰਘ ਜੀ ਖਡੂਰ ਸਾਹਿਬ ਨਿਵਾਸੀ। ਅਸੀ ਉਹਨਾਂ ਨੂੰ 'ਰੱਬ ਜੀ, ਰੱਬ ਜੀ' ਆਖ ਕੇ ਬੁਲਾਇਆ ਕਰਦੇ ਸਾਂ। ਭਗਵਾਨ ਸਿੰਘ ਜੀ ਨੇ ਉਹਨਾਂ ਨੂੰ ਆਖਿਆ, ਭਾਵੇਂ ਸਾਹਿਬ ਸਿੰਘ ਨੇ ਆਪਣੀ ਮਰਜ਼ੀ ਨਾਲ ਸ਼ਰੋਮਣੀ ਕਮੇਟੀ ਦੀ ਨੌਕਰੀ ਛੱਡੀ ਸੀ, ਪਰ ਹੁਣ ਇਹ ਡੋਲਿਆ ਫਿਰਦਾ ਹੈ, ਇਸ ਦੇ ਵਾਸਤੇ ਜ਼ਰੂਰ ਕੋਈ ਉੱਦਮ ਕਰਨਾ ਚਾਹੀਦਾ ਹੈ। ਉਸ ਵੇਲੇ ਦਰਬਾਰ ਸਾਹਿਬ ਕਮੇਟੀ ਦੀ ਮੀਟਿੰਗ ਹੋ ਰਹੀ ਸੀ। ਮੈਨੂੰ ਉਹਨਾਂ ਉਸ ਵੇਲੇ ੧੫੦ ਰੁਪਏ ਮਹੀਨੇ ਉੱਤੇ ਦਫ਼ਤਰ ਦਾ ਸੁਪ੍ਰਿੰਟੈਂਡੈਂਟ ਬਣਾ ਲਿਆ।

ਮੈਨੂੰ ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚ ਰਹਿਣ ਦੀ ਇਜਾਜ਼ਤ ਮਿਲ

ਗਈ। ਦਿਨ ਵੇਲੇ ਉਸ ਵਿਚ ਦਫ਼ਤਰ ਲੱਗਦਾ ਸੀ ਤੇ ਰਾਤ ਨੂੰ ਮੈਂ ਓਥੇ ਮੰਜੀ ਡਾਹ ਕੇ ਰਾਤ ਕੱਟ ਲੈਂਦਾ ਸਾਂ। ਉਹੀ ਸੀ ਕਦੇ ਮੇਰਾ ਪੁਰਾਣਾ ਦਫ਼ਤਰ ਦਾ ਕਮਰਾ, ਮੀਤ ਸਕੱਤਰੀ ਦੇ ਵੇਲੇ।

ਮੈਂ ਮਾਸਕ-ਪੱਤਰ 'ਜੀਵਨ' ਵਾਸਤੇ ਭੀ ਦਰਖ਼ਾਸਤ ਦੇ ਆਇਆ। ਇਹ ਸਾਰਾ ਉੱਦਮ ਮਾਸਕ-ਪੱਤਰ 'ਕੰਵਲ' ਦੇ ਐਡੀਟਰ ਸਰਦਾਰ ਜਮੀਅਤ ਸਿੰਘ ਨੇ ਕੀਤਾ। ਉਹ ਮੇਰੇ ਬੜੇ ਸਨੇਹੀ ਸਨ। ਕਿਸੇ ਵੇਲੇ ਉਹ ਮੇਰੇ ਪਾਸ ਖ਼ਾਲਸਾ ਹਾਈ ਸਕੂਲ ਫ਼ਰੂਕੇ ਪੜ੍ਹਦੇ ਰਹੇ ਸਨ।

ਖ਼ਾਲਸਾ ਕਾਲਜ ਜਾ ਕੇ ਮੈਂ ਆਪਣੀ ਸਾਰੀ ਵਿਥਿਆ ਪ੍ਰੋਫ਼ੈਸਰ ਨਿਰੰਜਨ ਸਿੰਘ ਜੀ ਨੂੰ ਸੁਣਾਈ। ਉਹਨਾਂ ਮੈਨੂੰ ਸਲਾਹ ਦਿੱਤੀ ਕਿ ਮੈਂ ਕਾਲਜ ਦੇ ਪ੍ਰਧਾਨ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਨੂੰ ਮਿਲਾਂ। ਉਹਨੀਂ ਦਿਨੀਂ ਉਹ ਸ਼ਿਮਲੇ ਸਨ। ਮੈਂ ਗ਼ਰੀਬ ਨੇ ਓਥੇ ਕਿਥੇ ਪਹੁੰਚਣਾ ਸੀ ?

ਅਕਤੂਬਰ ਮੁੱਕਣ ਉੱਤੇ ਆ ਗਿਆ। ਮਜੀਠੀਆ ਸਰਦਾਰ ਭੀ ਸ਼ਿਮਲੇ ਤੋਂ ਮੁੜ ਆਏ। ਮੈਂ ਉਹਨਾਂ ਨੂੰ ਮਿਲਣ ਲਈ ਉਹਨਾਂ ਦੀ ਕੋਠੀ ਵੱਲ ਚੱਲ ਪਿਆ। ਕੋਠੀ ਦੇ ਦਰਵਾਜ਼ੇ ਅੱਗੇ ਮੇਰੇ ਕਾਲਜ ਦੇ ਪੁਰਾਣੇ ਜਮਾਤੀ ਡਾਕਟਰ ਜੈਮਲ ਸਿੰਘ ਜੀ ਮਿਲ ਪਏ। ਉਹ ਜ਼ਿਲਾ ਅੰਮ੍ਰਿਤਸਰ ਵਿਚ ਹੈੱਲਥ ਅਫ਼ਸਰ ਲੱਗੇ ਹੋਏ ਸਨ। ਉਸ ਵੇਲੇ ਉਹ ਰਾਜਾਸਾਂਸੀ ਜਾ ਰਹੇ ਸਨ। ਮੇਰੀ ਹੱਡ-ਬੀਤੀ ਸੁਣ ਕੇ ਉਹ ਰਾਜਾਸਾਂਸੀ ਦੇ ਸਰਦਾਰ ਪਾਸੋਂ ਮਜੀਠੀਆ ਸਰਦਾਰ ਵੱਲ ਚਿੱਠੀ ਲੈਣ ਚਲੇ ਗਏ।

ਸਰਦਾਰ ਸੁੰਦਰ ਸਿੰਘ ਜੀ ਨੇ ਮੈਨੂੰ ਉਸੇ ਦਿਨ ਲੌਢੇ ਵੇਲੇ ਮਿਲਣ ਦਾ ਵਕਤ ਦਿੱਤਾ। ਉਤਨੇ ਨੂੰ ਡਾਕਟਰ ਜੈਮਲ ਸਿੰਘ ਜੀ ਭੀ ਰਾਜਾਸਾਂਸੀ ਤੋਂ ਚਿੱਠੀ ਲਿਆ ਕੇ ਉਹਨਾਂ ਨੂੰ ਦੇ ਗਏ।

## ਮਜੀਠੀਏ ਸਰਦਾਰ ਨਾਲ ਗੱਲ-ਬਾਤ

ਲੌਢੇ ਵੇਲੇ ਮੈਂ ਨਿਯਤ ਸਮੇਂ ਉੱਤੇ ਸਰਦਾਰ ਸੁੰਦਰ ਸਿੰਘ ਜੀ ਨੂੰ ਮਿਲਣ ਵਾਸਤੇ ਮਜੀਠਾ ਹਾਊਸ ਜਾ ਹਾਜ਼ਰ ਹੋਇਆ। ਮਿਲ ਕੇ ਮੈਂ ਅਰਜ਼ ਕੀਤੀ,

"ਸਰਦਾਰ ਜੀ! ਤੁਸਾਂ ਕਾਲਜ ਵਿਚ ਪੰਜਾਬੀ ਪੜ੍ਹਾਉਣ ਲਈ ਨਵੀਂ ਅਸਾਮੀ ਨਿਯਤ ਕੀਤੀ। ਸਰਦਾਰ ਜੋਧ ਸਿੰਘ ਜੀ ਦੀ ਸਿਫ਼ਾਰਸ਼ ਉੱਤੇ ਪ੍ਰਿੰਸੀਪਲ ਸਾਹਿਬ ਨੇ ਮੈਨੂੰ ਕਾਲਜ ਵਿਚ ਰੱਖ ਲਿਆ। ਮੈਂ ਗਰਮੀ ਦੀਆਂ ਛੁੱਟੀਆਂ ਤੋਂ ਪਿੱਛੋਂ ਕਾਲਜ ਵਿਚ ਹਾਜ਼ਰ ਹੋਣਾ ਸੀ। ਪਰ ਅਜੇ ਛੁੱਟੀਆਂ ਸ਼ੁਰੂ ਭੀ ਨਹੀਂ ਸਨ ਹੋਈਆਂ ਕਿ ਮੈਨੂੰ ਹਟਾ ਦਿੱਤਾ ਗਿਆ। ਮੈਨੂੰ ਅਜੇ ਤੱਕ ਪਤਾ ਨਹੀਂ ਕਿ ਮੇਰਾ ਕੀ ਕਸੂਰ ਸੀ। ਓਧਰੋਂ ਗੁਜਰਾਂਵਾਲਾ ਕਾਲਜ ਵਾਲਿਆਂ ਭੀ ਮੈਨੂੰ ਜਵਾਬ ਦੇ ਦਿੱਤਾ, ਛੁੱਟੀਆਂ ਦੀ ਤਨਖ਼ਾਹ ਬਚਾਉਣ ਵਾਸਤੇ। ਸੋ, ਮੈਂ ਅਚਨਚੇਤ ਹੀ ਬੇ-ਰੁਜ਼ਗਾਰ ਹੋ ਗਿਆ। ਤੁਹਾਡੇ ਖ਼ਿਆਲ ਅਕਾਲੀਆਂ ਨਾਲ ਮਿਲਦੇ ਹੋਣ ਜਾਂ ਨਾ ਪਰ ਤੁਹਾਨੂੰ ਇਹ ਤਾਂ ਪਤਾ ਹੀ ਹੈ ਕਿ ਮੈਂ ਸ਼ਰੋਮਣੀ ਕਮੇਟੀ ਦੀ ਮੀਤ ਸਕੱਤਰੀ ਦੇ ਦਿਨਾਂ ਵਿਚ ਪੂਰੀ ਨੇਕ-ਨੀਅਤੀ ਨਾਲ ਸਿੱਖ ਪੰਥ ਦੀ ਸੇਵਾ ਕੀਤੀ ਸੀ, ਵੇਖੋ ਕਰਤਾਰ ਦੇ ਰੰਗ! ਮੈਂ ਪੰਥਕ ਸੇਵਾ ਕੀਤੀ ਪਰ ਅੱਜ ਬੇ-ਰੁਜ਼ਗਾਰ ਹਾਂ, ਤੁਸੀ ਭੀ ਹੁਣ ਤਕ ਪੰਥ ਦੀ ਬਥੇਰੀ ਸੇਵਾ ਕੀਤੀ ਹੈ, ਪਰ ਤੁਸੀ ਕਰੋੜਪਤੀ ਹੋ। ਮੈਂ ਤੁਹਾਡੇ ਪਾਸ ਇਹ ਪਤਾ ਲੈਣ ਲਈ ਹਾਜ਼ਰ ਹੋਇਆਂ ਹਾਂ ਕਿ ਮੈਨੂੰ ਇਸ ਦੁਰਦਸ਼ਾ ਵਿਚ ਅਪੜਾਉਣ ਦਾ ਜ਼ਿੰਮੇਵਾਰ ਕਿਹੜਾ ਸਿੱਖ ਹੈ? ਮੈਂ ਤੁਹਾਡੇ ਕਾਲਜ ਵਿਚ ਕੋਈ ਅਰਜ਼ੀ ਨਹੀਂ ਭੇਜੀ। ਤੁਸਾਂ ਆਪ ਹੀ ਮੈਨੂੰ ਰੱਖਿਆ, ਤੇ ਆਪੇ ਹੀ ਅਕਾਰਨ ਮੈਨੂੰ ਹਟਾ ਦਿੱਤਾ।"

ਸਰਦਾਰ ਜੀ ਮੈਨੂੰ ਭਾਈ ਮਰਦਾਨੇ ਦੀ ਕੋਈ ਸਾਖੀ ਸੁਣਾਉਣ ਲੱਗੇ, ਪਰ ਮੈਂ ਟੋਕ ਦਿੱਤਾ ਤੇ ਅਰਜ਼ ਕੀਤੀ, "ਸਰਦਾਰ ਜੀ! ਮੈਨੂੰ ਬਥੇਰੀਆਂ ਸਾਖੀਆਂ ਆਉਂਦੀਆਂ ਹਨ, ਮੈਂ ਕੋਈ ਸਾਖੀ ਸੁਣਨ ਨਹੀਂ ਆਇਆ।"

ਉਹ ਫੇਰ ਉਹੀ ਸਾਖੀ ਸੁਣਾਉਣ ਲੱਗੇ; ਮੈਂ ਫੇਰ ਟੋਕ ਦਿੱਤਾ।

ਕਾਫ਼ੀ ਖਰ੍ਹਵਾ ਸੀ ਇਹ ਰਵੱਈਆ ਮੇਰਾ, ਉਸ ਸਰਦਾਰ ਨਾਲ, ਜੋ ਕਾਲਜ ਦਾ ਪ੍ਰਧਾਨ ਸੀ, ਤੇ ਦੂਜੇ ਪਾਸੇ, ਪੰਜਾਬ ਸਰਕਾਰ ਦੀ ਐਗਜ਼ੈਕਟਿਵ ਕੌਂਸਲ ਦਾ ਮੈਂਬਰ ਸੀ (ਉਸ ਕੌਂਸਲ ਦੇ ਸਿਰਫ਼ ਤਿੰਨ ਮੈਂਬਰ ਸਨ)। ਮੇਰੀ ਕੀ ਹਸਤੀ ਸੀ? ਮੈਂ ਨਾ ਲਿਖਾਰੀ, ਨਾ ਵਿਦਵਾਨ ਤੇ ਨਾ ਧਨਾਢ। ਡਾਂਗ ਨਾਲ ਟਿੰਡ ਬੰਨ੍ਹ ਕੇ ਮੰਗਣ ਚੜ੍ਹੇ ਨੂੰ ਕਦੇ ਕੋਈ ਖ਼ੈਰ ਨਹੀਂ ਪਾਉਂਦਾ।

ਪਰ ਅਜਬ ਜਿਗਰਾ ਵੇਖਿਆ ਮੈਂ ਉਸ ਸਰਦਾਰ ਦਾ। ਬੜੇ ਹੀ ਠਰ੍ਹੰਮੇ

ਨਾਲ ਮੈਨੂੰ ਕਹਿਣ ਲੱਗੇ, "ਸਾਹਿਬ ਸਿੰਘ! ਤੇਰੇ ਹੱਕ ਵਿਚ ਕਈ ਸਿਫ਼ਾਰਸ਼ੀ ਚਿੱਠੀਆਂ ਮੇਰੇ ਕੋਲ ਆਈਆਂ ਹੋਈਆਂ ਹਨ। ਅੱਜ ਹੀ ਚਿੱਠੀ ਆਈ ਹੈ ਰਾਜਾਸਾਂਸੀ ਤੋਂ। ਪਰ ਤੇਰੇ ਬਰਖ਼ਿਲਾਫ਼ ਹੈ ਪੰਜਾਬ ਸਰਕਾਰ ਦਾ ਚੀਫ਼ ਸਕੱਤਰ ਡਨਿਟ ਸਾਹਿਬ। ਉਸ ਨੇ ਤੇਰੇ ਰਸਤੇ ਵਿਚ ਰੋਕ ਪਾ ਦਿੱਤੀ ਹੈ। ਅਸੀਂ ਸਰਕਾਰ ਪਾਸੋਂ ਕਾਲਜ ਵਾਸਤੇ ਪੰਜਾਹ ਹਜ਼ਾਰ ਰੁਪਏ ਸਲਾਨਾ ਗਰਾਂਟ ਲੈ ਰਹੇ ਹਾਂ। ਤੈਨੂੰ ਰੱਖਿਆਂ ਗਰਾਂਟ ਨੂੰ ਧੱਕਾ ਵੱਜਦਾ ਹੈ।"

ਜਿਨ੍ਹੀਂ ਦਿਨੀਂ ਸ਼ਰੋਮਣੀ ਕਮੇਟੀ ਦੇ ਮੋਰਚੇ ਲੱਗੇ ਹੋਏ ਸਨ, ਇਹ ਡਨਿਟ ਸਾਹਿਬ ਜ਼ਿਲਾ ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਸੀ। ਕਮੇਟੀ ਦੇ ਹਰੇਕ ਐਲਾਨ ਉੱਤੇ, ਹਰੇਕ ਚਿੱਠੀ ਉੱਤੇ, ਮੇਰੇ ਦਸਖ਼ਤ ਹੋਇਆ ਕਰਦੇ ਸਨ। ਡਨਿਟ ਦੇ ਭਾ ਦਾ ਸਭ ਤੋਂ ਵੱਡਾ ਬਾਗ਼ੀ ਸਾਹਿਬ ਸਿੰਘ ਹੀ ਸੀ।

ਮੈਂ ਬੇਨਤੀ ਕੀਤੀ, "ਸਰਦਾਰ ਜੀ! ਜਿਸ ਕਮੇਟੀ ਦੇ ਅਧੀਨ ਮੈਂ ਕੰਮ ਕਰ ਰਿਹਾ ਸਾਂ, ਉਸ ਦੇ ਸਿਰ-ਕੱਢ ਮੈਂਬਰਾਂ ਵਿਚੋਂ ਦੋ, ਪ੍ਰੋਫ਼ੈਸਰ ਨਿਰੰਜਨ ਸਿੰਘ ਅਤੇ ਪ੍ਰੋ. ਤੇਜਾ ਸਿੰਘ ਜੀ, ਤੁਹਾਡੇ ਕਾਲਜ ਵਿਚ ਆਪੋ-ਆਪਣੇ ਮਹਿਕਮੇ ਦੇ ਮੁਖੀ ਹਨ, ਉਸੇ ਕਮੇਟੀ ਦੇ ਇਕ ਸਿਰ-ਕੱਢ ਮੈਂਬਰ ਬਾਵਾ ਹਰਕਿਸ਼ਨ ਸਿੰਘ ਜੀ ਗੁਜਰਾਂਵਾਲਾ ਕਾਲਜ ਦੇ ਪ੍ਰਿੰਸੀਪਲ ਹਨ। ਇਹ ਤਿੰਨੇ ਹੀ ਸੱਜਣ ਸਰਕਾਰ ਦੀਆਂ ਨਜ਼ਰਾਂ ਵਿਚ ਬਾਗ਼ੀ ਨਹੀਂ ਰਹੇ ਤੇ ਬਾਗ਼ੀ ਹੈ ਸਿਰਫ਼ ਸਾਹਿਬ ਸਿੰਘ। ਕਿਉਂ? ਕਿਉਂਕਿ ਇਸ ਦੀ ਕਿਤੇ ਪਹੁੰਚ ਨਹੀਂ ਹੈ?"

ਮੇਰੀ ਇਹ ਗੱਲ ਸੁਣ ਕੇ ਸਰਦਾਰ ਜੀ ਨੇ ਕਿਹਾ, "ਸਾਹਿਬ ਸਿੰਘ! ਮੈਂ ਇਕਰਾਰ ਤਾਂ ਕੋਈ ਨਹੀਂ ਕਰਦਾ, ਪਰ ਮੈਂ ਤੇਰੇ ਵਾਸਤੇ ਪੂਰਾ ਜ਼ੋਰ ਲਾਵਾਂਗਾ।"

ਬੱਸ, ਮੈਂ ਕੋਠੀ ਤੋਂ ਵਾਪਸ ਆ ਗਿਆ।

ਉਸੇ ਵੇਲੇ ਖ਼ਾਲਸਾ ਕਾਲਜ ਜਾ ਕੇ ਮੈਂ ਇਹ ਸਾਰੀ ਗੱਲ-ਬਾਤ ਪ੍ਰੋਫ਼ੈਸਰ ਨਿਰੰਜਨ ਸਿੰਘ ਜੀ ਨੂੰ ਦੱਸੀ। ਉਹਨਾਂ ਮੈਨੂੰ ਸਲਾਹ ਦਿੱਤੀ ਕਿ ਹੁਣ ਭਲਕੇ ਸਵੇਰੇ ਮੈਂ ਪ੍ਰਿੰਸੀਪਲ ਬਿਸ਼ਨ ਸਿੰਘ ਜੀ ਨੂੰ ਮਿਲਾਂ। ਉਹਨਾਂ ਮੈਨੂੰ ਇਹ ਭੀ ਦੱਸ ਦਿੱਤਾ ਕਿ ਉਹ ਪਹਿਲਾਂ ਨਾਰਾਜ਼ ਹੋ ਕੇ ਉਰਦੂ ਵਿਚ ਗੱਲਾਂ ਕਰਨਗੇ। ਉਹ ਸਾਰੀਆਂ ਸੁਣੀ ਜਾਣੀਆਂ। ਫੇਰ ਜੋ ਕੁਝ ਤੂੰ ਆਖਣਾ ਹੈ, ਆਖੀਂ।

## ਪ੍ਰਿੰਸੀਪਲ ਸ: ਬਿਸ਼ਨ ਸਿੰਘ ਨਾਲ ਮੇਲ

੩੧ ਅਕਤੂਬਰ ਨੂੰ ਮੈਂ ਪ੍ਰਿੰਸੀਪਲ ਸਾਹਿਬ ਦੀ ਕੋਠੀ ਗਿਆ। ਉਹ ਆਪਣੇ ਦਫ਼ਤਰ ਦੇ ਕਮਰੇ ਵਿਚ ਬੈਠੇ ਹੋਏ ਸਨ। ਮੈਂ ਫ਼ਤਹ ਬੁਲਾ ਕੇ ਉਹਨਾਂ ਦੇ ਸਾਹਮਣੇ ਇਕ ਕੁਰਸੀ ਉੱਤੇ ਬੈਠ ਗਿਆ। ਮੈਨੂੰ ਵੇਖ ਕੇ ਕੁਝ ਨਾਰਾਜ਼ਗੀ ਜਿਹੀ ਵਿਚ ਉਰਦੂ ਬੋਲਣ ਲੱਗ ਪਏ। ਮੈਂ ਬੇ-ਧਿਆਨਾ ਜਿਹਾ ਬੈਠਾ ਰਿਹਾ। ਉਹਨਾਂ ਨੂੰ ਕੁੱਝ ਗਿਲਾ ਸੀ ਕਿ ਮੈਂ ਫੇਰ ਉਹੀ ਕੰਮ ਕੀਤਾ ਜਿਸ ਤੋਂ ਪੰਜਾਬ ਸਰਕਾਰ ਅੱਗੇ ਹੀ ਮੇਰੇ ਨਾਲ ਨਾਰਾਜ਼ ਸੀ, ਮੈਂ ਫੇਰ ਸ਼ਰੋਮਣੀ ਕਮੇਟੀ ਦੀ ਮੁਲਾਜ਼ਮਤ ਵਿਚ ਹੀ ਚਲਾ ਗਿਆ।

ਜਦੋਂ ਉਹ ਬੋਲ ਚੁੱਕੇ ਤਾਂ ਮੈਂ ਕਿਹਾ, "ਸਰਦਾਰ ਜੀ! ਮੈਨੂੰ ਪੜ੍ਹਨ ਦਾ ਸ਼ੌਕ ਸੀ। ਤਾਹੀਏਂ ਮੈਂ ੨੫੦ ਮਹੀਨੇ ਤਨਖ਼ਾਹ ਛੱਡ ਕੇ ੧੫੦ ਰੁਪਏ ਮਹੀਨਾ ਉੱਤੇ ਗੁਜਰਾਂਵਾਲੇ ਕਾਲਜ ਵਿਚ ਚਲਾ ਗਿਆ ਸਾਂ। ਤੁਸੀ ਮੈਨੂੰ ਆਪਣੇ ਕਾਲਜ ਵਿਚ ਰੱਖ ਲਿਆ। ਓਥੋਂ ਮੈਨੂੰ ਜਵਾਬ ਮਿਲ ਗਿਆ। ਤੁਸੀ ਭੀ ਜਵਾਬ ਦੇ ਦਿੱਤਾ; ਮੈਂ ਕਿਸੇ ਥਾਂ ਜੋਗਾ ਨਾ ਰਿਹਾ। ਮੈਂ ਸ੍ਰੀ ਦਰਬਾਰ ਸਾਹਿਬ ਕਮੇਟੀ ਦਾ ਬੜਾ ਹੀ ਧੰਨਵਾਦੀ ਹਾਂ ਕਿ ਉਹਨਾਂ ਮੈਨੂੰ ਰੁਲਦੇ ਨੂੰ ਗਲ ਲਾਇਆ। ਦੱਸੋ, ਇਸ ਬੇ-ਰੁਜ਼ਗਾਰੀ ਦੀ ਹਾਲਤ ਵਿਚ ਹੋਰ ਮੈਂ ਕਰਦਾ ਭੀ ਕੀ?"

ਮੈਂ ਆਪਣੇ ਨਾਲ ਸੰਬੰਧ ਰੱਖਣ ਵਾਲੀ ਗੱਲ ਤੋਂ ਅਗਾਂਹ ਲੰਘ ਕੇ ਉਹਨਾਂ ਦੀ ਕੁੱਝ ਨਿਰਾਦਰੀ ਜਿਹੀ ਭੀ ਕਰ ਬੈਠਾ, "ਤੁਸੀ ਜਾਇਦਾਦ ਵਾਲੇ ਭੀ ਹੋ ਤੇ ਪੈਨਸ਼ਨ ਭੀ ਲੈ ਰਹੇ ਹੋ। ਇਸ ਉਮਰੇ ਫੇਰ ਨੌਕਰੀ ਕਰਨ ਦੇ ਥਾਂ ਭਜਨ ਕਰਨਾ ਸੀ। ਜੇ ਮੇਰੇ ਪੱਲੇ ਚਾਰ ਪੈਸੇ ਹੁੰਦੇ ਤਾਂ ਕਿਉਂ ਦਰ ਦਰ ਰੁਲਦਾ ਫਿਰਦਾ?"

ਸਰਦਾਰ ਬਿਸ਼ਨ ਸਿੰਘ ਜੀ ਨਾਰਾਜ਼ ਨਾ ਹੋਏ। ਸਗੋਂ ਆਪਣੀ ਕੁਰਸੀ ਤੋਂ ਤੁਰਤ ਉੱਠ ਕੇ ਮੇਰੇ ਕੋਲ ਆ ਗਏ। ਮੈਂ ਅਜੇ ਬੈਠਾ ਹੋਇਆ ਹੀ ਸਾਂ। ਮੈਨੂੰ ਬੈਠੇ ਨੂੰ ਥਾਪੜਾ ਦੇ ਕੇ ਕਹਿਓ ਨੇ, "O, don't fear, I will take you." (ਡਰੋ ਨਹੀਂ, ਮੈਂ ਤੈਨੂੰ ਜ਼ਰੂਰ ਰੱਖ ਲਵਾਂਗਾ)।

ਉਹਨਾਂ ਤੋਂ ਵਿਹਲਾ ਹੋ ਕੇ ਮੈਂ ਪ੍ਰੋਫ਼ੈਸਰ ਨਿਰੰਜਨ ਸਿੰਘ ਜੀ ਕੋਲ ਆਇਆ, ਤੇ ਉਹਨਾਂ ਨੂੰ ਸਾਰੀ ਗੱਲ-ਬਾਤ ਸੁਣਾ ਦਿੱਤੀ।

## ਸ : ਸੁੰਦਰ ਸਿੰਘ ਜੀ ਨਾਲ ਫੇਰ ਮੇਲ

ਉਸੇ ਸਾਲ ੨ ਨਵੰਬਰ ਨੂੰ ਦੀਵਾਲੀ ਸੀ। ਮੈਂ ਆਪਣੀ ਹੋਰ ਡਿਊਟੀ ਤੋਂ ਵਿਹਲਾ ਹੋ ਕੇ ਦਿਨ-ਚੜ੍ਹੇ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਕਰਨ ਗਿਆ। ਓਧਰੋਂ ਸਰਦਾਰ ਸੁੰਦਰ ਸਿੰਘ ਜੀ ਦਰਸ਼ਨ ਕਰ ਕੇ ਵਾਪਸ ਆ ਰਹੇ ਸਨ। ਪੁਲ ਉੱਤੇ ਹੀ ਸਾਡਾ ਮੇਲ ਹੋ ਗਿਆ। ਮੈਨੂੰ ਕਹਿਣ ਲੱਗੇ, "ਸਾਹਿਬ ਸਿੰਘ! ਤੂੰ ਕਿਸੇ ਦਿਨ ਖ਼ਾਲਸਾ ਕਾਲਜ ਵਿਚ ਪਹੁੰਚ ਜਾਏਂਗਾ?" ਮੈਂ ਕਿਹਾ, "ਜੀ! ਭਲਕੇ ਏਥੋਂ ਚਾਰਜ ਦੇ ਕੇ, ਪਰਸੋਂ ੪ ਨਵੰਬਰ ਸਵੇਰੇ ਪਹੁੰਚ ਜਾਵਾਂਗਾ।"

ਤੇ ਇਉਂ, ਮੇਰੀ ਤਕੱਰਰੀ, ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਹੋ ਗਈ।

# ੧੭

## ਖ਼ਾਲਸਾ ਕਾਲਜ, ਅੰਮ੍ਰਿਤਸਰ

੪ ਨਵੰਬਰ ਸੰਨ ੧੯੨੯ ਨੂੰ ਸਵੇਰੇ ਮੈਂ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪਹੁੰਚ ਗਿਆ। ਮੇਰੀ ਰਿਹਾਇਸ਼ ਅਜੇ ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚ ਹੀ ਸੀ। ਉਹਨਾਂ ਨੇ ਕਿਰਪਾ ਕਰ ਕੇ ਮੈਨੂੰ ਰਿਹਾਇਸ਼ ਦਿੱਤੀ ਰੱਖੀ। ਮੈਂ ਹਰ ਰੋਜ਼ ਸਵੇਰੇ ਪੈਦਲ ਤੁਰ ਕੇ ਖ਼ਾਲਸਾ ਕਾਲਜ ਜਾ ਪਹੁੰਚਦਾ ਸਾਂ, ਤੇ ਲੌਢੇ ਵੇਲੇ ਵਾਪਸ ਪੈਦਲ ਹੀ ਸ਼ਹਿਰ ਆ ਜਾਂਦਾ ਸਾਂ। ਛਨਿੱਛਰਵਾਰ ਮੈਂ ਗੁਜਰਾਂਵਾਲੇ ਚਲਾ ਜਾਂਦਾ ਸੀ। ਖ਼ਾਲਸਾ ਕਾਲਜ ਵਿਚ ਕੁਆਟਰ ਅਜੇ ਮੈਨੂੰ ਨਹੀਂ ਸੀ ਮਿਲਿਆ।

## ਕਤਕ ਪੂਰਨਮਾਸ਼ੀ ਦਾ ਗੁਰਪੁਰਬ

ਖ਼ਾਲਸਾ ਕਾਲਜ ਵਿਚ ਸਟਾਫ਼ ਦੀ ਇਕ ਧਾਰਮਿਕ ਕਮੇਟੀ ਬਣੀ ਹੋਈ ਸੀ। ਗੁਰਪੁਰਬ ਮਨਾਉਣ ਦਾ ਪ੍ਰਬੰਧ ਉਸ ਕਮੇਟੀ ਦੇ ਜ਼ਿੰਮੇ ਹੁੰਦਾ ਸੀ। ਤਦੋਂ ਉਸ ਦੇ ਸਕੱਤਰ ਪ੍ਰੋ. ਹਰਬੰਸ ਸਿੰਘ ਜੀ ਐਮ.ਏ. ਸਨ, ਮੈਥੇਮੈਟਿਕਸ ਦੇ ਪ੍ਰੋਫ਼ੈਸਰ। ਉਹਨਾਂ ਮੈਨੂੰ ਆ ਰਹੇ ਗੁਰਪੁਰਬ ਉੱਤੇ ਕਥਾ ਕਰਨ ਲਈ ਕਿਹਾ। ਕਥਾ ਇਕ ਘੰਟਾ ਕਰਨੀ ਸੀ।

ਖ਼ਾਲਸਾ ਕਾਲਜੀਏਟ ਸਕੂਲ ਦੇ ਸਾਇੰਸ ਅਧਿਆਪਕ ਮਾਸਟਰ ਸੁਜਾਨ ਸਿੰਘ ਜੀ, ਸ਼ਰੋਮਣੀ ਕਮੇਟੀ ਦੇ ਵੇਲੇ ਤੋਂ ਮੇਰੇ ਮਿੱਤਰ ਚਲੇ ਆ ਰਹੇ ਸਨ। ਉਹਨਾਂ ਮੈਨੂੰ ਆਖਿਆ, "ਸਾਹਿਬ ਸਿੰਘ! ਗੁਰਪੁਰਬ ਵਾਲੇ ਦਿਨ ਗੁਰਦੁਆਰੇ ਵਿਚ ਪ੍ਰੈਜ਼ੀਡੈਂਟ, ਪ੍ਰਿੰਸੀਪਲ, ਪ੍ਰੋਫ਼ੈਸਰ, ਸਕੂਲ-ਮਾਸਟਰ ਅਤੇ ਕਾਲਜ ਤੇ ਸਕੂਲ ਦੇ ਵਿਦਿਆਰਥੀ ਆਏ ਹੋਏ ਹੋਣਗੇ। ਵੇਖੀਂ, ਤੇਰਾ ਉਸ ਦਿਨ ਇਮਤਿਹਾਨ ਹੋਵੇਗਾ।" ਮੈਂ ਭੀ ਵਧੀਕ ਚੌਕੰਨਾ ਹੋ ਗਿਆ।

੨੪ ਨਵੰਬਰ ਨੂੰ ਗੁਰਪੁਰਬ ਸੀ। ਪ੍ਰੈਜ਼ੀਡੈਂਟ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਤੇ ਪ੍ਰਿੰਸੀਪਲ ਸ: ਬਿਸ਼ਨ ਸਿੰਘ ਜੀ ਗੁਰਦੁਆਰੇ ਵਿਚ ਆਏ ਸਨ। ਸ: ਜੋਧ ਸਿੰਘ ਜੀ ਬੀਮਾਰ ਸਨ। ਉਹ ਨਾ ਆ ਸਕੇ। ਕਾਲਜ ਦੇ ਪ੍ਰੋਫ਼ੈਸਰਾਂ, ਸਕੂਲ ਦੇ ਮਾਸਟਰਾਂ ਅਤੇ ਵਿਦਿਆਰਥੀਆਂ ਨਾਲ ਗੁਰਦੁਆਰਾ ਨਕਾ-ਨੱਕ ਭਰਿਆ ਹੋਇਆ ਸੀ। ਮੈਂ ਕਥਾ ਕੀਤੀ—'ਮਨੁ ਹਾਲੀ, ਕਿਰਸਾਣੀ ਕਰਣੀ..... (ਸੋਰਠਿ ਮਹਲਾ ੧)' ਸ਼ਬਦ ਦੀ। ਕਥਾ ਗੁਰੂ ਪਾਤਿਸ਼ਾਹ ਦੀ ਮਿਹਰ ਨਾਲ ਸਭ ਨੂੰ ਪਸੰਦ ਆਈ।

ਕਥਾ ਸਮਾਪਤ ਹੋਣ ਉੱਤੇ ਮੈਂ ਉੱਠ ਕੇ ਗੁਜਰਾਂਵਾਲੇ ਨੂੰ ਚਲਾ ਗਿਆ। ਅਜੇ ਕੁਆਟਰ ਨਾ ਮਿਲਣ ਕਰਕੇ ਮੇਰਾ ਸਾਰਾ ਪਰਿਵਾਰ ਉਥੇ ਹੀ ਸੀ, ਅਗਲੇ ਦਿਨ ਛੁੱਟੀ ਸੀ। ਤੀਜੇ ਦਿਨ ਮੈਂ ਵਾਪਸ ਆਇਆ, ਮੈਨੂੰ ਪ੍ਰਿੰਸੀਪਲ ਸਾਹਿਬ ਸਟੇਸ਼ਨ ਉੱਤੇ ਹੀ ਮਿਲ ਪਏ, ਬੜੇ ਹੀ ਖਿੜੇ ਮੱਥੇ। ਕਾਲਜ ਆਇਆ। ਇਕ ਦੋ ਹੋਰ ਪ੍ਰੋਫ਼ੈਸਰ ਮਿਲੇ। ਉਹਨਾਂ ਭੀ ਕਥਾ ਬਾਰੇ ਆਪਣੀ ਖ਼ੁਸ਼ੀ ਪ੍ਰਗਟ ਕੀਤੀ। ਕਲਾਸ ਨੂੰ ਜਾਂਦਿਆਂ ਪ੍ਰੋਫ਼ੈਸਰ ਜੋਧ ਸਿੰਘ ਜੀ ਮਿਲ ਪਏ। ਉਹਨਾਂ ਕਿਹਾ, "ਗੁਰਦੁਆਰੇ ਵਿਚੋਂ ਵਿਹਲੇ ਹੋ ਕੇ ਮਜੀਠੀਆ ਜੀ ਅਤੇ ਪ੍ਰਿੰਸੀਪਲ ਸਾਹਿਬ ਮੇਰੇ ਘਰ ਆਏ ਸਨ। ਉਹ ਤੇਰੀ ਕਥਾ ਉੱਤੇ ਬਹੁਤ ਹੀ ਖ਼ੁਸ਼ ਸਨ। ਮੈਨੂੰ ਉਹ ਕਹਿ ਗਏ ਹਨ ਕਿ ਤੇਰੀ ਜ਼ਿੰਮੇਵਾਰੀ ਮੁੱਕੀ। ਸਾਨੂੰ ਸਾਹਿਬ ਸਿੰਘ ਪਸੰਦ ਆ ਗਿਆ ਹੈ।"

## ਕੁਆਟਰ ਮਿਲ ਗਿਆ

ਦਸੰਬਰ ਦਾ ਮਹੀਨਾ ਸੀ, ਕਾਲਜੋਂ ਵਿਹਲਾ ਹੋ ਕੇ ਮੈਂ ਸ਼ਹਿਰ ਨੂੰ ਚਲਿਆ ਸਾਂ। ਪ੍ਰੋ. ਤੇਜਾ ਸਿੰਘ ਜੀ ਮਿਲ ਪਏ। ਉਹਨਾਂ ਮੈਨੂੰ ਕਿਹਾ, "ਅੱਜ ਤੂੰ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਨੂੰ ਮਿਲ। ਕੁਆਟਰ ਦਾ ਫ਼ੈਸਲਾ ਹੋਣ ਵਾਲਾ ਹੈ। ਜੇ ਉਹ ਆਖਣ ਕਿ ਤੈਥੋਂ ਪਹਿਲਾਂ ਕਿਸੇ ਹੋਰ ਪ੍ਰੋਫ਼ੈਸਰ ਦੀ ਵਾਰੀ ਹੈ, ਤਾਂ ਤੂੰ ਉਹਨਾਂ ਨੂੰ ਦੱਸੀਂ ਕਿ ਤੁਹਾਡੇ ਫ਼ੈਸਲੇ ਅਨੁਸਾਰ ਪਹਿਲਾ ਹੱਕ ਧਾਰਮਿਕ ਪੜ੍ਹਾਉਣ ਵਾਲੇ ਦਾ ਹੈ।"

ਮੈਂ ਕੋਠੀ ਚਲਾ ਗਿਆ। ਸਰਦਾਰ ਜੀ ਉਥੇ ਹੀ ਸਨ। ਕੁਆਟਰ ਵਾਸਤੇ ਮੈਂ ਬੇਨਤੀ ਕੀਤੀ। ਉਹਨਾਂ ਕਿਹਾ ਕਿ ਪਹਿਲਾਂ ਪ੍ਰੋਫ਼ੈਸਰ ਹਰਨਾਮ ਸਿੰਘ ਦੀ

ਵਾਰੀ ਹੈ। ਮੈਂ ਅਰਜ਼ ਕੀਤੀ ਕਿ ਤੁਹਾਡੇ ਨਿਯਮ ਅਨੁਸਾਰ ਪਹਿਲਾ ਹੱਕ ਧਾਰਮਿਕ ਵਾਲੇ ਦਾ ਹੈ। ਤੇ ਇਸ ਤਰ੍ਹਾਂ ਮੈਨੂੰ ਪਟਿਆਲਾ ਹੋਸਟਲ ਦੇ ਉਪਰ ਵਾਲਾ ਕੁਆਟਰ ਮਿਲਣ ਦਾ ਫ਼ੈਸਲਾ ਹੋ ਗਿਆ। ਦਸੰਬਰ ਵਿਚ ਫ਼ੈਸਲਾ ਹੋਇਆ ਕੁਆਟਰ ਮੈਨੂੰ ਮਿਲਣ ਦਾ; ਉਹ ਖ਼ਾਲੀ ਹੋਇਆ ਜਨਵਰੀ ੧੯੩੦ ਵਿਚ। ਤੇ ਮੈਂ ਜਨਵਰੀ ੧੯੩੦ ਵਿਚ ਆਪਣਾ ਪਰਿਵਾਰ ਤੇ ਅਸਬਾਬ ਲਿਆਉਣ ਗੁਜਰਾਂਵਾਲੇ ਚਲਾ ਗਿਆ।

## ਡਾਕਟਰ ਰਣ ਸਿੰਘ ਜੀ ਦੀ ਸਿੱਖਿਆ

ਮੁਲਾਜ਼ਮਤ ਦੇ ਸਿਲਸਿਲੇ ਵਿਚ ਗੁਜਰਾਂਵਾਲਾ ਮੈਂ ਤਕਰੀਬਨ ਸਦਾ ਲਈ ਹੀ ਛੱਡ ਆਉਣਾ ਸੀ। ਮੈਂ ਆਪਣੇ ਪਿਆਰੇ ਸਤਸੰਗੀ ਬਾਬਾ ਤੇਜਾ ਸਿੰਘ ਜੀ ਅਤੇ ਡਾਕਟਰ ਰਣ ਸਿੰਘ ਜੀ ਨੂੰ ਮਿਲਿਆ। ਰਣ ਸਿੰਘ ਜੀ ਨੂੰ ਮੇਰੇ ਭੱਟਾਂ ਦੇ ਸਵਈਆਂ ਦੇ ਟੀਕੇ ਦਾ ਚੇਤਾ ਆ ਗਿਆ। ਕਹਿਣ ਲੱਗੇ, "ਕਿਸੇ ਭੀ ਪ੍ਰੈਸ ਵਿਚ ਇਹ ਕਿਤਾਬ ਇਕੋ ਵਾਰੀ ਸਾਰੀ ਦੀ ਸਾਰੀ ਛਪਣ ਲਈ ਨਾ ਦੇਣੀ। ਕਿਸੇ ਦਾ ਵਿਸਾਹ ਨਹੀਂ ਕੀਤਾ ਜਾ ਸਕਦਾ। ਸਭ ਤੋਂ ਵਧੀਕ ਤੂੰ ਇਹ ਖ਼ਿਆਲ ਰੱਖੀਂ ਕਿ.........ਦਾ ਉੱਕਾ ਹੀ ਵਿਸਾਹ ਨਹੀਂ ਕਰਨਾ।" ਰਣ ਸਿੰਘ ਜੀ ਨੇ ਉਨ੍ਹਾਂ ਦੇ ਵਿਰੁੱਧ ਹੋਰ ਭੀ ਬਹੁਤ ਕੁੱਝ ਮੈਨੂੰ ਦੱਸਿਆ। ਮੇਰੀ ਉਨ੍ਹਾਂ ਵਿਚ ਬਹੁਤ ਸ਼ਰਧਾ ਸੀ, ਇਸ ਲਈ ਰਣ ਸਿੰਘ ਜੀ ਦੇ ਲਫ਼ਜ਼ ਮੈਨੂੰ ਚੰਗੇ ਨਾ ਲੱਗੇ। ਖ਼ੈਰ! ਉਹਨਾਂ ਮਿੱਤਰਾਂ ਤੋਂ ਵਿਦਾ ਹੋ ਕੇ ਅਗਲੇ ਦਿਨ ਮੈਂ ਪਰਿਵਾਰ ਅਤੇ ਸਾਮਾਨ ਸਮੇਤ ਅੰਮ੍ਰਿਤਸਰ ਆ ਗਿਆ। ਆਪਣਾ ਮਕਾਨ ਮੈਂ ਬਾਬਾ ਜੀ ਦੇ ਹਵਾਲੇ ਕਰ ਆਇਆ।

## ਕੁਆਟਰ ਦਾ ਕਿਰਾਇਆ

ਕਾਲਜ ਕਮੇਟੀ ਨੇ ਫ਼ੈਸਲਾ ਕੀਤਾ ਸੀ ਕਿ ੧੯੩੦ ਤੋਂ ਜਿਸ ਜਿਸ ਨੂੰ ਕੁਆਟਰ ਮਿਲੇ, ਉਸ ਪਾਸੋਂ ਕਿਰਾਇਆ ਲਿਆ ਜਾਏਗਾ। ਮੈਨੂੰ ਕੁਆਟਰ ਦਿੱਤੇ ਜਾਣ ਦਾ ਫ਼ੈਸਲਾ ਹੋਇਆ ੧੯੨੯ ਵਿਚ, ਪਰ ਮਿਲਿਆ ਜਨਵਰੀ ੧੯੩੦ ਵਿਚ।

ਕਾਲਜ ਦੇ ਦਫ਼ਤਰ ਵਿਚ ਇਕ ਕਲਰਕ ਪਾਸ ਪ੍ਰੋ. ਜੋਧ ਸਿੰਘ ਜੀ

ਖੜੇ ਸਨ। ਦੂਜੀ ਨੁੱਕਰੇ ਹੈੱਡ ਕਲਰਕ ਪਾਸ ਪ੍ਰਿੰਸੀਪਲ ਸਾਹਿਬ ਖੜੇ ਸਨ। ਮੈਂ ਸ: ਜੋਧ ਸਿੰਘ ਨੂੰ ਬੇਨਤੀ ਕੀਤੀ, ਸ਼੍ਰੋਮਣੀ ਕਮੇਟੀ ਵਿਚੋਂ ੨੫੦ ਰੁਪਏ ਮਹੀਨਾ ਛੱਡ ਕੇ ਮੈਂ ਗੁਜਰਾਂਵਾਲੇ ੧੫੦ ਰੁਪਏ ਮਹੀਨੇ ਉੱਤੇ ਗਿਆ। ਹੁਣ ਏਥੇ ਮੈਨੂੰ ੧੨੦ ਰੁਪਏ ਮਿਲੇ ਹਨ। ਤੁਸੀ ਪ੍ਰਿੰਸੀਪਲ ਸਾਹਿਬ ਨੂੰ ਆਖੋ ਕਿ ਮੈਥੋਂ ਕਿਰਾਇਆ ਨਾ ਲੈਣ, ਕਿਉਂਕਿ ਮੈਨੂੰ ਕੁਆਟਰ ਦੇਣ ਦਾ ਫ਼ੈਸਲਾ ੧੯੨੯ ਵਿਚ ਹੋਇਆ ਸੀ। ਉਨ੍ਹਾਂ ਉਸੇ ਵੇਲੇ ਜਾ ਆਖਿਆ। ਪ੍ਰਿੰਸੀਪਲ ਸਾਹਿਬ ਨੇ ਉੱਤਰ ਦਿੱਤਾ, "ਸਾਹਿਬ ਸਿੰਘ ਹਰ ਰੋਜ਼ ਗੁਰਦੁਆਰੇ ਵਿਚ ਕਥਾ ਕਰੇ, ਕਿਰਾਇਆ ਨਹੀਂ ਲਿਆ ਜਾਏਗਾ।" ਪ੍ਰੋ. ਜੋਧ ਸਿੰਘ ਨੇ ਮੈਨੂੰ ਆ ਆਖਿਆ। ਮੈਂ ਅਰਜ਼ ਕੀਤੀ, "ਸਰਦਾਰ ਜੀ! ਜੇ ਸਾਹਿਬ ਸਿੰਘ ੧੨੦ ਰੁਪਏ ਵਿਚ ਗੁਜ਼ਾਰਾ ਕਰੇਗਾ, ਤਾਂ ੧੨ ਰੁਪਏ ਘੱਟ ਵਿਚ ਵੀ ਦਿਨ ਗੁਜ਼ਾਰ ਲਏਗਾ, ਪਰ ਸਾਹਿਬ ਸਿੰਘ ਕਥਾ ਨੂੰ ਇਸ ਤਰ੍ਹਾਂ ਵੇਚਣ ਲਈ ਤਿਆਰ ਨਹੀਂ ਹੈ। ਸ: ਜੋਧ ਸਿੰਘ ਜੀ ਨੇ ਉਸੇ ਵੇਲੇ ਪ੍ਰਿੰਸੀਪਲ ਸਾਹਿਬ ਨੂੰ ਮੇਰੇ ਖ਼ਿਆਲ ਜਾ ਦੱਸੇ। ਉਹਨਾਂ ਤੁਰਤ ਉੱਤਰ ਦਿੱਤਾ, "ਓਹ! ਸਾਹਿਬ ਸਿੰਘ ਨੂੰ ਕਹਿ ਦਿਓ, ਉਸ ਪਾਸੋਂ ਕੋਈ ਕਿਰਾਇਆ ਨਹੀਂ ਲਿਆ ਜਾਏਗਾ। ਕਥਾ ਕਰੇ ਨਾ ਕਰੇ, ਉਸ ਦੀ ਮਰਜ਼ੀ।" ਪ੍ਰੋ. ਜੋਧ ਸਿੰਘ ਜੀ ਮੇਰੇ ਉੱਤੇ ਬੜੇ ਖ਼ੁਸ਼ ਹੋਏ। ਕਹਿਣ ਲੱਗੇ, "ਮੈਂ ਆਪਣੇ ਆਪ ਤੈਨੂੰ ਇਸ ਬਾਰੇ ਕੁਝ ਆਖ ਨਹੀਂ ਸਾਂ ਸਕਦਾ, ਪਰ ਤੂੰ ਬਹੁਤ ਚੰਗਾ ਕੀਤਾ ਕਿ ਗਿਰਾਵਟ ਨਹੀਂ ਵਿਖਾਈ।"

# ੧੮

## ਭੱਟਾਂ ਦੇ ਸਵਈਏ ਸਟੀਕ ਦੀ ਛਪਾਈ

ਮੈਨੂੰ ਅਜੇ ਕੁਆਟਰ ਨਹੀਂ ਸੀ ਮਿਲਿਆ। ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚ ਹੀ ਰਿਹਾਇਸ਼ ਸੀ ਮੇਰੀ। ਓਥੇ ਰਾਤ ਨੂੰ ਮੈਂ ਆਪਣੇ ਟੀਕੇ ਦੀ ਸੁਧਾਈ ਆਦਿਕ ਕਰਿਆ ਕਰਦਾ ਸਾਂ। ਇਕ ਰਾਤ ਮੇਰੇ ਕੋਲ ਜਥੇਦਾਰ ਤੇਜਾ ਸਿੰਘ ਜੀ ਅਕਰਪੁਰੀ ਆ ਗਏ। ਉਹ ਅਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ। ਮੈਥੋਂ ਉਹ ਟੀਕਾ ਫੜ ਕੇ ਦੋ ਚਾਰ ਵਰਕੇ ਪੜ੍ਹਿਓ ਨੇ। ਬਹੁਤ ਪਸੰਦ ਆਇਆ, ਉਹਨਾਂ ਨੂੰ। ਉਹਨਾਂ ਦੀ ਇਹ ਇੱਛਾ ਬਣੀ ਕਿ ਸ਼ਰੋਮਣੀ ਕਮੇਟੀ ਇਸ ਟੀਕੇ ਨੂੰ ਛਾਪੇ। ਉਹਨਾਂ ਜਾ ਪ੍ਰੇਰਨਾ ਕੀਤੀ ਕੁੱਝ ਜ਼ਿੰਮੇਵਾਰ ਮੈਂਬਰਾਂ ਨੂੰ।

ਸੰਨ ੧੯੩੦ ਵਿਚ ਸ਼੍ਰੋਮਣੀ ਕਮੇਟੀ ਨੇ ਮੈਨੂੰ ਇਹ ਟੀਕਾ ਛਾਪਣ ਲਈ ਮਦਦ ਵਜੋਂ ੨੫੦ ਰੁਪਏ ਦਿੱਤੇ, ਤੇ ਮੈਥੋਂ ਉਹਨਾਂ ਟੀਕੇ ਦੀਆਂ ਦੋ ਸੌ ਕਾਪੀਆਂ ਲੈ ਲਈਆਂ।

ਗੁਰਬਾਣੀ ਬਾਰੇ ਮੇਰਾ ਇਹ ਪਹਿਲਾ ਟੀਕਾ ਸੀ।

## ਜਪੁ ਜੀ ਸਟੀਕ

ਸੰਨ ੧੯੩੧ ਵਿਚ ਮੈਂ 'ਗੁਰਬਾਣੀ ਵਿਆਕਰਣ' ਦੀਆਂ ਲੀਹਾਂ ਉੱਤੇ ਹੀ ਜਪੁ ਜੀ ਦਾ ਟੀਕਾ ਲਿਖ ਲਿਆ ਤੇ ਉਸ ਨੂੰ ਭੀ ਮੈਂ ਆਪ ਹੀ ਛਾਪਿਆ। ਆਪ ਕਿਉਂ ਛਾਪਿਆ ? ਸੰਨ ੧੯੨੨ ਵਿਚ ਮੈਂ ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚ ਕੰਮ ਕਰਦਿਆਂ ਕਵੀ ਸੰਤੋਖ ਸਿੰਘ ਜੀ ਦੇ ਨਾਨਕ ਪ੍ਰਕਾਸ਼ ਦਾ ਸੰਖੇਪ ਤਿਆਰ ਕਰ ਲਿਆ ਸੀ। ਮਾਈ ਸੇਵਾਂ ਬਜ਼ਾਰ ਵਿਚ ਇਕ ਵਾਕਫ਼ ਦੁਕਾਨਦਾਰ

ਕੋਲ ਲੈ ਗਿਆ ਕਿ ਉਹ ਛਾਪ ਦੇਵੇ। ਉਸ ਨੇ ਹੱਥਾਂ ਵਿਚ ਉਸ ਨੂੰ ਜਾਚਿਆ, ਤੋਲਿਆ; ਤੇ ਕਹਿਣ ਲੱਗਾ, "ਸਾਹਿਬ ਸਿੰਘ ਜੀ! ਸੋਡੇ ਦੀ ਇਕ ਬੋਤਲ ਪਿਲਾ ਦਿਆਂਗਾ, ਇਸ ਦੀ ਮਿਹਨਤ ਵਜੋਂ।" ਸੋ, ਦੁਕਾਨਦਾਰ ਦੀਆਂ ਨਜ਼ਰਾਂ ਵਿਚ ਮੇਰੀ ਮਿਹਨਤ ਦਾ ਮੁੱਲ ਅਜੇ ਸੋਡੇ ਦੀ ਇਕ ਬੋਤਲ ਹੀ ਸੀ।

ਛਾਪ ਤਾਂ ਲਏ ਦੋ ਟੀਕੇ, ਪਰ ਵੇਚੇ ਕੌਣ? ਆਖ਼ਰ ਇਕ ਦੁਕਾਨਦਾਰ ਨੇ ਲੱਗੀ ਕੀਮਤ ਉੱਤੇ ਦੋਵੇਂ ਟੀਕੇ ਖ਼ਰੀਦ ਲਏ।

## ਬਾਬਾ ਤੇਜਾ ਸਿੰਘ ਜੀ ਤੇ ਡਾ. ਰਣ ਸਿੰਘ ਜੀ ਦਾ ਸਦੀਵੀ ਵਿਛੋੜਾ

ਸੰਨ ੧੯੩੧ ਵਿਚ ਇਕ ਦੋ ਮਹੀਨਿਆਂ ਦੀ ਵਿੱਥ ਉੱਤੇ ਇਹ ਦੋਵੇਂ ਸੱਜਣ ਥੋੜੇ ਕੁ ਦਿਨ ਬੀਮਾਰ ਰਹਿ ਕੇ ਇਸ ਚੱਲਦੀ ਸਰਾਂ ਤੋਂ ਕੂਚ ਕਰ ਗਏ। ਗੁਜਰਾਂਵਾਲੇ ਦੇ ਸਤਿਸੰਗ ਵਿਚ ਇਹ ਦੋਵੇਂ ਪਿਆਰੇ ਮੇਰੇ 'ਗੁਰਬਾਣੀ ਵਿਆਕਰਣ' ਦੀਆਂ ਵਿਚਾਰਾਂ ਬੜੇ ਗਹੁ ਨਾਲ ਸੁਣਿਆ ਕਰਦੇ ਸਨ। ਇਹਨਾਂ ਦੇ ਸਾਥ ਦੀ ਬਰਕਤਿ ਨਾਲ ਮੈਂ ਉਸ ਸਤਿਸੰਗ ਵਿਚੋਂ ਪੌਣੇ ਕੁ ਦੋ ਸਾਲ ਬੜਾ ਆਤਮਕ ਅਨੰਦ ਖੱਟਦਾ ਰਿਹਾ।

ਗੁਰੂ ਪਾਤਿਸ਼ਾਹ ਦੇ ਦਰ ਉੱਤੇ ਰੋਜ਼ਾਨਾ ਅਰਦਾਸ ਵਿਚ ਅਰਜ਼ੋਈ ਕਰਦਾ ਆ ਰਿਹਾ ਹਾਂ—ਪਾਤਿਸ਼ਾਹ! ਇਹਨਾਂ ਪਿਆਰਿਆਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੀਂ।

## ਗੁਰਬਾਣੀ ਵਿਆਕਰਣ ਕਿਤਾਬੀ ਰੂਪ ਵਿਚ

ਸੰਨ ੧੯੩੧ ਵਿਚ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਖ਼ਬਾਰਾਂ ਰਾਹੀਂ ਐਲਾਨ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਭ ਤੋਂ ਵਧੀਆ ਵਿਆਕਰਣ ਲਿਖਣ ਵਾਲੇ ਨੂੰ ਇਕ ਹਜ਼ਾਰ ਰੁਪਿਆ ਇਨਾਮ ਦਿੱਤਾ ਜਾਵੇਗਾ। ਕਮੇਟੀ ਨੇ ਇਸ ਕੰਮ ਲਈ ਇਕ ਸਾਲ ਦੀ ਮੁਹਲਤ ਦਿੱਤੀ।

ਦਸੰਬਰ ੧੯੨੦ ਤੋਂ ਇਹ ਵਿਆਕਰਣ ਮੈਂ ਛੋਹਿਆ ਹੋਇਆ ਸੀ। ਹੁਣ ਖ਼ਾਲਸਾ ਕਾਲਜ ਵਿਚ ਬੈਠਿਆਂ ਮੈਨੂੰ ਲਿਖਣ ਲਈ ਵਕਤ ਭੀ ਮਿਲ ਸਕਦਾ

ਸੀ। ਇਨਾਮ ਦੀ ਪ੍ਰੇਰਨਾ ਨੇ ਮੈਨੂੰ ਉਤਸ਼ਾਹ ਦਿੱਤਾ। ਮੈਂ ੧੯੩੨ ਦੇ ਅੰਦਰ-ਬਾਹਰ 'ਗੁਰਬਾਣੀ ਵਿਆਕਰਣ' ਨੂੰ ਕਿਤਾਬੀ ਰੂਪ ਵਿਚ ਮੁਕੰਮਲ ਕਰ ਲਿਆ।

## ਹੌਸਲੇ ਭਰਿਆ ਉਤਸ਼ਾਹ

ਅਜੇ ਵਿਆਕਰਣ ਮੁਕੰਮਲ ਨਹੀਂ ਸੀ ਹੋਇਆ ਕਿ ਇਕ ਦਿਨ ਮੈਨੂੰ ਬੁਖ਼ਾਰ ਹੋ ਗਿਆ। ਸਰਦਾਰ ਜੋਧ ਸਿੰਘ ਜੀ ਨੂੰ ਪਤਾ ਲੱਗਾ। ਉਹ ਪਟਿਆਲਾ ਹੋਸਟਲ ਦੇ ਵਾਰਡਨ ਭੀ ਸਨ। ਹੋਸਟਲ ਵਿਚ ਫੇਰਾ ਮਾਰਨ ਆਏ ਉਹ ਮੇਰੀ ਖ਼ਬਰ ਲੈਣ ਭੀ ਆ ਗਏ। ਪਰ ਉਹ ਵੇਖ ਕੇ ਹੈਰਾਨ ਹੋਏ ਕਿ ਬੁਖ਼ਾਰ ਦੀ ਹਾਲਤ ਵਿਚ ਭੀ ਮੈਂ 'ਗੁਰਬਾਣੀ ਵਿਆਕਰਣ' ਲਿਖੀ ਜਾ ਰਿਹਾ ਸਾਂ। ਮੈਨੂੰ ਕਹਿਣ ਲੱਗੇ, "ਜਦੋਂ ਤੂੰ ਅਜੇ ਸਿੱਖ ਨਹੀਂ ਸੀ ਬਣਿਆ, ਤਦੋਂ ਭੀ ਸਿੱਖ ਕੌਮ ਚੰਗੀ ਭਲੀ ਸੀ। ਜਦੋਂ ਤੂੰ ਨਹੀਂ ਹੋਵੇਂਗਾ, ਤਦੋਂ ਭੀ ਸਿੱਖ ਕੌਮ ਦਾ ਕੰਮ ਠੀਕ-ਠਾਕ ਤੁਰਿਆ ਜਾਏਗਾ। ਪਰ ਤੂੰ ਬੁਖ਼ਾਰ ਦੀ ਹਾਲਤ ਵਿਚ ਇਹ ਦਿਮਾਗ਼ੀ ਕੰਮ ਜਾਰੀ ਰੱਖ ਕੇ ਮਰਨ ਦੇ ਰਾਹੇ ਕਿਉਂ ਪੈ ਰਿਹਾ ਹੈਂ?" ਮੈਂ ਕਿਹਾ, "ਸਰਦਾਰ ਜੀ! ਵੱਤਰ ਲੱਗਾ ਹੋਇਆ ਹੈ। ਸਮਾਂ ਖੁੰਝਾਣ ਨੂੰ ਜੀ ਨਹੀਂ ਕੀਤਾ।"

ਤੇ, ਉਸ ਦਿਨ ਵਾਲਾ ਲਿਖਿਆ ਵਿਆਕਰਣ ਦਾ ਲੇਖ ਮੈਂ ਉਹਨਾਂ ਨੂੰ ਪੜ੍ਹਨ ਲਈ ਫੜਾਇਆ। ਉਹ ਸੀ 'ਕਾਰਦੰਤਕ' ਬਾਰੇ (ਕਰਿ ਕੈ, ਖਾਇ ਕੈ, ਜਾਇ ਕੈ, ਆਦਿਕ)। ਸਾਰਾ ਲੇਖ ਪੜ੍ਹਿਓ ਨੇ, ਤੇ ਪੜ੍ਹ ਕੇ ਬਹੁਤ ਖ਼ੁਸ਼ ਹੋਏ। ਉਹਨਾਂ ਦੇ ਹੌਸਲੇ-ਭਰੇ ਲਫ਼ਜ਼ਾਂ ਨੇ ਮੈਨੂੰ ਬੁਖ਼ਾਰ ਦੀ ਸਾਰੀ ਤਕਲੀਫ਼ ਭੁਲਾ ਦਿੱਤੀ।

ਉਹਨਾਂ ਦੀ ਰਾਹੀਂ ਹੀ ਗੁਰੂ ਪਾਤਿਸ਼ਾਹ ਨੇ ਸੰਨ ੧੯੨੦ ਵਿਚ ਇਹ ਬੂਟਾ ਲਾਇਆ ਸੀ, ਤੇ ਉਹਨਾਂ ਦੇ ਪਿਆਰ ਨਾਲ ਹੀ ਇਹ ਵਧਦਾ-ਫੁਲਦਾ ਆ ਰਿਹਾ ਸੀ। ਇਸੇ ਕਰਕੇ ਮੇਰੇ ਦਿਲ ਵਿਚ ਉਹਨਾਂ ਵਾਸਤੇ ਬੜਾ ਪਿਆਰ ਸਤਿਕਾਰ ਹੈ।

## ਆਸਾ ਦੀ ਵਾਰ ਸਟੀਕ

*ਭੱਟਾਂ ਦੇ ਸਵਈਏ ਸਟੀਕ* ਨੂੰ ਅਤੇ *ਜਪੁ ਜੀ ਸਟੀਕ* ਨੂੰ ਅੰਗਰੇਜ਼ੀ ਪੜ੍ਹੀ-ਲਿਖੀ ਸਿੱਖ-ਜਨਤਾ ਨੇ ਬਹੁਤ ਪਸੰਦ ਕੀਤਾ। ਮੈਨੂੰ ਇਸ ਤੋਂ ਉਤਸ਼ਾਹ ਮਿਲਿਆ। ਮੈਂ ਸੰਨ ੧੯੩੨ ਦੇ ਅੰਦਰ-ਬਾਹਰ *ਆਸਾ ਦੀ ਵਾਰ* ਦਾ ਭੀ ਟੀਕਾ ਗੁਰਬਾਣੀ ਵਿਆਕਰਣ ਦੀਆਂ ਲੀਹਾਂ 'ਤੇ ਤਿਆਰ ਕਰ ਲਿਆ। ਅਗਲੇ ਸਾਲ

ਆਪਣੇ ਹੀ ਖ਼ਰਚ 'ਤੇ ਲਾਹੌਰੋਂ ਗਿਆਨੀ ਹੀਰਾ ਸਿੰਘ ਜੀ 'ਦਰਦ' ਦੇ ਪ੍ਰੈਸ ਵਿਚੋਂ ਛਪਵਾ ਲਿਆ।

## ਮੇਰੇ ਵੀਰ ਦੀਵਾਨ ਸਿੰਘ ਦਾ ਸਦੀਵੀ ਵਿਛੋੜਾ

ਦੀਵਾਨ ਸਿੰਘ ਦੀ ਸਿਹਤ ਸਾਡੇ ਸਾਰੇ ਪਰਿਵਾਰ ਵਿਚੋਂ ਸਭ ਤੋਂ ਚੰਗੀ ਸੀ। ਮੇਰੇ ਭਰਾਵਾਂ ਨੇ ਇਕ ਗਾਂ ਮੁੱਲ ਲਈ। ਉਸ ਦੇ ਸਿੰਙ ਬੜੇ ਸਿੱਧੇ ਤੇ ਤਿੱਖੇ ਸਨ। ਸੰਨ ੧੯੧੯ ਦੇ ਸਿਆਲ ਵਿਚ ਇਕ ਰਾਤ ਦੀਵਾਨ ਸਿੰਘ ਗਾਂ ਬਾਹਰੋਂ ਖੋਲ੍ਹ ਕੇ ਅੰਦਰ ਬੰਨ੍ਹਣ ਗਿਆ, ਗਾਂ ਤ੍ਰਬੱਕ ਪਈ। ਉਸ ਨੇ ਸਿੰਙ ਹਿਲਾਇਆ। ਉਹ ਸਿੱਧਾ ਦੀਵਾਨ ਸਿੰਘ ਦੇ ਕੰਨ ਵਿਚ ਜਾ ਵੱਜਾ। ਕੰਨ ਵਿਚੋਂ ਲਹੂ ਦੀਆਂ ਧਾਰਾਂ ਚੱਲ ਪਈਆਂ। ਦੀਵਾਨ ਸਿੰਘ ਓਥੇ ਹੀ ਬੇ-ਹੋਸ਼ ਹੋ ਕੇ ਡਿੱਗ ਪਿਆ। ਚੋਖਾ ਚਿਰ ਉਡੀਕ ਉਡੀਕ ਕੇ ਮੇਰਾ ਛੋਟਾ ਵੀਰ ਲਾਭ ਸਿੰਘ ਗਿਆ। ਅੱਗੇ ਦੀਵਾਨ ਸਿੰਘ ਬੇ-ਹੋਸ਼ ਪਿਆ ਸੀ। ਚੁੱਕ ਕੇ ਘਰ ਲਿਆਂਦਾ। ਬੜੇ ਇਲਾਜ ਕੀਤੇ। ਬਚ ਤਾਂ ਗਿਆ, ਪਰ ਤਦੋਂ ਤੋਂ ਹੀ ਸਿਰ ਤੇ ਅੱਖਾਂ ਦੀਆਂ ਕਈ ਬੀਮਾਰੀਆਂ ਦਾ ਸ਼ਿਕਾਰ ਹੁੰਦਾ ਗਿਆ। ਆਖ਼ਰ ਸਤੰਬਰ ੧੯੩੨ ਵਿਚ ੩੬ ਸਾਲਾਂ ਦੀ ਉਮਰੇ ਹੀ ਮੌਤ ਉਸ ਨੂੰ ਚੁੱਕ ਕੇ ਲੈ ਗਈ। ਤਦੋਂ ਮੇਰੀ ਜੀਵਨ-ਸਾਥਣ ਆਗਿਆ ਕੌਰ ਕੇਲੇ ਦੀ ਛਿੱਲੜ ਤੋਂ ਤਿਲ੍ਹਕ ਕੇ ਬੜੀ ਬੀਮਾਰ ਪਈ ਹੋਈ ਸੀ।

ਪਿਤਾ ਦਾ ਸਾਇਆ ਸਿਰ ਤੋਂ ਉੱਠਣ ਪਿੱਛੋਂ ਸੰਨ ੧੯੦੭ ਤੋਂ ਹੀ ਅਸੀ ਸਾਰੇ ਰਲ ਕੇ ਅੱਤ ਦਰਜੇ ਦੀ ਗ਼ਰੀਬੀ ਨਾਲ ਘੋਲ ਕਰਦੇ ਆ ਰਹੇ ਸਾਂ। ਦਿਨ ਕੁਝ ਫਿਰੇ ਹੀ ਸਨ ਕਿ ਇਹ ਵੀਰ ਸਦੀਵੀ ਵਿਛੋੜਾ ਦੇ ਗਿਆ। ਕਿਵੇਂ ਨਾ, ਹਰ ਰੋਜ਼ ਸਵੇਰੇ ਅਰਦਾਸ ਕਰਾਂ—ਹੇ ਪਾਤਿਸ਼ਾਹ! ਮੇਰੇ ਇਸ ਵੀਰ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੀਂ।

## ਮੇਰੀ ਜੀਵਨ-ਸਾਥਣ ਦਾ ਸਦੀਵੀ ਵਿਛੋੜਾ

ਮੈਂ ਸਤੰਬਰ ੧੯੧੫ ਤੋਂ ਮਈ ੧੯੧੭ ਤਕ ਖ਼ਾਲਸਾ ਹਾਈ ਸਕੂਲ, ਫ਼ਰੂਕੇ ਵਿਚ ਥਰਡ-ਮਾਸਟਰ ਰਿਹਾ। ਸਿੱਲਾਂਵਾਲੀ ਸਟੇਸ਼ਨ ਤੋਂ ਉਤਰੀਦਾ ਸੀ। ਰਸਤੇ ਵਿਚ ਇਕ ਜੰਕਸ਼ਨ ਸੀ, ਮਲਕਵਾਲ। ਇਕ ਫ਼ੌਜੀ ਸੂਬੇਦਾਰ ਸਰਦਾਰ, ਗੱਡੀ

ਬਦਲਾਉਣ ਵਾਸਤੇ ਪੁੱਲ ਉਤੋਂ ਦੀ ਦੂਜੇ ਪਲੇਟ-ਫ਼ਾਰਮ ਉੱਤੇ ਆਉਣ ਲੱਗਾ। ਪੁੱਲ ਉੱਤੇ ਇਕ ਕੇਲੇ ਦੀ ਛਿੱਲੜ ਪਈ ਸੀ। ਵਿਚਾਰੇ ਦਾ ਧਿਆਨ ਨਾ ਪਿਆ। ਪੈਰ ਛਿੱਲੜ ਉੱਤੇ ਆ ਗਿਆ। ਜਿਉਂ ਤਿਲ੍ਹਕਿਆ, ਪੁੱਲ ਦੇ ਹੇਠ ਆ ਪਿਆ। ਤੇ, ਨਾਲ ਹੀ ਜਿੰਦ ਸਦਾ ਲਈ ਉਡਾਰੀ ਮਾਰ ਗਈ। ਆਪਣੀ ਪਤਨੀ ਦਾ ਕਿੱਸਾ ਦੱਸਦਿਆਂ ਮੈਨੂੰ ਉਸ ਸੂਬੇਦਾਰ ਨਾਲ ਵਾਪਰੀ ਦੁਰਘਟਨਾ ਚੇਤੇ ਆ ਗਈ ਹੈ।

ਅਗਸਤ ਸਤੰਬਰ ੧੯੩੨ ਸੀ, ਮੇਰੀ ਜੀਵਨ-ਸਾਥਣ ਆਗਿਆ ਕੌਰ ਸ਼ਹਿਰੋਂ ਤੁਰਦੀ ਆ ਰਹੀ ਸੀ। ਹਾਲ ਬਜ਼ਾਰ ਵਿਚ ਕਿਤੇ ਕੇਲੇ ਦੀ ਛਿੱਲੜ ਉੱਤੇ ਉਸ ਦਾ ਪੈਰ ਆ ਗਿਆ। ਉਹ ਤਿਲ੍ਹਕ ਕੇ ਡਿੱਗ ਪਈ। ਉਸ ਦੇ ਬਾਲ ਹੋਣ ਵਾਲਾ ਸੀ। ਘਰ ਆ ਕੇ ਉਸ ਨੂੰ ਖ਼ੂਨ ਜਾਰੀ ਹੋ ਗਿਆ। ਹਫ਼ਤੇ ਕੁ ਵਿਚ ਖ਼ੂਨ ਤਾਂ ਬੰਦ ਹੋ ਗਿਆ, ਪਰ ਉਹ ਬਹੁਤ ਸਖ਼ਤ ਕਮਜ਼ੋਰ ਹੋ ਗਈ। ੨੮ ਨਵੰਬਰ ਨੂੰ ਉਸ ਨੇ ਇਕ ਬੱਚੀ ਨੂੰ ਜਨਮ ਦਿੱਤਾ, ਪਰ ਉਸੇ ਦੁਰਘਟਨਾ ਦੇ ਕਾਰਨ ਹੀ, ਉਹ ੨੮ ਦਸੰਬਰ ਸੰਨ ੧੯੩੨ ਨੂੰ ਮੈਥੋਂ ਸਦਾ ਲਈ ਵਿੱਛੜ ਗਈ। ਉਹ ਬੱਚੀ ਭੀ ਦੋ ਮਹੀਨਿਆਂ ਪਿੱਛੋਂ ੨੮ ਫ਼ਰਵਰੀ ਨੂੰ ਚਲਾਣਾ ਕਰ ਗਈ।

ਮੇਰੇ ਉੱਤੇ ਅੱਤ ਦਰਜੇ ਦੀ ਗ਼ਰੀਬੀ ਦੀਆਂ ਜੋ ਸੱਟਾਂ ਵੱਜਦੀਆਂ ਰਹੀਆਂ, ਉਹ ਸਭ ਸਹਾਰਦੀ ਰਹੀ ਆਗਿਆ ਕੌਰ ਭੀ। ਮੇਰੇ ਜੇਲ੍ਹ ਜਾਣ ਦੇ ਦਿਨਾਂ ਵਿਚ ਭੀ ਉਸ ਨੇ ਇਕੱਲੀ ਨੇ ਹੀ ਬੱਚਿਆਂ ਦੀ ਪਾਲਣਾ ਦੀ ਜ਼ਿੰਮੇਵਾਰੀ ਨਿਬਾਹੀ। ਹੁਣੇ ਜਿਹੇ ਆ ਕੇ ਹੀ ਅਸੀ ਟਿਕ ਕੇ ਬੈਠੇ ਸਾਂ, ਭਾਵੇਂ ਹੱਥ ਅਜੇ ਭੀ ਤੰਗ ਹੀ ਸੀ। ਰਜ਼ਾ ਦੇ ਮਾਲਕ ਨੂੰ ਇਹੀ ਭਾਉਂਦਾ ਸੀ ਕਿ ਉਹ ਮੈਥੋਂ ਸਦਾ ਲਈ ਵਿਛੜ ਜਾਏ। ਤਦੋਂ ਉਸ ਦੀ ਉਮਰ ੩੮ ਸਾਲ ਸੀ।

ਗ਼ਰੀਬੀ ਵਿਚ, ਅੱਤ ਗ਼ਰੀਬੀ ਵਿਚ, ਇਤਨੀ ਵਫ਼ਾਦਾਰੀ ਨਾਲ ਸਾਥ ਨਿਬਾਹੁਣ ਵਾਲੀ ਨੂੰ ਭੁਲਾ ਨਹੀਂ ਸਕਦਾ। ਹਰ ਰੋਜ਼ ਸਵੇਰ ਦੀ ਅਰਦਾਸ ਵਿਚ ਮੈਂ ਉਸ ਦੇ ਵਾਸਤੇ ਅਰਜ਼ੋਈ ਕਰਦਾ ਹਾਂ ਕਿ ਗੁਰੂ ਪਾਤਿਸ਼ਾਹ ਉਸ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਈਂ।

## ਕੁਆਟਰ ਦੀ ਤਬਦੀਲੀ

ਪਟਿਆਲਾ ਹੋਸਟਲ ਦੇ ਉੱਪਰਲਾ ਕੁਆਟਰ ਬੜਾ ਖੁਲ੍ਹਾ ਤੇ ਹਵਾਦਾਰ

ਸੀ। ਪਰ ਓਥੇ ਮੈਥੋਂ ਵਿੱਛੜੀ ਮੇਰੀ ਜੀਵਨ-ਸਾਥਣ। ਮੇਰੇ ਬੱਚਿਆਂ ਤੋਂ ਸਦਾ ਲਈ ਵਿੱਛੜੀ, ਉਹਨਾਂ ਨੂੰ ਪਿਆਰ ਕਰਨ ਵਾਲੀ ਉਹਨਾਂ ਦੀ ਮਾਤਾ। ਹੁਣ ਸਾਨੂੰ ਉਹ ਕੁਆਟਰ ਖਾਣ ਨੂੰ ਪੈਂਦਾ ਸੀ। ਸਾਡਾ ਓਥੇ ਜੀਅ ਨਹੀਂ ਸੀ ਲੱਗਦਾ।

ਕੁਆਟਰ ਨੰ: ੨੪ ਵਿਚ ਇਕ ਪ੍ਰੋਫ਼ੈਸਰ ਰਹਿੰਦਾ ਸੀ। ਉਸ ਦੀ ਤਾਂਘ ਸੀ ਪਟਿਆਲਾ ਹੋਸਟਲ ਵਾਲੇ ਕੁਆਟਰ ਵਿਚ ਆਉਣ ਦੀ। ਅਸਾਂ ਦੋਹਾਂ ਪ੍ਰਿੰਸੀਪਲ ਸਾਹਿਬ ਦੀ ਇਜਾਜ਼ਤ ਨਾਲ ਕੁਆਟਰ ਬਦਲ ਲਏ। ਮੈਂ ੨੪ ਨੰਬਰ ਦੇ ਕੁਆਟਰ ਵਿਚ ਆ ਗਿਆ। ਇਹ ਜ਼ਿਕਰ ਹੈ ਜਨਵਰੀ ੧੯੩੩ ਦਾ।

## ਸਾਡੀ ਰੋਜ਼ਾਨਾ ਗੁਜ਼ਰਾਨ

ਵੱਡਾ ਲੜਕਾ ਕਰਤਾਰ ਸਿੰਘ ਕਾਲਜ ਵਿਚ ਪੜ੍ਹਦਾ ਸੀ, ੧੯੩੩ ਵਿਚ ਉਸ ਨੇ ਬੀ.ਏ. ਦਾ ਇਮਤਿਹਾਨ ਦੇਣਾ ਸੀ। ਮੈਂ ਕਾਲਜ ਵਿਚ ਪੜ੍ਹਾਉਂਦਾ ਸੀ। ਬਾਕੀ ਬੱਚੇ ਸਕੂਲ ਵਿਚ ਪੜ੍ਹਦੇ ਸਨ। ਸਵੇਰੇ ਸਕੂਲ ਕਾਲਜ ਵਿਚ ਜਾਣ ਤੋਂ ਪਹਿਲਾਂ ਪਹਿਲਾਂ ਅਸੀਂ ਰਲ ਕੇ ਦੁੱਧ ਰੋਟੀ ਆਦਿਕ ਤਿਆਰ ਕਰ ਲੈਂਦੇ ਸਾਂ। ਜੰਦਰੇ ਦੀਆਂ ਦੋ ਚਾਬੀਆਂ ਰੱਖੀਆਂ ਹੋਈਆਂ ਸਨ। ਇਕ ਚਾਬੀ ਸਾਡੇ ਦੋਹਾਂ ਕੋਲ, ਇਕ ਸਕੂਲ ਜਾਣ ਵਾਲਿਆਂ ਕੋਲ। ਜਿਹੜਾ ਪਹਿਲਾਂ ਆਵੇ, ਉਹ ਘਰ ਦਾ ਬੂਹਾ ਖੋਲ੍ਹ ਲਏ।

ਜਦੋਂ ਕਰਤਾਰ ਸਿੰਘ ਬੀ.ਏ. ਦਾ ਇਮਤਿਹਾਨ ਦੇ ਚੁੱਕਿਆ, ਉਸ ਦਾ ਵਿਆਹ ਕਰ ਦਿੱਤਾ, ਪਰ ਸਾਡੀ ਔਕੜ ਕੁਝ ਮਹੀਨੇ ਫੇਰ ਭੀ ਜਾਰੀ ਹੀ ਰਹੀ।

## ਦੂਜੀ ਸ਼ਾਦੀ

ਬਾਬੇ ਸਾਹਿਬ ਵਾਲੇ ਬਜ਼ਾਰ ਵਿਚ ਇਕ ਡਾਕਟਰ ਰਹਿੰਦਾ ਸੀ। ਹਰੀ ਸਿੰਘ। ਉਸ ਦੀ ਮਾਤਾ ਨਰਸ (Nurse) ਦਾ ਕੰਮ ਕਰਦੀ ਸੀ। ਮੈਂ ਸੰਨ ੧੯੨੨ ਵਿਚ 'ਗੁਰੂ ਕੇ ਬਾਗ਼' ਦੇ ਮੋਰਚੇ ਸਮੇਂ ਜੇਲ੍ਹ ਵਿਚ ਸਾਂ, ਜਦੋਂ ਸਾਡੇ ਘਰ ਬੱਚਾ ਜੰਮਿਆ, ੨੩ ਦਸੰਬਰ ੧੯੨੨ ਨੂੰ। ਡਾਕਟਰ ਹਰੀ ਸਿੰਘ ਜੀ ਦੀ ਮਾਤਾ ਨਾਲ ਸਾਡੀ ਤਦੋਂ ਪਹਿਲਾਂ-ਪਹਿਲ ਸਾਂਝ ਬਣੀ ਸੀ। ਅਸੀ ਸਾਰਾ ਪਰਿਵਾਰ ਉਹਨਾਂ ਨੂੰ 'ਬੇਬੇ ਜੀ' ਆਖ ਕੇ ਬੁਲਾਇਆ ਕਰਦੇ ਸਾਂ। ਸਾਡੇ ਘਰ ਉਹਨਾਂ ਦਾ ਬਹੁਤ ਆਣ-ਜਾਣ ਹੋ ਗਿਆ। ਹਰ ਔਖ-ਸੌਖ ਵੇਲੇ ਉਹ ਸਾਡੇ ਕੋਲ ਪਹੁੰਚ ਜਾਇਆ

ਕਰਦੇ ਸਨ। ਜਦੋਂ ਸਿੱਖ ਮਿਸ਼ਨਰੀ ਕਾਲਜ ਵਿਚ ੧ ਨਵੰਬਰ ੧੯੨੬ ਨੂੰ ਸਾਡਾ ਕਾਕਾ ਕੁਲਵੰਤ ਸਿੰਘ ਜੰਮਿਆ ਸੀ, ਤਦੋਂ ਭੀ ਇਹ 'ਬੇਬੇ ਜੀ' ਹੀ ਆਏ ਸਨ। ਮੈਂ ਸਤੰਬਰ, ੧੯੨੭ ਵਿਚ ਸ਼ਰੋਮਣੀ ਕਮੇਟੀ ਦੇ ਦਫ਼ਤਰ ਦੀ ਨੌਕਰੀ ਛੱਡ ਕੇ ਗੁਜਰਾਂਵਾਲੇ ਕਾਲਜ ਵਿਚ ਚਲਾ ਗਿਆ ਸਾਂ। ਓਥੇ ਭੀ ਉਹ ਸਾਨੂੰ ਇਕ ਦੋ ਵਾਰੀ ਮਿਲਣ ਗਏ ਸਨ। ਅਸੀ ਭੀ ਛੁੱਟੀਆਂ ਵਿਚ ਅੰਮ੍ਰਿਤਸਰ ਆ ਕੇ ਉਹਨਾਂ ਨੂੰ ਮਿਲਦੇ ਰਹਿੰਦੇ ਸਾਂ। ੧੯੨੯ ਵਿਚ ਗੁਜਰਾਂਵਾਲਾ ਛੱਡ ਕੇ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਆ ਗਿਆ। ਫਿਰ ਤਾਂ ਸਾਡਾ ਮਿਲਣਾ-ਜੁਲਣਾ ਬਹੁਤ ਹੋ ਗਿਆ। ਸਤੰਬਰ ੧੯੩੨ ਵਿਚ ਆਗਿਆ ਕੌਰ ਬੜੀ ਸਖ਼ਤ ਬੀਮਾਰ ਹੋ ਗਈ, ਤਦੋਂ ਭੀ 'ਬੇਬੇ ਜੀ' ਉਸ ਦਾ ਇਲਾਜ ਕਰਦੇ ਰਹੇ। ੨੮ ਨਵੰਬਰ ੧੯੩੨ ਤੋਂ ੨੮ ਦਸੰਬਰ ੧੯੩੨ ਤਕ ਪੂਰਾ ਇਕ ਮਹੀਨਾ ਬੇਬੇ ਜੀ ਆਗਿਆ ਕੌਰ ਦੇ ਕੋਲ ਰਹੇ। ਉਸ ਦੇ ਆਖ਼ਰੀ ਵਿਛੋੜੇ ਵੇਲੇ ਭੀ ਬੇਬੇ ਜੀ ਉਸ ਦੇ ਕੋਲ ਬੈਠੇ ਹੋਏ ਸਨ।

ਸਾਡੀ ਰੋਜ਼ਾਨਾ ਗੁਜ਼ਰਾਨ ਦਾ ਭੈੜਾ ਹਾਲ ਵੇਖ ਕੇ ਬੇਬੇ ਜੀ ਨੇ ਮੈਨੂੰ ਆਖਿਆ ਕਿ ਤੈਨੂੰ ਦੂਜੀ ਸ਼ਾਦੀ ਕਰਨੀ ਹੀ ਪਏਗੀ। ਵੱਡੇ ਲੜਕੇ ਨੂੰ ਵਿਆਹਿਆਂ ਭੀ ਤੁਹਾਡੀ ਇਹ ਬਿਪਤਾ ਹਟ ਨਹੀਂ ਸਕੇਗੀ, ਕਿਉਂਕਿ ਨੂੰਹ ਨੇ ਆਖ਼ਰ ਆਪਣੇ ਸਾਥੀ ਕੋਲ ਜਾਣਾ ਹੋਵੇਗਾ।

ਪ੍ਰੋਫ਼ੈਸਰ ਜੋਧ ਸਿੰਘ ਜੀ ਨੇ ਭੀ ਮੈਨੂੰ ਚੰਗੀ ਤਰ੍ਹਾਂ ਇਹੀ ਸਮਝਾਇਆ ਕਿ ਸ਼ਾਦੀ ਕਰਨੀ ਹੀ ਠੀਕ ਰਸਤਾ ਹੈ।

ਬੇਬੇ ਜੀ ਦੇ ਉੱਦਮ ਨਾਲ ੩੧ ਦਸੰਬਰ ਸੰਨ ੧੯੩੩ ਨੂੰ ਮੈਂ ਦੂਜੀ ਸ਼ਾਦੀ ਕੀਤੀ। ਮੇਰੀ ਇਸ ਜੀਵਨ-ਸਾਥਣ ਦਾ ਨਾਮ ਰਤਨ ਕੌਰ ਹੈ। ਇਹ ਪਹਿਲਾਂ ਵਿਧਵਾ ਸੀ। ਕੁਲਾਚੀ, ਜ਼ਿਲਾ ਡੇਰਾ ਇਸਮਾਈਲ ਖ਼ਾਂ ਦੇ ਇਹ ਰਹਿਣ ਵਾਲੇ ਸਨ। ਰਤਨ ਕੌਰ ਦੇ ਭਰਾ ਭਰਜਾਈਆਂ ਆ ਕੇ ਇਹ ਸੰਜੋਗ ਬਣਾ ਗਏ।

## ਰਤਨ ਕੌਰ ਦਾ ਪਹਿਲਾ ਬੱਚਾ

੧੧ ਅਕਤੂਬਰ ਸੰਨ ੧੯੩੪ ਨੂੰ ਵੀਰਵਾਰ, ਦਿਨ ਦੇ ੧੧ ਵਜੇ ਰਤਨ ਕੌਰ ਦੇ ਘਰ ਲੜਕਾ ਜੰਮਿਆ। ਉਸ ਦਾ ਨਾਮ ਦਲਜੀਤ ਸਿੰਘ ਰੱਖਿਆ। ਬੇਬੇ ਜੀ ਨੇ ਹੀ ਆ ਕੇ ਸੇਵਾ ਕੀਤੀ।

## ਸਿੱਖ ਐਜੂਕੇਸ਼ਨਲ ਕਾਨਫ਼ਰੰਸ ਗੁਜਰਾਂਵਾਲਾ ਤੇ ਗੁਰਬਾਣੀ ਵਿਆਕਰਣ

'ਗੁਰਬਾਣੀ ਵਿਆਕਰਣ' ਦੀ ਕਿਤਾਬ ਮੁਕੰਮਲ ਹੋ ਜਾਣ 'ਤੇ ਮੈਂ ਕਈ ਪੰਜਾਬੀ ਅਖ਼ਬਾਰਾਂ ਤੇ ਮਾਸਕ-ਪੱਤਰਾਂ ਵਿਚ, ਇਸ ਵਿਆਕਰਣ ਬਾਰੇ ਲੇਖ ਭੇਜਣੇ ਸ਼ੁਰੂ ਕਰ ਦਿੱਤੇ। ਭਗਤ ਬਾਣੀ ਵਿਚੋਂ ਕਈ ਸ਼ਬਦਾਂ ਦੇ ਅਰਥ ਭੀ ਇਸ ਵਿਆਕਰਣ ਅਨੁਸਾਰ ਲਿਖ ਕੇ ਭੇਜਦਾ ਗਿਆ। ਜਿਉਂ ਜਿਉਂ ਮੇਰੇ ਇਹ ਲੇਖ ਛਪਣ ਲੱਗੇ, ਅੰਗਰੇਜ਼ੀ ਪੜ੍ਹੀ-ਲਿਖੀ ਸਿੱਖ ਜਨਤਾ ਵਿਚ ਇਸ ਨਵੇਂ ਮਜ਼ਮੂਨ ਬਾਰੇ ਦਿਲਚਸਪੀ ਬਣਨ ਲੱਗ ਪਈ।

ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦਾ ਸਮਾਗਮ ਗੁਜਰਾਂਵਾਲੇ ਹੋਣਾ ਸੀ। ਸੰਨ ੧੯੩੫ ਦੀ ਗੱਲ ਹੈ। ਮੈਨੂੰ ਐਜੂਕੇਸ਼ਨਲ ਕਮੇਟੀ ਵੱਲੋਂ ਚਿੱਠੀ ਆਈ ਕਿ ਮੈਂ 'ਗੁਰਬਾਣੀ ਵਿਆਕਰਣ' ਬਾਰੇ ਇਕ ਲੇਖ ਲਿਖ ਕੇ ਭੇਜਾਂ, ਜੋ ਉਸ ਸਮਾਗਮ ਵਿਚ ਪੜ੍ਹਿਆ ਜਾਏ। ਅੱਧੇ ਘੰਟੇ ਤੋਂ ਵਧੀਕ ਸਮਾਂ ਉਹ ਲੇਖ ਨਾ ਲਏ।

ਮੈਂ ਲੇਖ ਲਿਖਤੀ ਰੂਪ ਵਿਚ ਭੇਜਣ ਦੀ ਥਾਂ ਸਿਰਫ਼ ਇਹ ਲਿਖ ਦਿੱਤਾ ਕਿ ਮੈਂ ਉਸ ਸਮਾਗਮ ਵਿਚ 'ਗੁਰਬਾਣੀ ਵਿਆਕਰਣ' ਬਾਰੇ ਅੱਧੇ ਘੰਟੇ ਲਈ ਬੋਲਾਂਗਾ।

ਸਮਾਗਮ ਸਮੇਂ ਮੈਂ ਭੀ ਗੁਜਰਾਂਵਾਲੇ ਜਾ ਪਹੁੰਚਿਆ। ਪੰਡਾਲ ਵਿਚ ਮੈਨੂੰ ਵਕਤ ਦਿੱਤਾ ਗਿਆ। ਪਰ ਅਜੇ ਪੰਜ ਹੀ ਮਿੰਟ ਗੁਜ਼ਰੇ ਸਨ ਕਿ ਸਟੇਜ-ਸਕੱਤਰ ਵੱਲੋਂ ਮੈਨੂੰ ਇਕ ਚਿੱਟ ਮਿਲ ਗਈ ਕਿ ਮੇਰਾ ਵਕਤ ਖ਼ਤਮ ਹੋ ਗਿਆ ਹੈ। ਨਵੇਂ ਅੱਲ੍ਹੜਾਂ ਨੂੰ ਅਜਿਹੇ ਸਮਾਗਮਾਂ ਵਿਚ ਕੌਣ ਵਕਤ ਦੇਂਦਾ ਹੈ ? ਮੈਨੂੰ ਪੰਜ ਮਿੰਟ ਮਿਲਣੇ ਹੀ ਬੜਾ ਸੁਭਾਗ ਸੀ। ਜਿਸ ਵੇਲੇ ਸਟੇਜ-ਸਕੱਤਰ ਦੀ ਚਿੱਟ ਮੈਨੂੰ ਮਿਲੀ, ਮੈਂ ਉਸੇ ਵੇਲੇ ਆਪਣੇ ਬੋਲ ਅਧੂਰੇ ਹੀ ਛੱਡ ਕੇ ਫ਼ਤਹ ਬੁਲਾ ਦਿੱਤੀ ਤੇ ਕਹਿ ਦਿੱਤਾ, "ਖ਼ਾਲਸਾ ਜੀ ਮੇਰਾ ਵਕਤ ਮੁੱਕ ਗਿਆ ਹੈ।"

ਪਰ ਉਨ੍ਹਾਂ ਪੰਜ ਮਿੰਟਾਂ ਨੇ ਹੀ ਸਰੋਤਿਆਂ ਦੇ ਦਿਲਾਂ ਵਿਚ ਮੇਰੇ 'ਗੁਰਬਾਣੀ ਵਿਆਕਰਣ' ਵਾਸਤੇ ਦਿਲਚਸਪੀ ਪੈਦਾ ਕਰ ਦਿੱਤੀ ਸੀ। ਮੈਂ ਚੁੱਪ ਹੋ ਗਿਆ ਤੇ ਪੰਡਾਲ ਵਿਚ ਰੌਲਾ ਪੈ ਗਿਆ। ਹਰ ਪਾਸੇ ਵੱਲੋਂ ਇਹੀ ਆਵਾਜ਼ ਕਿ ਅਸਾਂ ਇਹ ਮਜ਼ਮੂਨ ਜ਼ਰੂਰ ਸੁਣਨਾ ਹੈ। ਕੋਈ ਦਸ ਕੁ ਮਿੰਟ ਇਹ ਰੌਲਾ ਪਿਆ ਰਿਹਾ।

ਸਟੇਜ ਉੱਤੇ ਬੈਠੇ ਸਿੱਖ ਆਗੂਆਂ ਨੇ ਆਪੋ ਵਿਚ ਸਲਾਹ ਕੀਤੀ। ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਸਮਾਗਮ ਦੇ ਪ੍ਰਧਾਨ ਸਨ। ਮੈਨੂੰ ਕਹਿਣ ਲੱਗੇ, "ਸਾਹਿਬ ਸਿੰਘ! ਆਪਣਾ ਲੈਕਚਰ ਸ਼ੁਰੂ ਕਰ ਦੇਹ। ਤੇ ਜਿਤਨਾ ਚਿਰ ਤੂੰ ਬੋਲ ਸਕੇਂ, ਬੇਸ਼ਕ ਬੋਲ।"

ਇਸ ਤਰ੍ਹਾਂ ਮੈਂ ਡੇਢ ਕੁ ਘੰਟਾ 'ਗੁਰਬਾਣੀ ਵਿਆਕਰਣ' ਉੱਤੇ ਬੋਲਿਆ।

'ਗੁਰਬਾਣੀ ਵਿਆਕਰਣ' ਦੀਆਂ ਕਈ ਗੱਲਾਂ ਸਮਝਾਉਣ ਵਾਸਤੇ ਮੈਂ ਬਾਣੀ ਵਿਚੋਂ ਕਈ ਪ੍ਰਮਾਣ ਦਿੱਤੇ; ਰਾਮਕਲੀ ਰਾਗ ਦੀ ਬਾਣੀ 'ਸਦੁ' ਬਾਰੇ ਸਮਝਾਇਆ ਕਿ ਇਹ ਨਿਰੋਲ ਗੁਰਮਤਿ ਅਨੁਸਾਰ ਹੈ।

## ਬਾਣੀ 'ਸਦੁ' ਦਾ ਟੀਕਾ

ਉਸ ਸਮਾਗਮ ਵਿਚ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸਰਦਾਰ ਗੰਗਾ ਸਿੰਘ ਜੀ ਭੀ ਬੈਠੇ ਸਨ। ਉਹਨਾਂ ਬੜੇ ਹੀ ਗਹੁ ਨਾਲ ਮੇਰਾ ਸਾਰਾ ਮਜ਼ਮੂਨ ਸੁਣਿਆ। ਉਹਨੀਂ ਦਿਨੀਂ ਉਹ ਆਪਣਾ ਮਾਸਕ-ਪੱਤਰ 'ਅੰਮ੍ਰਿਤ' ਜਾਰੀ ਕਰ ਚੁੱਕੇ ਹੋਏ ਸਨ। ਪੰਡਾਲ ਤੋਂ ਬਾਹਰ ਆ ਕੇ ਮੈਨੂੰ ਉਹਨਾਂ ਕਿਹਾ ਕਿ ਮੈਂ ਬਾਣੀ 'ਸਦੁ' ਦਾ ਟੀਕਾ ਵਿਆਕਰਣ ਅਨੁਸਾਰ ਲਿਖ ਕੇ ਉਹਨਾਂ ਨੂੰ ਛਾਪਣ ਲਈ ਦਿਆਂ।

ਸੋ, ਇਸ ਬਾਣੀ ਦੇ ਟੀਕੇ ਦੀ ਪਹਿਲੀ ਐਡੀਸ਼ਨ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਛਾਪੀ। ਤਦੋਂ ਇਸ ਦਾ ਨਾਮ *ਰੱਬੀ ਸੱਦਾ* ਰੱਖਿਆ ਗਿਆ ਸੀ।

## ਮੇਰੀ ਸ਼ਰਧਾ ਨੂੰ ਧੱਕਾ

ਸਿੱਖ ਐਜੂਕੇਸ਼ਨਲ ਕਾਨਫ਼ਰੰਸ, ਗੁਜਰਾਂਵਾਲਾ ਦਾ ਸਮਾਗਮ ਲੰਘਿਆਂ ਕੁਝ ਮਹੀਨੇ ਬੀਤ ਗਏ। ਇਕ ਦਿਨ ਮੇਰੇ ਇਕ ਸਤਿਕਾਰ-ਯੋਗ ਇਕ ਬਜ਼ੁਰਗ ਜੀ ਨੇ ਮੈਨੂੰ ਆ ਕੇ ਆਖਿਆ, "ਸਾਹਿਬ ਸਿੰਘ! ਭਾਈ.........ਸਿੰਘ ਜੀ ਨੂੰ ਗੁਰਬਾਣੀ ਵਿਆਕਰਣ ਦਾ ਪੰਜਾਹ ਸਾਲਾਂ ਦਾ ਪੁਰਾਣਾ ਲਿਖਿਆ ਖਰੜਾ ਮਿਲਿਆ ਹੈ। ਉਹ ਚਾਹੁੰਦੇ ਹਨ ਕਿ ਤੂੰ ਆਪਣਾ ਲਿਖਿਆ ਖਰੜਾ ਉਨ੍ਹਾਂ ਨੂੰ ਭੇਜੇਂ, ਤਾਂ ਜੁ ਉਹ ਉਸ ਨਾਲ ਆਪਣੇ ਉਸ ਖਰੜੇ ਦਾ ਟਾਕਰਾ ਕਰ ਲੈਣ।"

ਇਹ ਸੁਣ ਕੇ ਮੇਰੇ ਦਿਲ ਨੂੰ ਬੜੀ ਸੱਟ ਵੱਜੀ। ਮੈਨੂੰ ਆਪਣੇ ਗੁਰਪੁਰ-ਵਾਸੀ ਮਿੱਤਰ ਡਾਕਟਰ ਰਣ ਸਿੰਘ ਜੀ ਚੇਤੇ ਆ ਗਏ। ਉਨ੍ਹਾਂ ਨੇ ਮੈਨੂੰ ਗੁਜਰਾਂਵਾਲਾ ਛੱਡਣ ਵੇਲੇ ਇਨ੍ਹਾਂ ਤੋਂ ਹੀ ਖ਼ਬਰਦਾਰ ਕੀਤਾ ਸੀ ਤੇ ਮੈਨੂੰ ਰਣ ਸਿੰਘ ਜੀ ਦੇ ਤਦੋਂ ਉਹ ਲਫ਼ਜ਼ ਪਸੰਦ ਨਹੀਂ ਆਏ ਸਨ।

ਖ਼ੈਰ! ਮੈਂ ਉੱਤਰ ਦਿੱਤਾ, "ਜੀ! ਮੈਂ ਆਪ ਲੈ ਜਾਵਾਂਗਾ।"

ਮੇਰਾ ਮਨ ਡੋਲਦਾ ਸੀ, ਅੰਦਰੇ-ਅੰਦਰ ਕੰਬਦਾ ਸੀ। ਕੀ ਰਣ ਸਿੰਘ ਜੀ ਨੇ ਸੱਚ ਆਖਿਆ ਸੀ ? ਕੀ ਮੇਰੀ ੧੩ ਸਾਲਾਂ ਦੀ ਕੀਤੀ ਮਿਹਨਤ ਕਿਸੇ ਹੋਰ ਸੱਜਣ ਦੇ ਨਾਮ ਹੇਠ ਛਪੇਗੀ ? ਮੇਰੀ ਕਮਜ਼ੋਰ ਸਿਹਤ ਇਹ ਸਦਮਾ ਸਹਾਰ ਨਹੀਂ ਸਕੇਗੀ।

ਗਿਣਤੀਆਂ ਗਿਣਦਿਆਂ ਮਹੀਨਾ ਕੁ ਲੰਘ ਗਿਆ। ਤੇ ਫੇਰ ਉਸ ਬਜ਼ੁਰਗ ਜੀ ਨੇ ਮੈਨੂੰ ਆ ਚੇਤਾ ਕਰਾਇਆ। ਮੈਂ ਫੇਰ ਇਹੀ ਉੱਤਰ ਦਿੱਤਾ, "ਜੀ! ਮੈਂ ਆਪ ਲੈ ਜਾਵਾਂਗਾ।" ਚਾਰ ਪੰਜ ਵਾਰੀ ਮੈਨੂੰ ਇਹ ਚੇਤਾਵਨੀ ਆਈ। ਆਖ਼ਰੀ ਵਾਰ ਮੈਂ ਕੋਈ ਉੱਤਰ ਦੇਣ ਦੀ ਥਾਂ ਬਿਲਕੁਲ ਚੁੱਪ ਰਿਹਾ। ਚੇਤਾਵਨੀਆਂ ਮੁੱਕ ਗਈਆਂ।

ਚੇਤਾਵਨੀਆਂ ਮੁੱਕ ਗਈਆਂ, ਪਰ ਨਾਲ ਹੀ ਮੇਰੇ ਦਿਲ ਵਿਚੋਂ ਉਨ੍ਹਾਂ ਦਾ ਆਦਰ-ਸਤਿਕਾਰ ਭੀ ਸਦਾ ਲਈ ਖ਼ਤਮ ਹੋ ਗਿਆ। ਮੈਂ ਅੱਜ ਤਕ ਰਣ ਸਿੰਘ ਜੀ ਨੂੰ ਯਾਦ ਕਰਦਾ ਹਾਂ ਤੇ ਆਖਦਾ ਹਾਂ, "ਰਣ ਸਿੰਘ ਜੀ! ਹੋ ਸਕਦਾ ਹੈ, ਤੁਸਾਂ ਮੈਨੂੰ ਠੀਕ ਹੀ ਖ਼ਤਰੇ ਤੋਂ ਖ਼ਬਰਦਾਰ ਕੀਤਾ ਹੋਵੇ।"

ਪਰ ਕਿਥੇ ਗਿਆ ਉਹ ਪੰਜਾਹ ਸਾਲਾ ਖਰੜਾ ? ਉਹ ਕਿਉਂ ਨਾ ਛਪਿਆ ? ਮੈਂ ਅਜੇ ਤੱਕ ਇਹ ਗੁੰਝਲ ਹੱਲ ਨਹੀਂ ਕਰ ਸਕਿਆ।

## ਬੀ.ਏ. ਦੀਆਂ ਜਮਾਤਾਂ ਦੀ ਧਾਰਮਿਕ ਪੜ੍ਹਾਈ

ਮੈਂ ੪ ਨਵੰਬਰ, ੧੯੨੯ ਨੂੰ ਖ਼ਾਲਸਾ ਕਾਲਜ ਆਇਆ ਸਾਂ। ਪੰਜਾਬੀ ਤੇ ਧਾਰਮਿਕ ਮੇਰੇ ਮਜ਼ਮੂਨ ਸਨ। ਸਰਦਾਰ ਜੋਧ ਸਿੰਘ ਜੀ ਇਨਚਾਰਜ ਸਨ। ਐਫ਼.ਏ. ਦੀਆਂ ਜਮਾਤਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੁੰਦੀ ਸੀ। ਫ਼ਸਟ-ਈਅਰ, ਸੈਕੰਡ-ਈਅਰ ਦੇ ਦੋ ਦੋ ਸੈਕਸ਼ਨ ਬਣਾਏ ਹੁੰਦੇ ਸਨ।

ਇਹਨਾਂ ਦੋਹਾਂ ਜਮਾਤਾਂ ਦੇ ਇਕ ਇਕ ਸੈਕਸ਼ਨ ਦੀ ਧਾਰਮਿਕ ਪੜ੍ਹਾਈ ਮੈਨੂੰ ਮਿਲੀ ਹੋਈ ਸੀ। ਇਕ ਇਕ ਸੈਕਸ਼ਨ ਪ੍ਰੋ. ਜੋਧ ਸਿੰਘ ਜੀ ਲੈਂਦੇ ਸਨ। ਬੀ.ਏ. ਦੀਆਂ ਜਮਾਤਾਂ ਨੂੰ ਧਾਰਮਿਕ ਉਹ ਆਪ ਹੀ ਪੜ੍ਹਾਉਂਦੇ ਸਨ।

ਐਫ.ਏ. ਵਿਚ ਸੁਖਮਨੀ ਸਾਹਿਬ, ਜਾਪੁ ਸਾਹਿਬ ਅਤੇ ਪਹਿਲੇ ਪੰਜ ਗੁਰੂ ਸਾਹਿਬਾਨ ਦਾ ਜੀਵਨ ਪੜ੍ਹਾਇਆ ਜਾਂਦਾ ਸੀ। ਬੀ.ਏ. ਦੀਆਂ ਜਮਾਤਾਂ ਨੂੰ ਉਹ ਆਸਾ ਦੀ ਵਾਰ, ਫ਼ਰੀਦ ਜੀ ਦੇ ਸਲੋਕ, ਅਕਾਲ ਉਸਤਤਿ ਅਤੇ ਪਿਛਲੇ ਪੰਜ ਗੁਰੂ ਸਾਹਿਬਾਨ ਦਾ ਜੀਵਨ ਪੜ੍ਹਾਉਂਦੇ ਸਨ। ਹਿੰਦੂ ਤੇ ਮੁਸਲਮਾਨ ਮੁੰਡਿਆਂ ਨੂੰ ਭੀ ਉਹ ਆਪ ਹੀ ਪੜ੍ਹਾਉਂਦੇ ਸਨ।

ਸੰਨ ੧੯੩੬ ਵਿਚ ਉਹ ਕਾਲਜ ਦੇ ਪ੍ਰਿੰਸੀਪਲ ਬਣ ਗਏ। ਉਹਨਾਂ ਦੀਆਂ ਜ਼ਿੰਮੇਵਾਰੀਆਂ ਵਧ ਗਈਆਂ। ਬੀ.ਏ. ਦੀਆਂ ਜਮਾਤਾਂ ਦੀ ਧਾਰਮਿਕ ਪੜ੍ਹਾਈ ਉਹਨਾਂ ਮੈਨੂੰ ਦੇ ਦਿੱਤੀ। ਐਫ.ਏ. ਵਿਚ ਮੇਰੀ ਮਦਦ ਵਾਸਤੇ ਪ੍ਰੋ. ਗੰਡਾ ਸਿੰਘ ਜੀ ਨੂੰ ਲਾ ਦਿੱਤਾ ਗਿਆ।

## ਥਰਡ-ਈਅਰ ਜਮਾਤ ਵਿਚ ਪਹਿਲਾ ਦਿਨ

ਗੁਰ-ਇਤਿਹਾਸ ਪੜ੍ਹਾਣ ਦੀ ਵਾਰੀ ਸੀ। ਮੈਂ ਪੰਜ ਸੱਤ ਮਿੰਟ ਹੀ ਕੁਝ ਬੋਲਿਆ ਹੋਵਾਂਗਾ ਕਿ ਇਕ ਵਿਦਿਆਰਥੀ ਉੱਠ ਕੇ ਕਹਿਣ ਲੱਗਾ, "ਜਦੋਂ ਦਾ ਮੈਂ ਖ਼ਾਲਸਾ ਸਕੂਲ ਵਿਚ ਪਹਿਲੀ ਜਮਾਤ ਤੋਂ ਪੜ੍ਹਨ ਲੱਗਾ ਹਾਂ, ਇਹੋ ਜਿਹੀਆਂ ਸਾਖੀਆਂ ਹੀ ਸੁਣਦਾ ਆਇਆ ਹਾਂ। ਹੁਣ ਫੇਰ ਉਹੀ ਸਾਖੀਆਂ। ਸਾਨੂੰ ਕੋਈ ਨਵੀਂ ਗੱਲ ਸੁਣਾਓ।" ਇਹ ਆਖ ਕੇ ਉਹ ਵਿਦਿਆਰਥੀ ਬੈਠ ਗਿਆ। ਇਕ ਹੋਰ ਉਠਿਆ। ਉਸ ਨੇ ਸਿੱਖ ਧਰਮ ਬਾਰੇ ਕੋਈ ਪ੍ਰਸ਼ਨ ਕਰ ਦਿੱਤਾ। ਉਹ ਭੀ ਬੈਠ ਗਿਆ। ਉਸ ਦੇ ਬੈਠਦਿਆਂ ਹੀ ਤੀਜਾ ਉੱਠਿਆ। ਉਹ ਆਖਣ ਲੱਗਾ, "ਇਹਨਾਂ ਨੂੰ ਇਸ ਪ੍ਰਸ਼ਨ ਦਾ ਉੱਤਰ ਨਹੀਂ ਆਉਂਦਾ। ਇਹ ਘਰੋਂ ਸੋਚ ਕੇ ਆਉਣਗੇ ਤੇ ਫੇਰ ਦੱਸਣਗੇ।"

ਬੱਸ! ਹੋਰ ਕੋਈ ਵਿਦਿਆਰਥੀ ਨਾ ਉੱਠਿਆ, ਪਰ ਮੇਰੇ ਵਾਸਤੇ ਇਹ ਪਹਿਲਾ ਤਜਰਬਾ ਸੀ। ਮੈਂ ਅੰਦਰੇ-ਅੰਦਰ ਕਾਫ਼ੀ ਘਬਰਾਇਆ। ਮੈਨੂੰ ਸਿਰ ਤੋਂ ਪੈਰਾਂ ਤਕ ਤ੍ਰੇਲੀਆਂ ਆ ਗਈਆਂ। ਫੇਰ ਸੰਭਲ ਕੇ ਮੈਂ ਲੜਕਿਆਂ ਨੂੰ ਉਹੋ ਕੁਝ ਸੁਣਾਉਂਦਾ ਗਿਆ, ਜੋ ਮੈਂ ਘਰੋਂ ਤਿਆਰ ਕਰ ਕੇ ਲਿਆਇਆ ਹੋਇਆ ਸਾਂ।

# ੧੯

## ਨਵੀਆਂ ਲੀਹਾਂ ਉੱਤੇ ਵਿਚਾਰ

ਘੰਟੀ ਖ਼ਤਮ ਹੋਈ, ਘਰ ਜਾ ਕੇ ਮੈਂ ਸੋਚਿਆ ਕਿ ਜਿਵੇਂ ਮੈਂ ਗੁਰਬਾਣੀ ਨੂੰ ਵਿਆਕਰਣ ਦੀਆਂ ਲੀਹਾਂ ਉੱਤੇ ਨਵੇਂ ਤਰੀਕੇ ਨਾਲ ਵਿਚਾਰ ਰਿਹਾ ਹਾਂ, ਗੁਰ-ਇਤਿਹਾਸ ਭੀ ਮੈਨੂੰ ਇਕ ਨੁਕਤਾਚੀਨ ਦੇ ਦ੍ਰਿਸ਼ਟੀ-ਕੋਣ ਤੋਂ ਹੀ ਪੜ੍ਹਨਾ-ਵਿਚਾਰਨਾ ਪਏਗਾ। ਵਿਦਿਆਰਥੀਆਂ ਤੋਂ ਮੈਨੂੰ ਇਹ ਆਸ ਨਹੀਂ ਰੱਖਣੀ ਚਾਹੀਦੀ ਕਿ ਉਹ ਮੇਰੀ ਹਰੇਕ ਗੱਲ ਉੱਤੇ 'ਸਤਿ-ਬਚਨੀਏ' ਬਣੇ ਰਹਿਣ।

ਸੋ, ਮੈਂ ਉਸੇ ਦਿਨ ਤੋਂ ਗੁਰ-ਇਤਿਹਾਸ ਦੀ ਭੀ ਹਰੇਕ ਸਾਖੀ ਨੂੰ ਹਰ ਪਾਸੇ ਵੱਲੋਂ ਆਪ ਇਤਰਾਜ਼ ਕਰ ਕਰ ਕੇ ਪੜ੍ਹਨਾ ਵਿਚਾਰਨਾ ਸ਼ੁਰੂ ਕਰ ਦਿੱਤਾ। ਦੋ ਮਹੀਨੇ ਮੈਂ ਇਸ ਤਰ੍ਹਾਂ ਤਿਆਰੀ ਕਰਦਾ ਰਿਹਾ। ਉਂਜ ਵਿਦਿਆਰਥੀ ਸਿਰਫ਼ ਪਹਿਲੇ ਦਿਨ ਬੋਲੇ ਸਨ। ਫੇਰ ਉਹ ਸਦਾ ਚੁੱਪ-ਚਾਪ ਜਮਾਤ ਵਿਚ ਬੈਠਦੇ ਰਹੇ।

ਦੋ ਮਹੀਨਿਆਂ ਵਿਚ ਮੈਂ ਨਵੇਂ ਤਰੀਕੇ ਨਾਲ ਕਾਫ਼ੀ ਅਭਿਆਸ ਕਰ ਲਿਆ। ਇਕ ਦਿਨ ਜਮਾਤ ਵਿਚ ਮੈਂ ਉਹਨਾਂ ਨੂੰ ਆਖਿਆ ਕਿ ਕੋਈ ਪ੍ਰਸ਼ਨ ਕਰੋ। ਉਹ ਚੁੱਪ ਰਹੇ। ਮੈਂ ਆਪ ਹੀ ਗੁਰਮਤਿ ਬਾਰੇ ਪੰਜ ਸੱਤ ਪ੍ਰਸ਼ਨ ਉਹਨਾਂ ਦੇ ਸਾਹਮਣੇ ਪੇਸ਼ ਕੀਤੇ ਤੇ ਉਹਨਾਂ ਨੂੰ ਆਖਿਆ ਕਿ ਜਿਸ ਕਿਸੇ ਨੇ ਕੋਈ ਪ੍ਰਸ਼ਨ ਕਰਨਾ ਹੋਵੇ, ਉਹ ਇਕ ਚਿੱਟ ਉੱਤੇ ਲਿਖ ਕੇ ਲੈ ਆਇਆ ਕਰੇ ਤੇ ਜਮਾਤ ਵਿਚ ਉਹ ਚਿੱਟਾਂ ਮੇਰੀ ਮੇਜ਼ ਉੱਤੇ ਰੱਖ ਦਿਆ ਕਰੇ। ਇਸ ਤਰ੍ਹਾਂ ਕਿਸੇ ਰੌਲੇ ਤੋਂ ਬਿਨਾਂ ਸ਼ਾਂਤੀ ਨਾਲ ਹਰੇਕ ਪ੍ਰਸ਼ਨ ਉੱਤੇ ਵਿਚਾਰ ਹੋ ਸਕਿਆ ਕਰੇਗੀ।

ਲੜਕਿਆਂ ਨੂੰ ਮੇਰੀ ਇਹ ਤਜਵੀਜ਼ ਪਸੰਦ ਆਈ। ਅਗਾਂਹ ਨੂੰ ਲੜਕੇ ਸ਼ੌਕ ਨਾਲ ਪ੍ਰਸ਼ਨ ਲਿਖ ਕੇ ਲਿਆਉਣ ਲੱਗ ਪਏ। ਜਮਾਤ ਵਿਚ ਹਾਜ਼ਰੀ ਭੀ

ਵਧੀਕ ਹੋ ਗਈ ਤੇ ਗੁਰਮਤਿ ਬਾਰੇ ਪ੍ਰਸ਼ਨਾਂ ਉੱਤੇ ਵਿਚਾਰ ਹੋਣ ਲੱਗ ਪਈ। ਬਾਕੀ ਜਮਾਤਾਂ ਦੇ ਵਿਦਿਆਰਥੀ ਭੀ ਉਸੇ ਤਰ੍ਹਾਂ ਕਰਨ ਲੱਗ ਪਏ। ਨਤੀਜਾ ਇਹ ਨਿਕਲਿਆ ਕਿ ਮੇਰੇ ਆਪਣੇ ਭੀ ਅਨੇਕਾਂ ਭੁਲੇਖੇ ਨਿਕਲ ਗਏ। ਮੈਂ ਸਹੀ ਲੀਹਾਂ ਉੱਤੇ ਗੁਰਮਤਿ ਨੂੰ ਵਿਚਾਰਨ ਲੱਗ ਪਿਆ।

ਜੈਤੋ ਦੇ ਮੋਰਚੇ ਵੇਲੇ ਮੈਂ ਵਿਦਵਾਨ ਈਸਾਈਆਂ ਦੀਆਂ ਲਿਖੀਆਂ ਕਈ ਕਿਤਾਬਾਂ ਜੇਲ੍ਹ ਵਿਚ ਪੜ੍ਹਿਆ ਕਰਦਾ ਸਾਂ, ਜੋ ਧਰਮ ਬਾਰੇ ਵਿਗਿਆਨਕ ਢੰਗ ਨਾਲ ਲਿਖੀਆਂ ਹੋਈਆਂ ਸਨ। ਹੁਣ ਫੇਰ ਮੈਂ ਆਪਣੇ ਵਿਹਲੇ ਸਮੇਂ ਵਿਚ ਉਹੋ ਕਿਤਾਬਾਂ ਕਾਲਜ ਦੀ ਲਾਇਬ੍ਰੇਰੀ ਵਿਚੋਂ ਲੈ ਕੇ ਪੜ੍ਹਨੀਆਂ ਸ਼ੁਰੂ ਕਰ ਕੀਤੀਆਂ। ਉਹਨਾਂ ਦੇ ਅਧਾਰ ਉੱਤੇ ਅਤੇ ਉਹਨਾਂ ਤੋਂ ਪ੍ਰੇਰਨਾ ਲੈ ਕੇ ਗੁਰਮਤਿ ਉੱਤੇ ਕਈ ਲੇਖ ਲਿਖੇ, ਕਈ ਲੈਕਚਰ ਲਿਖੇ, ਜੋ ਕਦੇ ਕਦੇ ਪੰਜਾਬੀ ਮਾਸਕ-ਪੱਤਰਾਂ ਅਤੇ ਪੰਜਾਬੀ ਅਖ਼ਬਾਰਾਂ ਵਿਚ ਛਪਦੇ ਰਹੇ।

ਕੁੱਬੇ ਨੂੰ ਲੱਤ ਬੜੀ ਹੀ ਕਾਰੀ ਆਈ। ਕਾਲਜ ਵਿਚ ਪੜ੍ਹਾਉਂਦਿਆਂ ਵਿਦਿਆਰਥੀਆਂ ਦੇ ਪ੍ਰਸ਼ਨਾਂ ਨੇ ਮੈਨੂੰ ਅੰਨ੍ਹੇ ਨੂੰ ਅੱਖਾਂ ਦੇ ਦਿੱਤੀਆਂ।

## ਸੁਖਮਨੀ ਸਾਹਿਬ ਸਟੀਕ, ਜਾਪੁ ਸਾਹਿਬ ਸਟੀਕ

ਚੀਫ਼ ਖ਼ਾਲਸਾ ਦੀਵਾਨ ਵੱਲੋਂ ਖ਼ਾਲਸਾ ਕਾਲਜ ਵਿਚ ਹਰ ਸਾਲ ਧਾਰਮਿਕ ਵਜ਼ੀਫ਼ਿਆਂ ਦਾ ਇਮਤਿਹਾਨ ਹੋਇਆ ਕਰਦਾ ਹੈ। ੧੦ ਰੁਪਏ ਮਾਹਵਾਰ ਵਜ਼ੀਫ਼ਾ ਦੋ ਸਾਲ ਮਿਲਦਾ ਰਹਿੰਦਾ ਹੈ, ਅੱਵਲ ਰਹਿਣ ਵਾਲੇ ਵਿਦਿਆਰਥੀ ਨੂੰ। ਵਜ਼ੀਫ਼ੇ ਹੁੰਦੇ ਸਨ ਐਫ਼.ਏ., ਐਫ.ਐਸ-ਸੀ ਵਾਸਤੇ ਅਤੇ ਬੀ.ਏ., ਬੀ.ਐਸ-ਸੀ. ਵਾਸਤੇ। ਉਸ ਵਿਚ ਨਿੱਤ-ਨੇਮ ਦੀਆਂ ਬਾਣੀਆਂ, ਸੁਖਮਨੀ ਸਾਹਿਬ ਅਤੇ ਆਸਾ ਦੀ ਵਾਰ ਸ਼ਾਮਲ ਹੁੰਦੀਆਂ ਸਨ। ਮੇਰੇ 'ਜਪੁ ਜੀ' ਤੇ 'ਆਸਾ ਦੀ ਵਾਰ' ਦੇ ਟੀਕੇ ਤਾਂ ਛਪ ਚੁੱਕੇ ਹੋਏ ਸਨ। ਮੈਂ ਆਪਣੇ ਲੜਕੇ ਕੁਲਵੰਤ ਸਿੰਘ ਨੂੰ ਉਸ ਵਜ਼ੀਫ਼ੇ ਲਈ ਤਿਆਰ ਕਰਨ ਦਾ ਫ਼ੈਸਲਾ ਕੀਤਾ। ਕੁਝ ਮਹੀਨੇ ਮਿਹਨਤ ਕਰ ਕੇ ਮੈਂ ਉਸ ਦੇ ਵਾਸਤੇ ਸੁਖਮਨੀ ਸਾਹਿਬ ਅਤੇ ਜਾਪੁ ਸਾਹਿਬ ਦਾ ਟੀਕਾ ਲਿਖ ਦਿੱਤਾ। ਕੁਲਵੰਤ ਸਿੰਘ ਐਫ.ਏ. ਵਿਚ ਤੇ ਫੇਰ ਬੀ.ਏ. ਵਿਚ ਭੀ ਵਜ਼ੀਫ਼ਾ ਲੈ ਗਿਆ।

## 'ਗੁਰਬਾਣੀ ਵਿਆਕਰਣ' ਛਪ ਗਿਆ

ਜਦੋਂ ਮੈਂ ਸ਼ਰੋਮਣੀ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤਰ ਸਾਂ, ਸਾਡੇ ਪਾਸ ਇਕ ਅਕਾਊਂਟੈਂਟ ਸੀ, ਸਰਦਾਰ ਹਰਨਾਮ ਸਿੰਘ। ਉਸ ਦੇ ਮਿੱਤਰ ਉਸ ਨੂੰ 'ਮੌਲਵੀ ਜੀ, ਮੌਲਵੀ ਜੀ' ਆਖਿਆ ਕਰਦੇ ਸਨ। ਜਦੋਂ ਮੈਂ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪਹੁੰਚ ਗਿਆ, ਤਾਂ ਉਸ ਨੇ ਨੌਕਰੀ ਛੱਡ ਕੇ ਮਾਈ ਸੇਵਾਂ ਬਜ਼ਾਰ ਵਿਚ ਕਿਤਾਬਾਂ ਦੀ ਦੁਕਾਨ ਪਾ ਲਈ।

'ਗੁਰਬਾਣੀ ਵਿਆਕਰਣ' ਕਿਤਾਬੀ ਰੂਪ ਵਿਚ ਸੰਨ ੧੯੩੨ ਵਿਚ ਤਿਆਰ ਹੋ ਗਿਆ ਸੀ। ਪੰਜ ਛੇ ਸਾਲਾਂ ਵਿਚ ਮੈਂ ਕਈ ਲੇਖ ਇਸ ਮਜ਼ਮੂਨ ਉੱਤੇ ਲਿਖ ਕੇ ਪੰਜਾਬੀ ਅਖ਼ਬਾਰਾਂ ਤੇ ਮਾਸਕ-ਪੱਤਰਾਂ ਵਿਚ ਛਪਵਾਂਦਾ ਰਿਹਾ। ਸਿੱਖ ਐਜੂਕੇਸ਼ਨਲ ਕਾਨਫ਼ਰੰਸ ਗੁਜਰਾਂਵਾਲੇ ਦੇ ਸਮਾਗਮ ਵਿਚ ਭੀ ਇਸ ਦੀ ਬੜੀ ਚਰਚਾ ਹੋਈ। ਪਰ ਆਪਣੇ ਖ਼ਰਚ ਉੱਤੇ ਛਾਪਣ ਦਾ ਮੈਨੂੰ ਹੀਆ ਨਾ ਪੈ ਸਕਿਆ। ਸਰਦਾਰ ਹਰਨਾਮ ਸਿੰਘ ਨੇ ਇਕ ਹੋਰ ਦੁਕਾਨਦਾਰ ਨੂੰ ਸਾਥੀ ਬਣਾ ਕੇ ਸੰਨ ੧੯੩੯ ਵਿਚ ਇਸ ਨੂੰ ਛਾਪਣਾ ਸ਼ੁਰੂ ਕਰ ਦਿੱਤਾ। ਸੰਨ ੧੯੩੯ ਵਿਚ ਤਿਆਰ ਹੋ ਕੇ ਕਿਤਾਬ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਗਈ।

ਸ੍ਰੀ ਦਰਬਾਰ ਸਾਹਿਬ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਐਲਾਨ ਅਨੁਸਾਰ ਮੈਨੂੰ ਇਨਾਮ ਦੇਣ ਦਾ ਫ਼ੈਸਲਾ ਕਰ ਦਿੱਤਾ। ਇਹ ਇਨਾਮ ਮੈਨੂੰ ੧੩ ਸਤੰਬਰ ੧੯੩੯ ਨੂੰ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਦਿੱਤਾ ਗਿਆ।

## ਸਾਡੇ ਘਰ ਬੱਚੀ ਦਾ ਜਨਮ

੫ ਸਤੰਬਰ ਸੰਨ ੧੯੩੯ ਨੂੰ ਛਨਿੱਛਰਵਾਰ ਦੋ ਵਜੇ ਦੁਪਹਿਰ ਲੜਕੀ ਜੰਮੀ। ਉਸ ਦਾ ਨਾਮ ਅਸਾਂ ਭੁਪਿੰਦਰ ਕੌਰ ਰੱਖਿਆ।

## ਸੁਖਮਨੀ ਸਾਹਿਬ ਸਟੀਕ ਛਪ ਗਈ

ਇਨਾਮ ਮਿਲਣ ਤੋਂ ਥੋੜੇ ਹੀ ਦਿਨਾਂ ਪਿੱਛੋਂ ਸਰਦਾਰ ਹਰਨਾਮ ਸਿੰਘ ਜੀ ਮੇਰੇ ਕੋਲ ਆਏ। ਕਹਿਣ ਲੱਗੇ, "ਮੈਂ ਸੁਖਮਨੀ ਸਟੀਕ ਜ਼ਰੂਰ ਛਾਪਣਾ ਹੈ, ਪਰ ਸਿਰਫ਼ ੨੫ ਰੁਪਏ ਭੇਟਾ ਦਿਆਂਗਾ।"

ਸੋਡੇ ਦੀ ਇਕ ਬੋਤਲ ਤੋਂ ਇਹ ਰਕਮ ਕਾਫ਼ੀ ਵਧੀਕ ਸੀ, ਨਾਲੇ, ਵਿਆਕਰਣ ਛਾਪਣ ਦੀ ਭੀ ਤਾਂ ਸ: ਹਰਨਾਮ ਸਿੰਘ ਜੀ ਨੇ ਹੀ ਹਿਮੰਤ ਕੀਤੀ ਸੀ। ਸ: ਹਰਨਾਮ ਸਿੰਘ ਜੀ ਨੇ 'ਸੁਖਮਨੀ ਸਾਹਿਬ ਸਟੀਕ' ਛਾਪ ਦਿੱਤੀ।

**ਲਾਹੌਰ ਬੁਕ ਸ਼ਾਪ ਨਾਲ ਸੰਬੰਧ**

ਨੌਸ਼ਹਿਰਾ, ਜ਼ਿਲਾ ਸ਼ਾਹਪੁਰ ਦੇ ਰਹਿਣ ਵਾਲੇ ਇਕ ਸੱਜਣ ਸਰਦਾਰ ਜੀਵਨ ਸਿੰਘ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚੋਂ ਅੰਗਰੇਜ਼ੀ ਦਾ ਐਮ.ਏ. ਪਾਸ ਕਰ ਕੇ ਲਾਹੌਰ ਕਿਤਾਬਾਂ ਦੀ ਦੁਕਾਨ ਪਾ ਲਈ। ਆਪਣੀ ਫ਼ਰਮ ਦਾ ਨਾਮ ਉਸ ਰੱਖਿਆ, 'ਲਾਹੌਰ ਬੁਕ ਸ਼ਾਪ'। ਖ਼ਾਲਸਾ ਕਾਲਜ ਦੇ ਪ੍ਰੋਫ਼ੈਸਰ ਵਰਿਆਮ ਸਿੰਘ ਜੀ ਨਾਲ ਜੀਵਨ ਸਿੰਘ ਜੀ ਦਾ ਬੜਾ ਮੇਲ-ਜੋਲ ਸੀ। ਪ੍ਰੋਫ਼ੈਸਰ ਵਰਿਆਮ ਜੀ ਨੇ ਮੈਨੂੰ ਪ੍ਰੇਰਨਾ ਕੀਤੀ ਕਿ ਮੈਂ ਆਪਣੀਆਂ ਸਾਰੀਆਂ ਕਿਤਾਬਾਂ ਦੀ ਛਪਾਈ ਆਦਿਕ ਦਾ ਕੰਮ ਜੀਵਨ ਸਿੰਘ ਜੀ ਨੂੰ ਦੇ ਦਿਆਂ। ਉਸ ਵੇਲੇ ਤਕ ਮੇਰੀਆਂ ਦੋ ਕਿਤਾਬਾਂ ਸਰਦਾਰ ਹਰਨਾਮ ਸਿੰਘ ਜੀ ਨੇ ਛਾਪੀਆਂ ਸਨ। ਮੈਂ ਉਹਨਾਂ ਨੂੰ ਜਾ ਕੇ ਆਖਿਆ ਕਿ ਅਗਾਂਹ ਹੁਣ 'ਜਾਪੁ ਸਾਹਿਬ ਸਟੀਕ' ਛਾਪੋ। ਉਹਨਾਂ ਨਾਂਹ ਕਰ ਦਿੱਤੀ। ਤੇ ਫਿਰ ਮੈਂ ਆਪਣੀਆਂ ਕਿਤਾਬਾਂ ਸਰਦਾਰ ਜੀਵਨ ਸਿੰਘ ਨੂੰ ਦੇਣ ਲੱਗ ਪਿਆ। ਦੁ-ਵੱਲੀ ਗ਼ਰਜ਼ ਸੀ। ਪਬਲਿਸ਼ਰ ਨੂੰ ਲੋੜ ਹੁੰਦੀ ਹੈ ਲਿਖਾਰੀਆਂ ਦੀ, ਤੇ ਲਿਖਾਰੀਆਂ ਨੂੰ ਲੋੜ ਹੁੰਦੀ ਹੈ ਪਬਲਿਸ਼ਰ ਦੀ। ਸਰਦਾਰ ਜੀਵਨ ਸਿੰਘ ਜੀ ਦੇ ਉੱਦਮ ਨਾਲ ਮੇਰੀਆਂ ਕਈ ਕਿਤਾਬਾਂ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਅਪੜਨ ਲੱਗ ਪਈਆਂ। ਮੈਂ ਉਹਨਾਂ ਦਾ ਹੁਣ ਤਕ ਧੰਨਵਾਦੀ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਬਾਣੀਆਂ ਪੰਜਾਬ ਯੂਨੀਵਰਸਿਟੀ ਗਿਆਨੀ, ਵਿਦਵਾਨੀ, ਐਫ.ਏ., ਬੀ.ਏ. ਵਿਚ ਲਾਂਦੀ ਰਹੀ। ਵਿਆਕਰਣ ਅਨੁਸਾਰ ਉਹਨਾਂ ਦੇ ਟੀਕੇ ਲਿਖ ਕੇ ਮੈਂ 'ਲਾਹੌਰ ਬੁਕ ਸ਼ਾਪ' ਨੂੰ ਛਾਪਣ ਲਈ ਦੇਂਦਾ ਗਿਆ। ਹੇਠ-ਲਿਖੇ ਟੀਕੇ ੧੯੪੦ ਤੋਂ ੧੯੪੭ ਤਕ ਛਾਪੇ ਗਏ :

੧. ਜਾਪੁ ਸਾਹਿਬ ਸਟੀਕ।

੨. ਫ਼ਰੀਦ ਜੀ ਦੇ ਸਲੋਕ ਸਟੀਕ।

੩. ਗੁਰੂ ਅੰਗਦ ਸਾਹਿਬ ਜੀ ਦੇ ਸਲੋਕ ਸਟੀਕ।

੪. ਦਸ ਵਾਰਾਂ ਸਟੀਕ।

੫. ਸਿਧ ਗੋਸਟਿ ਸਟੀਕ।

੬. ਸੱਤੇ ਬਲਵੰਡ ਦੀ ਵਾਰ ਸਟੀਕ।

੭. ਜੈਤਸਰੀ ਕੀ ਵਾਰ ਸਟੀਕ।

'ਸਿਧ ਗੋਸਟਿ' ਦਾ ਟੀਕਾ ਲਿਖਣ ਵੇਲੇ ਮੈਂ ਨਾਲ ਲਗਵੀਂ ਬਾਣੀ 'ਓਅੰਕਾਰੁ' ਦਾ ਟੀਕਾ ਭੀ ਲਿਖ ਲਿਆ। ਪਰ ਉਹ ਅਣ-ਛਪੀ ਪਈ ਰਹੀ। ਫਿਰ ਸੰਨ ੧੯੪੬-੪੭ ਦੇ ਰਾਜ-ਰੌਲਿਆਂ ਦੇ ਦਿਨੀਂ, ਮੈਂ ਕਬੀਰ ਜੀ ਦੇ ਸਲੋਕਾਂ ਦਾ ਟੀਕਾ ਲਿਖਿਆ ਅਤੇ ਭਗਤ-ਬਾਣੀ ਦੇ ਸਾਰੇ ਸ਼ਬਦਾਂ ਦਾ ਟੀਕਾ ਭੀ ਲਿਖ ਲਿਆ।

## ਵਿਗਿਆਨਕ ਲੇਖਾਂ ਦੇ ਪੁਸਤਕ

ਜਦੋਂ ਤੋਂ ਕਾਲਜ ਦੇ ਵਿਦਿਆਰਥੀਆਂ ਨੇ ਜਮਾਤਾਂ ਵਿਚ ਮੈਥੋਂ ਗੁਰਮਤਿ ਬਾਰੇ ਕਈ ਪ੍ਰਸ਼ਨਾਂ ਦੇ ਹੱਲ ਪੁੱਛਣੇ ਸ਼ੁਰੂ ਕੀਤੇ ਸਨ, ਮੈਂ ਕਈ ਲੇਖ ਲਿਖ ਲਿਖ ਕੇ ਪੰਜਾਬੀ ਮਾਸਕ-ਪੱਤਰਾਂ ਤੇ ਅਖ਼ਬਾਰਾਂ ਵਿਚ ਛਪਵਾ ਬੈਠਾ ਸਾਂ। 'ਲਾਹੌਰ ਬੁਕ ਸ਼ਾਪ' ਨੇ ਮੇਰੀ ਅਜਿਹੀ ਪਹਿਲੀ ਪੁਸਤਕ *ਧਾਰਮਿਕ ਲੇਖ* ਛਾਪੀ। ਉਸ ਵਿਚ ਨਿਰੋਲ ਵਿਗਿਆਨਕ ਲੇਖ ਹੀ ਸਨ। ਉਤਨੇ ਨੂੰ ਗੁਰਬਾਣੀ ਬਾਰੇ ਕਈ ਸਾਖੀਆਂ ਵੱਲ ਮੇਰਾ ਧਿਆਨ ਪਰਤਿਆ। ਗੁਰੂ ਅਰਜਨ ਸਾਹਿਬ ਨੇ ਬਾਣੀ ਕਿਵੇਂ ਇਕੱਠੀ ਕੀਤੀ; ਇਤਿਹਾਸ ਦੀ ਇਹ ਸਾਖੀ ਮੈਨੂੰ ਉੱਕਾ ਨਾ ਜਚ ਸਕੀ। ਮੈਂ ਲੇਖ ਲਿਖ ਕੇ ਛਾਪੇ ਕਿ ਹਰੇਕ ਗੁਰੂ ਸਾਹਿਬ, ਆਪਣੀ ਆਪਣੀ ਬਾਣੀ ਆਪ ਹੀ ਲਿਖ ਕੇ ਆਪਣੇ ਪਾਸ ਸੰਭਾਲਦੇ ਰਹੇ ਅਤੇ ਗੁਰਿਆਈ ਦੇਣ ਵੇਲੇ ਆਪਣੇ ਤੋਂ ਅਗਲੇ ਗੁਰ-ਵਿਅਕਤੀ ਨੂੰ ਦੇਂਦੇ ਗਏ। ਇਹ ਸਨ ਤਿੰਨ ਲੇਖ। ਅਜਿਹੇ ਕੁਝ ਹੋਰ ਲੇਖ ਭੀ ਰਲਾ ਕੇ ਮੈਂ ਦੂਜੀ ਕਿਤਾਬ ਤਿਆਰ ਕੀਤੀ, *ਕੁਝ ਹੋਰ ਧਾਰਮਿਕ ਲੇਖ*। ਤੀਜੀ ਲੇਖਾਂ ਦੀ ਪੁਸਤਕ ਮੈਂ *ਗੁਰਮਤਿ ਪ੍ਰਕਾਸ਼* ਲਿਖੀ। ਇਹ ਤਿੰਨੇ ਪੁਸਤਕਾਂ 'ਲਾਹੌਰ ਬੁਕ ਸ਼ਾਪ' ਨੇ ਛਾਪੀਆਂ।

ਮੇਰੀ ਕਿਤਾਬ *ਕੁਝ ਹੋਰ ਧਾਰਮਿਕ ਲੇਖ* ਪੜ੍ਹ ਕੇ ਕਾਲਜ ਦੇ ਇਕ ਪ੍ਰੋਫ਼ੈਸਰ ਨੇ ਮੈਨੂੰ ਕਿਹਾ, "ਤੇਰੇ ਇਹ ਲੇਖ ਪੜ੍ਹ ਕੇ ਸਿਰਫ਼ ਇਤਨਾ ਕੁਝ ਮੰਨਿਆ ਜਾ

ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਕੁਝ ਕੁ ਬਾਣੀ ਆਪ ਲਿਖ ਰੱਖੀ ਸੀ, ਸਾਰੀ ਨਹੀਂ।" ਇਸ ਮਾਮਲੇ ਨੂੰ ਸਾਫ਼ ਕਰਨ ਲਈ ਮੈਂ ਇਕ ਹੋਰ ਕਿਤਾਬ ਲਿਖੀ *ਆਦਿ ਬੀੜ ਬਾਰੇ*।

## ਦੇਸ਼-ਵੰਡ ਦਾ ਅਸਰ

ਦੇਸ਼-ਵੰਡ ਦੇ ਕਾਰਨ ਸਰਦਾਰ ਜੀਵਨ ਸਿੰਘ ਜੀ ਆਪਣੀ ਫ਼ਰਮ 'ਲਾਹੌਰ ਬੁਕ ਸ਼ਾਪ' ਨੂੰ ਲੁਧਿਆਣੇ ਲੈ ਗਏ। ਉਸ ਵੇਲੇ ਦੀ ਅੱਤ ਦਰਜੇ ਦੀ ਗੜਬੜ ਦੇ ਕਾਰਨ ਕਈ ਮਹੀਨੇ ਤਾਂ ਉਂਜ ਹੀ ਕੰਮ-ਕਾਰ ਠੱਪੇ ਪਏ ਰਹੇ। 'ਲਾਹੌਰ ਬੁਕ ਸ਼ਾਪ' ਨੇ ਆਪਣਾ ਵਧੀਕ ਧਿਆਨ ਉਹਨਾਂ ਕਿਤਾਬਾਂ ਨੂੰ ਛਾਪਣ ਵੱਲ ਦਿੱਤਾ, ਜੋ ਪੰਜਾਬ ਯੂਨੀਵਰਸਿਟੀ ਵਿਚ ਲੱਗੀਆਂ ਹੋਈਆਂ ਸਨ ਜਾਂ ਲੱਗ ਸਕਦੀਆਂ ਸਨ। ਕੁਝ ਉਹ ਅੰਮ੍ਰਿਤਸਰ ਤੋਂ ਕਾਫ਼ੀ ਦੁਰੇਡੇ ਭੀ ਚਲੇ ਗਏ। ਇਸ ਤਰ੍ਹਾਂ ਮੈਨੂੰ ਉਹਨਾਂ ਦੀ ਮਿਲਵਰਤਣ ਨਾ ਮਿਲ ਸਕੀ। ਇਸ ਲਈ ਮੈਂ ਆਪਣੀਆਂ ਕਈ ਕਿਤਾਬਾਂ ਆਪ ਹੀ ਛਪਵਾਣ ਲੱਗ ਪਿਆ। ਇਹ ਸਨ :

੧. ਕਬੀਰ ਜੀ ਦੇ ਸਲੋਕ ਸਟੀਕ

੨. ਸਰਬੱਤ ਦਾ ਭਲਾ ] ਵਿਗਿਆਨਕ ਲੇਖ
੩. ਧਰਮ ਤੇ ਸਦਾਚਾਰ ]

ਇਹ ਤਾਂ ਸਨ ਨਵੀਆਂ ਕਿਤਾਬਾਂ। ਪੁਰਾਣੀਆਂ ਵਿਚੋਂ ਭੀ ਜਿਹੜੀਆਂ ਮੁੱਕਦੀਆਂ ਗਈਆਂ, ਉਹ ਭੀ ਦੂਜੀ ਵਾਰੀ ਮੈਂ ਆਪ ਛਪਵਾਣ ਲੱਗ ਪਿਆ। ਪਰ ਇਨ੍ਹਾਂ ਨੂੰ ਵੇਚੇ ਕੌਣ ਤੇ ਅੱਗੋਂ ਛਪਾਈ ਲਈ ਹੋਰ ਹੋਰ ਰੁਪਿਆ ਕਿਥੋਂ ਆਵੇ ? ਮੈਂ ਅੱਕ ਥੱਕ ਗਿਆ, ਪਰ ਫੇਰ ਭੀ ਲਿਖਾਈ ਜਾਰੀ ਰੱਖੀ।

## ਰੇਡੀਓ ਵਾਸਤੇ ਲੇਖ

ਮੇਰੇ ਇਕ ਪੁਰਾਣੇ ਸ਼ਾਗਿਰਦ ਤੇ ਮਿੱਤਰ ਸਰਦਾਰ ਜੋਧ ਸਿੰਘ ਜੀ ਦੇਸ਼-ਵੰਡ ਤੋਂ ਪਿੱਛੋਂ 'ਆਲ-ਇੰਡੀਆ ਰੇਡੀਓ' ਦੇ ਮਹਿਕਮੇ ਵਿਚ ਮੁਲਾਜ਼ਮ ਹੋ ਗਏ। ਉਹ ਜਲੰਧਰ ਰੇਡੀਓ ਸਟੇਸ਼ਨ ਉੱਤੇ ਕੰਮ ਕਰਦੇ ਸਨ, ਸੰਨ ੧੯੫੧ ਵਿਚ। ਉਹਨਾਂ ਦੀ ਪ੍ਰੇਰਨਾ ਉੱਤੇ ਮੈਂ 'ਸਿਮਰਨ' ਉੱਤੇ ੧੯ ਲੇਖ ਲਿਖੇ। ਉਹ ਲੇਖ

ਰੇਡੀਓ ਸਟੇਸ਼ਨ ਜਲੰਧਰ ਤੋਂ ਨਸ਼ਰ ਹੋਏ ਤੇ ਹੁਣ ਉਹ *ਸਿਮਰਨ ਦੀਆਂ ਬਰਕਤਾਂ* ਨਾਮ ਹੇਠ ਪ੍ਰਕਾਸ਼ਿਤ ਹੋ ਚੁੱਕੇ ਹਨ।

## ਦਲਜੀਤ ਡਾਕਟਰੀ ਵਾਲੇ ਪਾਸੇ

ਸੰਨ ੧੯੪੮ ਦੇ ਅੱਧ ਕੁ ਦੀ ਗੱਲ ਹੈ। ਮੇਰੀ ਇਕ ਨੂੰਹ ਸਾਨੂੰ ਮਿਲਣ ਆਈ ਹੋਈ ਸੀ। ਗੱਲਾਂ ਚੱਲਣ 'ਤੇ ਇਕ ਦਿਨ ਉਹ ਕਹਿਣ ਲੱਗੀ, "ਭਾਈਆ ਜੀ! ਸਾਰੇ ਬੱਚਿਆਂ ਨੂੰ ਕਲਰਕ ਹੀ ਬਣਾ ਦਿੱਤਾ ਜੇ। ਘਰ ਵਿਚ ਡਾਕਟਰ ਦੀ ਲੋੜ ਪਿਆ ਕਰਦੀ ਹੈ। ਕਿਸੇ ਨੂੰ ਡਾਕਟਰ ਭੀ ਬਣਾਉਣਾ ਸੀ।"

ਦਲਜੀਤ ਨੂੰ ਨਾਵੀਂ ਜਮਾਤ ਵਿਚ ਦਾਖ਼ਲ ਹੋਇਆਂ ਦੋ ਕੁ ਮਹੀਨੇ ਹੋਏ ਸਨ। ਇਸ ਨੂੰ ਡਰਾਇੰਗ ਦਾ ਬਹੁਤ ਸ਼ੌਕ ਸੀ, ਤੇ ਇਸ ਨੇ ਪੰਜਵਾਂ ਮਜ਼ਮੂਨ ਡਰਾਇੰਗ ਹੀ ਲਿਆ ਸੀ। ਨੂੰਹ ਦੀ ਸਲਾਹ ਮੈਨੂੰ ਬਹੁਤ ਚੰਗੀ ਲੱਗੀ। ਮੈਂ ਡਰਾਇੰਗ ਛਡਾ ਕੇ ਦਲਜੀਤ ਨੂੰ ਹਾਈਜੀਅਨ-ਫ਼ਿਜ਼ੀਆਲੋਜੀ ਲੈ ਦਿੱਤੀ। ਸੰਨ ੧੯੪੯ ਵਿਚ ਦਲਜੀਤ ਨੇ ਬਹੁਤ ਚੰਗੇ ਨੰਬਰ ਲੈ ਕੇ ਦਸਵੀਂ ਪਾਸ ਕੀਤੀ। ਸੰਨ ੧੯੫੧ ਵਿਚ ਐਫ.ਐਸ-ਸੀ. (ਮੈਡੀਕਲ ਗਰੁਪ) ਵਿਚ ਭੀ ਇਸ ਦੇ ਬਹੁਤ ਵਧੀਆ ਨੰਬਰ ਆਏ। ਪਰ ਇਕ ਔਕੜ ਆ ਪਈ। ਉਹ ਇਹ ਕਿ ਮੈਡੀਕਲ ਕਾਲਜ ਵਿਚ ਦਾਖ਼ਲ ਹੋਣ ਵਾਲੇ ਦੀ ਉਮਰ ੧੬ ਸਾਲ ੮ ਮਹੀਨੇ ਤੋਂ ਕਿਸੇ ਭੀ ਹਾਲਤ ਵਿਚ ਘੱਟ ਨਹੀਂ ਹੋਣੀ ਚਾਹੀਦੀ। ਦਲਜੀਤ ਦੀ ਉਮਰ ਘੱਟ ਸੀ। ਉਮਰ ਕਿਉਂ ਘੱਟ ਹੋਈ? ਦਲਜੀਤ ਜੰਮਿਆ ਸੀ ੧੧ ਅਕਤੂਬਰ ੧੯੩੪ ਨੂੰ। ਪਰ ਜਦੋਂ ਸਕੂਲ ਵਿਚ ਦਾਖ਼ਲ ਕਰਾਇਆ, ਤਾਂ ਜਨਮ ਤਰੀਕ ਲਿਖਾਈ ਅਪ੍ਰੈਲ ੧੯੩੫ ਦੀ। ਪਹਿਲੀ ਜਮਾਤ ਵਿਚ ਦਾਖ਼ਲ ਹੋ ਕੇ ਅਗਲੇ ਹੀ ਦਿਨ ਇਹ ਦੂਜੀ ਜਮਾਤ ਵਿਚ ਦਾਖ਼ਲ ਕੀਤਾ ਗਿਆ, ਕਿਉਂਕਿ ਪਹਿਲੀ ਜਮਾਤ ਦੀ ਸਾਰੀ ਹੀ ਪੜ੍ਹਾਈ ਇਹ ਘਰ ਹੀ ਕਰ ਚੁੱਕਾ ਸੀ।

ਮੈਂ ਇਹ ਸਾਰੀ ਗੱਲ ਪ੍ਰਿੰਸੀਪਲ ਜੋਧ ਸਿੰਘ ਜੀ ਨੂੰ ਜਾ ਸੁਣਾਈ। ਉਹਨਾਂ ਮੈਡੀਕਲ ਕਾਲਜ ਦੇ ਪ੍ਰਿੰਸੀਪਲ ਤੋਂ ਇਹ ਸਲਾਹ ਪੁੱਛੀ। ਉਸ ਨੇ ਉੱਤਰ ਦਿੱਤਾ ਕਿ ਉਮਰ ਬਾਰੇ ਕੋਈ ਭੀ ਰਿਆਇਤ ਨਹੀਂ ਹੋ ਸਕੇਗੀ। ਯੂਨੀਵਰਸਿਟੀ ਵਿਚ ਉਮਰ ਠੀਕ ਕਰਾਓ।

ਪ੍ਰਿੰਸੀਪਲ ਜੋਧ ਸਿੰਘ ਜੀ ਨੇ ਮੇਰੀ ਗੱਲ ਉੱਤੇ ਪੂਰਾ ਇਤਬਾਰ ਕਰ ਕੇ ੧੫ ਦਿਨਾਂ ਦੇ ਅੰਦਰ ਅੰਦਰ ਯੂਨੀਵਰਸਿਟੀ ਵਿਚੋਂ ਜਨਮ ਤਰੀਕ ਠੀਕ ਕਰਾ ਦਿੱਤੀ ਤੇ ਦਲਜੀਤ ਉਹਨਾਂ ਦੀ ਇਸ ਮਿਹਰਬਾਨੀ ਦਾ ਸਦਕਾ ਮੈਡੀਕਲ ਕਾਲਜ ਵਿਚ ਦਾਖ਼ਲ ਹੋ ਗਿਆ, ਸੰਨ ੧੯੫੧ ਵਿਚ।

## ਗੁਰ-ਇਤਿਹਾਸ

ਮੇਰੀਆਂ ਕਿਤਾਬਾਂ ਅੰਗਰੇਜ਼ੀ ਪੜ੍ਹੇ-ਲਿਖੇ ਸਿੱਖਾਂ ਵਿਚ ਪਸੰਦ ਕੀਤੀਆਂ ਜਾਣ ਲੱਗ ਪਈਆਂ ਸਨ। ਕਦੇ ਕਦੇ ਕਾਲਜ ਦਾ ਕੋਈ ਕੋਈ ਪ੍ਰੋਫ਼ੈਸਰ ਮੈਨੂੰ ਇਹ ਸਲਾਹ ਦੇਣ ਲੱਗ ਪਿਆ ਕਿ ਮੈਂ ਗੁਰ-ਇਤਿਹਾਸ ਭੀ ਨਵੇਂ ਦ੍ਰਿਸ਼ਟੀ-ਕੋਣ ਤੋਂ ਲਿਖਾਂ। ਸਹਿਜੇ ਸਹਿਜੇ ਇਹ ਪ੍ਰੇਰਨਾ ਮੇਰੇ ਉੱਤੇ ਅਸਰ ਪਾਣ ਲੱਗ ਪਈ, ਤੇ ਮੈਂ ਸੰਨ ੧੯੫੧, ੫੨, ੫੩ ਵਿਚ ਸਮੇਂ ਸਮੇਂ ਗੁਰ-ਇਤਿਹਾਸ ਭੀ ਲਿਖਦਾ ਰਿਹਾ। ਗੁਰੂ ਨਾਨਕ ਦੇਵ ਜੀ ਬਾਰੇ ਤਾਂ ਪਹਿਲੀ 'ਉਦਾਸੀ' ਦੇ ਅਖ਼ੀਰ ਤਕ ਹੀ ਲਿਖ ਸਕਿਆ, ਪਰ ਬਾਕੀ ਗੁਰ-ਵਿਅਕਤੀਆਂ ਦੇ ਜੀਵਨ ਮੁਕੰਮਲ ਕਰ ਲਏ।

# ੨੦

## ਖ਼ਾਲਸਾ ਕਾਲਜ ਤੋਂ ਰੀਟਾਇਰ

ਮੈਂ ੧੨ ਅਕਤੂਬਰ ਸੰਨ ੧੯੫੨ ਨੂੰ ਖ਼ਾਲਸਾ ਕਾਲਜ ਤੋਂ ਰੀਟਾਇਰ ਹੋਇਆ। ਮੈਨੂੰ ਤਿੰਨ ਚਾਰ ਮਹੀਨੇ ਪਹਿਲਾਂ ਹੀ ਦੱਸ ਦਿੱਤਾ ਗਿਆ ਸੀ, ਤਾਕਿ ਮੈਂ ਆਪਣੀ ਰਿਹਾਇਸ਼ ਆਦਿਕ ਦਾ ਪ੍ਰਬੰਧ ਕਰ ਲਵਾਂ। ਮੇਰਾ ਆਪਣਾ ਮਕਾਨ ਕਿਤੇ ਹੈ ਹੀ ਨਹੀਂ ਸੀ। ਜਦੋਂ ਨੌਕਰੀ ਤੋਂ ਜਵਾਬ ਮਿਲ ਗਿਆ ਸੀ ਤੇ ਬੱਚਿਆਂ ਦੇ ਕਾਲਜ ਵਿਚ ਅੱਪੜਨ ਨਾਲ ਪੜ੍ਹਾਈ ਉਤੇ ਕਾਫ਼ੀ ਖ਼ਰਚ ਆਉਣ ਲੱਗ ਪਿਆ ਸੀ, ਤਾਂ ੧੯੨੯ ਵਿਚ ਗੁਜਰਾਂਵਾਲੇ ਵਿਚ ਬਣਾਇਆ ਮਕਾਨ ਵੇਚ ਦਿੱਤਾ ਸੀ। ਅੰਮ੍ਰਿਤਸਰ ਵਿਚ ਮਕਾਨ ਬਣਾਉਣ ਲਈ ਜ਼ਮੀਨ ਮੁੱਲ ਲੈ ਲਈ ਹੋਈ ਸੀ, ਪਰ ਮਕਾਨ ਕਾਹਦੇ ਨਾਲ ਬਣਦਾ ? ਇਕ ਵਾਰੀ ਮੇਰੇ ਵੱਡੇ ਲੜਕੇ ਨੇ ਮੈਨੂੰ ਆਖਿਆ, “ਭਾਈਆ ਜੀ ! ਇਹ ਕੋਟ ਨਾ ਪਾਇਆ ਕਰੋ। ਇਹ ਚੰਗਾ ਨਹੀਂ ਲੱਗਦਾ, ਇਸ ਦਾ ਰੰਗ ਖ਼ਰਾਬ ਹੋ ਚੁੱਕਾ ਹੈ।” ਮੈਂ ਉੱਤਰ ਦਿੱਤਾ ਸੀ, “ਕਰਤਾਰ ! ਇਤਨੀ ਤਨਖ਼ਾਹ ਨਾਲ ਦੋਵੇਂ ਗੱਲਾਂ ਨਹੀਂ ਹੋ ਸਕਦੀਆਂ ਕਿ ਤੁਸੀਂ ਪੜ੍ਹੋ ਭੀ ਤੇ ਮੈਂ ਚੰਗੇ ਕੋਟ ਭੀ ਪਾਵਾਂ। ਮੇਰੇ ਕੋਟ ਜ਼ਰੂਰੀ ਨਹੀਂ ਹਨ, ਤੁਹਾਡੀ ਪੜ੍ਹਾਈ ਵਧੀਕ ਜ਼ਰੂਰੀ ਹੈ।” ੨੩ ਸਾਲ ਕਾਲਜ ਵਿਚ ਕੁਆਟਰ ਮਿਲਿਆ ਰਹਿਣ ਕਰਕੇ ਬੇ-ਫ਼ਿਕਰੀ ਵਿਚ ਗੁਜ਼ਰੇ ਸਨ। ਹੁਣ ਕੀ ਕੀਤਾ ਜਾਏ ?

ਉਹਨੀਂ ਦਿਨੀਂ ਸਿੱਖ ਮਿਸ਼ਨਰੀ ਕਾਲਜ ਦੀ ਇਮਾਰਤ ਵਿਚ ਪਾਕਿਸਤਾਨ ਤੋਂ ਆਏ ਹੋਏ ਰੀਫ਼ਿਊਜੀ ਵੀਰ ਕਿਰਾਏ ਉੱਤੇ ਰਹਿੰਦੇ ਸਨ। ਬਾਹਰਲੇ ਸਾਰੇ ਕਮਰੇ ਕਿਰਾਏ ਉੱਤੇ ਚੜ੍ਹ ਚੁੱਕੇ ਹੋਏ ਸਨ। ਕੋਠੀ ਅਜੇ ਖ਼ਾਲੀ ਸੀ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤਦੋਂ, ਜਸਪਾਲੋਂ (ਜ਼ਿਲਾ ਲੁਧਿਆਣਾ) ਦੇ ਖ਼ਾਲਸਾ ਹਾਈ ਸਕੂਲ ਦੇ ਹੈੱਡ-ਮਾਸਟਰ ਸਰਦਾਰ ਨਾਹਰ ਸਿੰਘ ਜੀ ਸਨ। ਮੇਰੇ ਮਿਹਰਬਾਨ ਮਿੱਤਰ

ਪ੍ਰੋਫ਼ੈਸਰ ਵਰਿਆਮ ਸਿੰਘ ਜੀ ਦੇ ਉਹ ਗੂੜ੍ਹੇ ਮਿੱਤਰ ਸਨ। ਮੈਂ ਉਹਨਾਂ ਨੂੰ ਕੋਠੀ ਦੇ ਕਮਰੇ ਕਿਰਾਏ ਉੱਤੇ ਲੈ ਦੇਣ ਦੀ ਬੇਨਤੀ ਕੀਤੀ।

## ਸਿੱਖ ਮਿਸ਼ਨਰੀ ਕਾਲਜ ਦੀ ਪ੍ਰਿੰਸੀਪਲੀ

ਮਾਸਟਰ ਤਾਰਾ ਸਿੰਘ ਜੀ ਦੇ ਮਕਾਨ ਉੱਤੇ ਕਮੇਟੀ ਦੇ ਪ੍ਰਧਾਨ ਸਾਹਿਬ, ਮੀਤ ਪ੍ਰਧਾਨ ਸਾਹਿਬ ਅਤੇ ਸਬ-ਕਮੇਟੀ ਦੇ ਇਕ ਹੋਰ ਮੈਂਬਰ ਦੀ ਇਕੱਤਰਤਾ ਹੋਈ। ਕਿਰਾਏ ਉੱਤੇ ਕਮਰੇ ਮਿਲਣ ਬਾਰੇ ਮੇਰੀ ਅਰਜ਼ੀ ਪੇਸ਼ ਹੋਈ। ਮੈਨੂੰ ਭੀ ਓਥੇ ਸੱਦਿਆ ਹੋਇਆ ਸੀ। ਮਾਸਟਰ ਜੀ ਨੇ ਮੈਂਬਰਾਂ ਨੂੰ ਕਿਹਾ, "ਕਾਲਜ ਨਵੇਂ ਸਿਰੇ ਖੋਲ੍ਹ ਦਿਓ ਤੇ ਸਾਹਿਬ ਸਿੰਘ ਦੇ ਹਵਾਲੇ ਕਰ ਦਿਓ, ਇਸ ਨੂੰ ਪ੍ਰਿੰਸੀਪਲ ਬਣਾ ਕੇ।"

ਸੋ, ਮੈਨੂੰ ਸਿੱਖ ਮਿਸ਼ਨਰੀ ਕਾਲਜ ਦਾ ਪ੍ਰਿੰਸੀਪਲ ਬਣਾ ਦਿੱਤਾ ਗਿਆ। ਮੈਂ ੧੨ ਅਕਤੂਬਰ, ੧੯੫੨ ਨੂੰ ਆਪਣਾ ਸਾਰਾ ਸਾਮਾਨ ਇਸ ਕਾਲਜ ਵਿਚ ਲੈ ਆਇਆ।

ਰਿਹਾਇਸ਼ ਵੱਲੋਂ ਮੈਨੂੰ ਬੇ-ਫ਼ਿਕਰੀ ਹੋ ਗਈ, ਪਰ ਕਾਲਜ ਖੁੱਲ੍ਹਿਆ ਅਜੇ ਕੋਈ ਨਾ। ਸੰਨ ੧੯੫੧ ਦਾ ਛੋਹਿਆ ਹੋਇਆ ਗੁਰ-ਇਤਿਹਾਸ ਮੈਂ ਇਸ ਨਵੀਂ ਰਿਹਾਇਸ਼ ਵਿਚ ਆ ਕੇ ਕਦੇ-ਕਦੇ ਲਿਖਦਾ ਰਿਹਾ, ੧੯੫੩ ਤਕ।

## ਮਿਸ਼ਨਰੀ ਕਾਲਜ ਖੁਲ੍ਹ ਗਿਆ

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਸਾਲ ਦੇ ਸਾਲ ਹੋਇਆ ਕਰਦੀ ਹੈ। ਸੰਨ ੧੯੫੪ ਦੇ ਅਖ਼ੀਰ ਤਕ ਕਮੇਟੀ ਦੇ ਪ੍ਰਧਾਨ ਸਰਦਾਰ ਈਸ਼ਰ ਸਿੰਘ ਜੀ ਮਝੈਲ ਬਣ ਗਏ। ਚੜ੍ਹੇ ਮਾਰਚ, ਸੰਨ ੧੯੫੪ ਵਿਚ ਉਹਨਾਂ ਮੈਨੂੰ ਪ੍ਰਿੰਸੀਪਲ ਬਣਾ ਕੇ ਕਾਲਜ ਜਾਰੀ ਕਰਾ ਦਿੱਤਾ। ਪਹਿਲੀ ਅਪ੍ਰੈਲ ਤੋਂ ਮਿਸ਼ਨਰੀ ਜਮਾਤ ਰਵਾਂ ਹੋ ਗਈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੂਲ-ਮੰਤ੍ਰ ਦੀ ਸਹੀ ਥਾਂ

ਦਸੰਬਰ ੧੯੨੦ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਉੱਤੇ, ਖ਼ਾਲਸਾ ਹਾਈ ਸਕੂਲ ਗੁਜਰਾਂਵਾਲੇ ਦੇ ਹੋਸਟਲ ਦੇ ਗੁਰਦੁਆਰੇ

ਵਿਚ ਰੱਖੇ ਹੋਏ ਅਖੰਡ ਪਾਠ ਵਿਚ ਪਾਠ ਕਰਦਿਆਂ ਮੈਨੂੰ ਪਹਿਲੀ ਵਾਰ ਸਮਝ ਪਈ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਕਿਸੇ ਖ਼ਾਸ ਵਿਆਕਰਣ ਅਨੁਸਾਰ ਹੈ। ਇਹ ਵਿਆਕਰਣ ਲਿਖਣ ਵਿਚ ਮੇਰੇ ੧੩ ਸਾਲ ਲੱਗ ਗਏ। ਛਪ ਕੇ ਇਹ ਪਾਠਕਾਂ ਦੇ ਹੱਥਾਂ ਵਿਚ ਸੰਨ ੧੯੩੯ ਵਿਚ ਪਹੁੰਚਿਆ, ਪਰ ਸੰਨ ੧੯੫੧ ਤਕ ਮੇਰਾ ਧਿਆਨ ਕਦੇ ਇਸ ਪਾਸੇ ਨਾ ਪਿਆ ਕਿ ਛਪੀਆਂ 'ਬੀੜਾਂ' ਵਿਚ ਮੂਲ-ਮੰਤ੍ਰ ਕਿਸੇ ਇਕ ਪੱਕੇ ਟਿਕਾਣੇ ਉੱਤੇ ਨਹੀਂ ਹੈ।

ਸੰਨ ੧੯੫੧ ਦਾ ਜ਼ਿਕਰ ਹੈ। ਮੈਂ ਅਜੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਹੀ ਸਾਂ। ਅੰਮ੍ਰਿਤਸਰ ਸ਼ਹਿਰ ਦੇ ਕਿਤਾਬਾਂ ਵੇਚਣ ਵ੍ਹਾਲੇ ਇਕ ਦੋ ਦੁਕਾਨਦਾਰਾਂ ਵੱਲੋਂ ਛਪੇ ਹੋਏ ਇਸ਼ਤਿਹਾਰ ਅਤੇ ਟ੍ਰੈਕਟ ਮਿਲਣੇ ਸ਼ੁਰੂ ਹੋ ਗਏ। ਇਹ ਇਸ਼ਤਿਹਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਰੁੱਧ ਸਨ। ਕਮੇਟੀ ਨੇ ਪੰਥ ਦੀ ਚਿਰਾਂ ਦੀ ਤਾਂਘ ਪੂਰੀ ਕਰਨ ਵਾਸਤੇ ਆਪਣਾ ਪ੍ਰੈਸ ਚਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਦੀ ਛਪਾਈ ਦਾ ਕੰਮ ਆਪਣੇ ਹੱਥਾਂ ਵਿਚ ਲੈ ਲਿਆ ਸੀ। ਦੁਕਾਨਦਾਰਾਂ ਵੱਲੋਂ ਅੰਦੋਲਨ ਸੀ ਕਿ ਕਮੇਟੀ ਵੱਲੋਂ ਛਪੀ 'ਬੀੜ' ਵਿਚ ਕਈ ਅਸ਼ੁੱਧੀਆਂ ਹਨ ਤੇ ਕਮੇਟੀ ਨੇ 'ਮੂਲ-ਮੰਤ੍ਰ' ਨੂੰ ਹਰ ਥਾਂ ਬਾਣੀ ਦੇ ਸ਼ੁਰੂ ਵਿਚ ਦਰਜ ਕਰ ਦਿੱਤਾ ਹੈ।

ਦੁਕਾਨਦਾਰਾਂ ਦੇ ਟ੍ਰੈਕਟ ਆਦਿਕ ਪੜ੍ਹ ਕੇ ਮੈਂ ਸ਼੍ਰੋਮਣੀ ਕਮੇਟੀ ਨੂੰ ਚਿੱਠੀ ਲਿਖੀ ਕਿ ਕੁਝ ਸੱਜਣਾਂ ਵੱਲੋਂ ਕੀਤੇ ਜਾ ਰਹੇ ਇਸ ਅੰਦੋਲਨ ਬਾਰੇ ਕਮੇਟੀ ਦਾ ਕੀ ਪੈਂਤੜਾ ਹੈ ? ਦਫ਼ਤਰ ਵੱਲੋਂ ਮੈਨੂੰ ਇਕ ਛਪਿਆ ਹੋਇਆ ਟ੍ਰੈਕਟ ਮਿਲਿਆ। ਮੈਂ ਉਹ ਸਾਰਾ ਟ੍ਰੈਕਟ ਗਹੁ ਨਾਲ ਪੜ੍ਹਿਆ ਤੇ ਮੇਰੀਆਂ ਅੱਖਾਂ ਉੱਘੜ ਗਈਆਂ ਕਿ ਸਾਰੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਥਾਂ ਮੂਲ-ਮੰਤ੍ਰ ਦੀ ਸਹੀ ਥਾਂ ਬਾਣੀ ਦੇ ਸ਼ੁਰੂ ਵਿਚ ਹੀ ਹੋਣੀ ਚਾਹੀਦੀ ਹੈ। ਸਾਡੇ ਦੇਸ ਦਾ ਅਖਾਣ ਹੈ ਕਿ ਰਿੱਝਦੀ ਦਾਲ ਵਿਚੋਂ ਇਕੋ ਦਾਣਾ ਹੀ ਟੋਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਥਾਂ ਹਰੇਕ ਰਾਗ ਦੇ ਸ਼ੁਰੂ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਦਰਜ ਹੈ; ਭਗਤਾਂ ਦੀ ਬਾਣੀ ਦਰਜ ਕਰਨ ਵੇਲੇ ਸਭ ਤੋਂ ਪਹਿਲਾਂ ਥਾਂ ਮਿਲੀ ਹੋਈ ਹੈ ਭਗਤ ਕਬੀਰ ਜੀ ਨੂੰ; ਇਸੇ ਤਰ੍ਹਾਂ 'ਮੂਲ-ਮੰਤ੍ਰ' ਬਾਰੇ ਭੀ ਕੋਈ ਇਕੋ ਹੀ ਬੱਝਵਾਂ ਨਿਯਮ ਹੋਵੇਗਾ।

ਸ਼੍ਰੋਮਣੀ ਕਮੇਟੀ ਦੇ ਛਪੇ ਹੋਏ ਟ੍ਰੈਕਟ ਵਿਚ ਸਭ ਤੋਂ ਪਹਿਲਾਂ ਰਾਗਾਂ ਦੇ

ਤਤਕਰੇ ਦਾ ਜ਼ਿਕਰ ਸੀ। ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਦੇ ਸ਼ੁਰੂ ਵਿਚ ਹੀ (ਉਹ ਬੀੜ ਜੋ ਭਾਈ ਗੁਰਦਾਸ ਜੀ ਦੇ ਹੱਥਾਂ ਦੀ ਲਿਖੀ ਹੋਈ ਹੈ) ਰਾਗਾਂ ਦਾ ਤਤਕਰਾ ਜਿਵੇਂ ਲਿਖਿਆ ਪਿਆ ਹੈ, ਉਹ ਸ਼ਰੋਮਣੀ ਕਮੇਟੀ ਦੇ ਟ੍ਰੈਕਟ ਵਿਚ ਇਉਂ ਦਿੱਤਾ ਹੋਇਆ ਸੀ :

| | |
|---|---|
| ਸੂਚੀਪਤ੍ਰਪੋਥੀਕਾਤਤਕਰਾਰਾਗਾਂਕਾ..... | ੧ਓਸਤਿਨਾਮੁਕਰਤਾਪੁਰਖੁਨਿਰਭਉਨਿ |
| ੪੧ ਜੋਤੀਜੋਤਿਸਮਾਵਣੇਕਾਚਲਿਤ੍ਰ..... | ਰਵੈਰੁਅਕਾਲਮੂਰਤਿਅਜੂਨੀਸੈਭੰ |
| ਸੰਬਤ੧੬੬੧ਮਿਤੀਭਾਦਉਵਦੀਏਕਮ੧ | ਗੁਰਪ੍ਰਸਾਦਿ....................... |
| | ੯੧੧ ਤੁਖਾਰੀ......... |
| ਪੋਥੀਲਿਖਿਪਹੁਚੇ....................... | ............................. |
| ੪੦ਨੀਸਾਣੁਗੁਰੂਜੀਕੇਦਸਖਤਮ:੫ | ............................. ਰਾਗੋਸਿਵਨਾਭਗੋਬਿਦਿ |
| ............................. | ............................. |
| ............................. | ............................. |
| ............................. | ............................. |
| ............................. | ............................. |
| ੭੪੫ਮਾਰੂ............................. | ੯੭੪ ਰਾਗਮਾਲਾਤਥਾਸਿੰਗਲਾਦੀਪ |

ਏਥੇ 'ਮੂਲ-ਮੰਤ੍ਰ' ਸੱਜੇ ਪਾਸੇ ਲਿਖਿਆ ਪਿਆ ਹੈ। ਰਾਗਾਂ ਦੇ ਸਫ਼ਿਆਂ ਦਾ ਤਤਕਰਾ ਪੜ੍ਹਨ ਵਾਸਤੇ ਪਹਿਲਾਂ 'ਮੂਲ-ਮੰਤ੍ਰ' ਨੂੰ ਹੀ ਪੜ੍ਹਨਾ ਪਏਗਾ। ਨਹੀਂ ਤਾਂ ਇਸ ਨੂੰ '੭੪੫ ਮਾਰੂ' ਤੋਂ ਪਿੱਛੋਂ ਪੜ੍ਹਨਾ ਪਏਗਾ। ਇਹ ਭਾਰੀ ਭੁੱਲ ਹੋਵੇਗੀ। ਸੋ, ਏਥੇ ਹੀ 'ਮੂਲ-ਮੰਤ੍ਰ' ਦੀ ਕੁੰਜੀ ਮਿਲ ਜਾਂਦੀ ਹੈ। ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ 'ਮੂਲ-ਮੰਤ੍ਰ' ਹਰ ਥਾਂ ਸੱਜੇ ਪਾਸੇ ਹੈ। ਪਾਠ ਕਰਨ ਵੇਲੇ ਇਸ ਨੂੰ ਹੀ ਪਹਿਲ ਦੇਣੀ ਹੈ।

ਬੜੀ ਸਾਦਾ ਤੇ ਸਿੱਧੀ ਜਿਹੀ ਗੱਲ ਸੀ। ਪਰ ਰੱਬ ਜਾਣੇ, ਕਿਉਂ ? ਸ਼ਰੋਮਣੀ ਕਮੇਟੀ ਦੇ ਇਸ ਉੱਦਮ ਦਾ ਸਹਿਜੇ ਸਹਿਜੇ ਵਿਰੋਧ ਵਧ ਗਿਆ। ਆਖ਼ਰ, ੯ ਮਈ ੧੯੫੪ ਨੂੰ ਕਰਤਾਰਪੁਰ ਸਾਹਿਬ ਸੰਗਤਾਂ ਦਾ ਇਕ ਇਕੱਠ ਹੋਇਆ, ਜਿਸ ਵਿਚ 'ਮੂਲ-ਮੰਤ੍ਰ' ਬਾਰੇ ਨਿਰਣਾ ਕਰਨ ਲਈ ਇਕ ਸਬ-ਕਮੇਟੀ ਬਣਾਈ। ਮੈਂ ਵੀ ਉਸ ਦਿਨ ਸ੍ਰੀ ਕਰਤਾਰਪੁਰ ਸਾਹਿਬ ਗਿਆ ਹੋਇਆ ਸਾਂ, ਤੇ ਉਸ ਦਿਨ ਦੇ ਇਕੱਠ

ਵਿਚ ਪੇਸ਼ ਹੁੰਦੀਆਂ ਵਿਚਾਰਾਂ ਸੁਣਦਾ ਰਿਹਾ ਸਾਂ। ਸਬ-ਕਮੇਟੀ ਨੇ ੩੦ ਮਈ, ੧੯੫੪ ਨੂੰ ਸ੍ਰੀ ਕਰਤਾਰਪੁਰ ਜਾ ਕੇ ਆਪਣਾ ਫ਼ੈਸਲਾ ਇਉਂ ਦਿੱਤਾ:

> "ਅਸੀਂ, ਜਿਨ੍ਹਾਂ ਦੇ ਦਸਖ਼ਤ ਹੇਠਾਂ ਹਨ, ਜਿਨ੍ਹਾਂ ਨੂੰ ੯ ਮਈ, ੧੯੫੪ ਨੂੰ ਇਥੇ ਹੀ ਸੰਗਤ ਨੇ ਇਸ ਕੰਮ ਲਈ ਚੁਣਿਆ ਸੀ, ਅੱਜ ਸਾਰੇ ਧਿਰਾਂ ਦੀ ਵੀਚਾਰ ਸੁਣ ਕੇ ਇਸ ਫ਼ੈਸਲੇ 'ਤੇ ਪੁੱਜੇ ਹਾਂ ਕਿ ਜੋ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੱਗੋਂ ਛਪੇ, ਉਸ ਵਿਚ ਮੰਗਲਾਂ ਦੀ ਤਰਤੀਬ ਇਸ ਤਰ੍ਹਾਂ ਰੱਖੀ ਜਾਵੇ ਜਿਵੇਂ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਹੈ। ਜਿਥੇ ਮੰਗਲ ਉੱਚਾ ਹੈ ਉਹ ਰਾਗ ਤੋਂ ਪਹਿਲਾਂ ਆਵੇ। ਜਿਥੇ ਉਸ ਸਤਰ ਵਿਚ ਬਾਅਦ ਵਿਚ ਆਇਆ ਹੈ ਜਾਂ ਨੀਵਾਂ ਹੈ ਜਾਂ ਦੂਜੀ ਸਤਰ ਵਿਚ ਹੈ, ਉਹ ਰਾਗ ਤੋਂ ਮਗਰੋਂ।
>
> ਨਾਵੇਂ ਪਾਤਿਸ਼ਾਹ ਦੇ ਸ਼ਬਦਾਂ ਵਿਚ ਮੰਗਲਾਂ ਦੀ ਤਰਤੀਬ ਅਕਾਲ ਤਖ਼ਤ ਵਾਲੀ ਬੀੜ ਤੋਂ, ਜਿਸ ਦੀ ਜਿਲਦ ਸੁਨਹਿਰੀ ਹੈ ਅਤੇ ਜੋ ਬੀੜ ਦਮਦਮੇ ਸਾਹਿਬ ਗੁਰਦੁਆਰਾ ਮੰਜੀ ਸਾਹਿਬ ਵਿਚ ਹੈ, ਉਹਨਾਂ ਅਨੁਸਾਰ ਕਰ ਦਿੱਤੀ ਜਾਏ।"

*(ਦਸਖ਼ਤ ਸਬ-ਕਮੇਟੀ ਦੇ ਮੈਂਬਰਾਂ ਦੇ)*

੩੦ ਮਈ, ੧੯੫੪ ਨੂੰ 'ਮੂਲ-ਮੰਤ੍ਰ' ਬਾਰੇ ਸਬ-ਕਮੇਟੀ ਦਾ ਫ਼ੈਸਲਾ ਸੁਣਨ ਲਈ ਮੈਂ ਸ੍ਰੀ ਕਰਤਾਰਪੁਰ ਸਾਹਿਬ ਨਹੀਂ ਸਾਂ ਗਿਆ।

ਇਹ ਫ਼ੈਸਲਾ ਸਾਰੀ ਸਿੱਖ ਕੌਮ ਦੀ ਤਸੱਲੀ ਨਾ ਕਰਾ ਸਕਿਆ। ਗੁੰਝਲ ਹੀ ਪਈ ਰਹੀ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਮਾਸਟਰ ਤਾਰਾ ਸਿੰਘ ਜੀ ਨੇ ਇਸ ਫ਼ੈਸਲੇ ਦੇ ਲਫ਼ਜ਼ਾਂ ਨੂੰ ਸਪੱਸ਼ਟ ਕਰਨ ਵਾਸਤੇ ਹੇਠ-ਲਿਖੇ ਤਿੰਨਾਂ ਮੈਂਬਰਾਂ ਦੀ ਇਕ ਸਬ-ਕਮੇਟੀ ਫੇਰ ਬਣਾਈ:

(੧) ਜਸਟਿਸ ਹਰਨਾਮ ਸਿੰਘ ਜੀ, ਜੱਜ ਹਾਈ ਕੋਰਟ, ਪੰਜਾਬ;

(੨) ਬਾਵਾ ਹਰਕਿਸ਼ਨ ਸਿੰਘ ਜੀ ਪ੍ਰਿੰਸੀਪਲ, ਸਿੱਖ ਨੈਸ਼ਨਲ ਕਾਲਜ, ਕਾਦੀਆਂ; ਤੇ

(੩) ਮੈਂ, ਸਾਹਿਬ ਸਿੰਘ, ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ।

ਇਸ ਸਬ-ਕਮੇਟੀ ਨੇ ਇਉਂ ਫ਼ੈਸਲਾ ਕੀਤਾ :

"ਸ਼੍ਰੋਮਣੀ ਗੁ. ਪ੍ਰ. ਕਮੇਟੀ ਦੀ ਅੰਤਰਿੰਗ ਕਮੇਟੀ ਨੇ ਮਤਾ ਨੰ: ੭੨੮ ਮਿਤੀ ੬-੫-੫੫ ਅਨੁਸਾਰ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ. ਪ੍ਰ. ਕਮੇਟੀ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਨੇ ੨੦-੧੦-੫੫ ਨੂੰ ਦਾਸਾਂ ਨੂੰ ਨਿਯਤ ਕੀਤਾ ਕਿ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਦੇ ਦਰਸ਼ਨ ਕਰ ਕੇ ਮੰਗਲਾ ਚਰਨਾਂ ਸੰਬੰਧੀ ਆਪਣੀ ਵਿਚਾਰ ਬਤੌਰ ਸਿਫ਼ਾਰਸ਼ ਪੇਸ਼ ਕਰੀਏ। ਸੋ, ਦਾਸਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਦੀ ਪਾਵਨ ਬੀੜ ਦੇ ਦਰਸ਼ਨ ਕੀਤੇ ਅਤੇ ਚੋਖਾ ਚਿਰ ਪੜਚੋਲ ਕੀਤੀ, ਜਿਸ ਦੁਆਰਾ ਦਾਸ ਇਸ ਨਤੀਜੇ ਉੱਤੇ ਪੁੱਜੇ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਵਿਚ ਮੰਗਲਾਚਰਨ ਨੂੰ ਰਾਗ ਦੇ ਸਿਰਲੇਖ ਨਾਲੋਂ ਹਰ ਥਾਂ ਪਹਿਲ ਦਿੱਤੀ ਗਈ ਹੈ ਅਤੇ ਇਸ ਬੀੜ ਦੇ ਅਨੁਕੂਲ ਇਹੀ ਗੱਲ ਹੈ, ਮੰਗਲਾਚਰਨ ਪਹਿਲਾਂ ਹੀ ਛਪਣ।"

*(ਸਹੀ) ਬਾਵਾ ਹਰਕਿਸ਼ਨ ਸਿੰਘ, ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ, ਕਾਦੀਆਂ ੨੯-੧੦-੫੬*

*(ਸਹੀ) ਸਾਹਿਬ ਸਿੰਘ, ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ੨੯-੧੦-੫੬*

*(ਸਹੀ) ਹਰਨਾਮ ਸਿੰਘ ੮-੧੧-੫੬*

## ਸਹਸਕ੍ਰਿਤੀ ਸਲੋਕਾਂ ਦੇ ਅਰਥ

ਮਿਸ਼ਨਰੀ ਕਾਲਜ ਵਿਚ ਦਾਖ਼ਲ ਹੋਏ ਵਿਦਿਆਰਥੀਆਂ ਨੂੰ ਮੈਂ ਪਹਿਲਾਂ ਔਖੀਆਂ ਬਾਣੀਆਂ ਦੇ ਅਰਥ ਕਰਾਣੇ ਸ਼ੁਰੂ ਕੀਤੇ। ਸਹਸਕ੍ਰਿਤੀ ਸਲੋਕ ਭੀ ਕਰਾਣੇ ਸਨ। ਉਸ ਜਮਾਤ ਨੂੰ ਪੜ੍ਹਾਉਣ ਵਾਸਤੇ ਮੈਂ ਇਹਨਾਂ ਸਲੋਕਾਂ ਦਾ ਟੀਕਾ ੧੯੫੪-੫੫ ਵਿਚ ਮੁਕਾ ਲਿਆ।

## ਮੇਰੀ ਲੜਕੀ ਭੂਪਿੰਦਰ ਵੀ ਡਾਕਟਰੀ ਦੇ ਰਾਹੇ

ਦਲਜੀਤ ਨੂੰ ਡਾਕਟਰੀ ਵਿਚ ਦਾਖ਼ਲ ਕਰਾ ਕੇ ਖ਼ਰਚ ਬੜਾ ਕਰਨਾ ਪਿਆ।

ਗੁਜ਼ਾਰਾ ਹੁੰਦਾ ਗਿਆ, ਕਿਉਂਕਿ ਖ਼ਾਲਸਾ ਕਾਲਜ ਵਿਚ ੨੪੦ ਰੁਪਏ ਤਕ ਗਰੇਡ ਬੰਦ ਹੋ ਜਾਣ ਦੇ ਥਾਂ ਕਮੇਟੀ ਨੇ ਗਰੇਡ ੩੦੦ ਰੁਪਏ ਤਕ ਕਰ ਦਿੱਤਾ ਸੀ। ਬਾਕੀ ਸਾਰੇ ਬੱਚੇ ਆਪੋ-ਆਪਣੇ ਥਾਂ ਰੁਜ਼ਗਾਰ ਦੇ ਸਿਰ ਉੱਤੇ ਸਨ। ਦਲਜੀਤ ਕਹਿਣ ਲੱਗਾ, "ਬਹੁਤ ਖ਼ਰਚ ਕਿਤਾਬਾਂ ਉੱਤੇ ਹੀ ਹੁੰਦਾ ਹੈ। ਉਹ ਤਾਂ ਹੋ ਗਿਆ। ਹੁਣ ਭੂਪਿੰਦਰ ਨੂੰ ਵੀ ਇਸੇ ਪਾਸੇ ਪਾ ਦੇਣਾ ਚਾਹੀਦਾ ਹੈ। ਸੋ, ਨਾਵੀਂ ਜਮਾਤ ਵਿਚ ਇਸ ਨੂੰ ਭੀ ਹਾਈਜੀਨ ਫ਼ਿਜ਼ਿਆਲੋਜੀ ਲੈ ਦਿੱਤੀ। ਦਸਵੀਂ ਜਮਾਤ ਵਿਚ ਇਸ ਦੇ ਨੰਬਰ ਵੀ ਚੰਗੇ ਆ ਗਏ। ਉਸ ਵਕਤ ਮੇਰਾ ਲੜਕਾ ਕੁਲਵੰਤ ਸਿੰਘ ਐਮ.ਐਸ-ਸੀ. ਕਰ ਕੇ ਗੌਰਮਿੰਟ ਕਾਲਜ ਹੁਸ਼ਿਆਰਪੁਰ ਵਿਚ ਕੈਮਿਸਟਰੀ ਦਾ ਲੈਕਚਰਾਰ ਲੱਗਾ ਹੋਇਆ ਸੀ। ਭੂਪਿੰਦਰ ਨੂੰ ਐਫ਼.ਐਸ-ਸੀ. (ਮੈਡੀਕਲ ਗਰੁਪ) ਵਿਚ ਪੜ੍ਹਨ ਵਾਸਤੇ ਸੰਨ ੧੯੫੫ ਵਿਚ ਹੁਸ਼ਿਆਰਪੁਰ ਭੇਜ ਦਿੱਤਾ।

## ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ

ਸੰਨ ੧੯੫੬ ਦੇ ਜੂਨ ਦਾ ਮਹੀਨਾ ਸੀ। ਸੰਨ ੧੯੫੪ ਵਿਚ ਦਾਖ਼ਲ ਹੋਈ ਮਿਸ਼ਨਰੀ ਜਮਾਤ ਪਾਸ ਕਰ ਕੇ ਜਾ ਚੁੱਕੀ ਸੀ, ਨਵੇਂ ਲੜਕੇ ਆ ਚੁੱਕੇ ਸਨ। ਮੇਰੀ ਜੀਵਨ-ਸਾਥਣ ਰਤਨ ਕੌਰ ਆਪਣੇ ਭਰਾ ਹਰਬੰਸ ਸਿੰਘ ਦੇ ਨਾਲ ਹਜ਼ੂਰ ਸਾਹਿਬ ਦਰਸ਼ਨ ਕਰਨ ਗਈ ਹੋਈ ਸੀ। ਦਲਜੀਤ, ਮੈਡੀਕਲ ਕਾਲਜ ਦੇ ਹੋਸਟਲ ਵਿਚ ਰਹਿੰਦਾ ਸੀ। ਭੂਪਿੰਦਰ ਹੁਸ਼ਿਆਰਪੁਰ ਸੀ। ਮੈਂ ਘਰ ਇਕੱਲਾ ਹੀ ਸਾਂ।

ਨਵੀਂ ਦਿੱਲੀ ਦੇ ਰਹਿਣ ਵਾਲੇ ਇਕ ਸੱਜਣ ਸਰਦਾਰ ਦਲੀਪ ਸਿੰਘ ਜੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨ ਕਰਨ ਆਏ। ਮੈਨੂੰ ਭੀ ਸਿੱਖ ਮਿਸ਼ਨਰੀ ਕਾਲਜ ਵਿਚ ਆ ਮਿਲੇ। ਉਹਨਾਂ ਮੇਰੀਆਂ ਕੁੱਝ ਕਿਤਾਬਾਂ ਪੜ੍ਹੀਆਂ ਹੋਈਆਂ ਸਨ। ਮੇਰੇ ਪਾਸ ਉਹ ਘੰਟਾ ਕੁ ਬੈਠੇ। ਉਹਨਾਂ ਮੈਨੂੰ ਪ੍ਰੇਰਨਾ ਕੀਤੀ ਕਿ ਮੈਂ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰ ਦਿਆਂ। ਪਰ ਮੇਰਾ ਮਨ ਨਾ ਮੰਨਿਆ। ਬਿਸਤਰੇ ਤੇ ਕਪੜੇ ਆਦਿਕ ਰੱਖਣ ਵਾਸਤੇ ਮੇਰੇ ਪਾਸ ਦੋ ਵੱਡੀਆਂ ਪੇਟੀਆਂ ਸਨ। ਪਰ ਕੱਪੜੇ ਬਾਹਰ ਚੂਹਿਆਂ ਦੇ ਢਹੇ ਚੜ੍ਹੇ ਹੋਏ ਸਨ, ਤੇ ਪੇਟੀਆਂ ਕਿਤਾਬਾਂ ਨਾਲ ਭਰੀਆਂ ਪਈਆਂ ਸਨ। ਮੈਥੋਂ ਉਹ ਵਿਕਦੀਆਂ ਨਹੀਂ ਸਨ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਮੈਨੂੰ ਬੜਾ ਹੀ ਔਖਾ ਕੰਮ ਦਿਸ ਰਿਹਾ ਸੀ। ਫੇਰ ਇਸ ਨੂੰ ਛਾਪੇਗਾ ਕੌਣ ? ਮੈਂ ਸਰਦਾਰ ਦਲੀਪ ਸਿੰਘ ਜੀ ਨੂੰ ਨਾਂਹ ਕਰ ਦਿੱਤੀ।

ਉਹ ਚਲੇ ਗਏ। ਮੈਂ ਸੋਚਿਆ ਕਿ ਰੋਜ਼ਾਨਾ ਕਈ ਘੰਟੇ ਨਿੰਦਾ ਆਦਿਕ ਵਿਚ ਗੁਜ਼ਾਰ ਦੇਈਦੇ ਹਨ, ਜੇ ਮੈਂ ਟੀਕੇ ਦਾ ਕੰਮ ਸ਼ੁਰੂ ਕਰ ਦਿਆਂ ਤਾਂ ਇਸ ਭੈੜੇ ਪਾਸੇ ਵੱਲੋਂ ਤਾਂ ਬਚਿਆ ਰਹਾਂਗਾ।

ਮੈਂ ਸਰਦਾਰ ਦਲੀਪ ਸਿੰਘ ਨੂੰ ਖ਼ਤ ਲਿਖ ਦਿੱਤਾ ਕਿ ਮੈਂ ਟੀਕਾ ਲਿਖਣ ਦਾ ਕੰਮ ਸ਼ੁਰੂ ਕਰ ਦਿਆਂਗਾ।

## ਪਹਿਲੀ ਜਨਵਰੀ ਸੰਨ ੧੯੫੭ ਤੋਂ ਟੀਕਾ ਸ਼ੁਰੂ

ਦਲਜੀਤ ਐਮ.ਬੀ.ਬੀ.ਐਸ. ਪਾਸ ਕਰ ਕੇ ਪਹਿਲੀ ਜਨਵਰੀ ੧੯੫੭ ਤੋਂ ਅੱਖਾਂ ਦੇ ਮਹਿਕਮੇ ਵਿਚ ਹਾਊਸ ਸਰਜਨ ਬਣ ਗਿਆ। ਮੈਂ ਗੁਰੂ ਪਾਤਿਸ਼ਾਹ ਦਾ ਆਸਰਾ ਲੈ ਕੇ ਟੀਕੇ ਦਾ ਕੰਮ ਸ਼ੁਰੂ ਕਰ ਦਿੱਤਾ। ਪਹਿਲਾਂ ਮੈਂ ਗੁਰੂ ਨਾਨਕ ਦੇਵ ਜੀ ਦੇ ਸਾਰੇ ਸ਼ਬਦ ਮੁਕਾਏ, ਫੇਰ ਅਸਟਪਦੀਆਂ, ਫੇਰ ਛੰਤ ਤੇ ਹੋਰ ਬਾਣੀਆਂ। ਸਭ ਬਾਣੀਆਂ ਨਾਲੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੀ ਔਖੀ ਸੀ। ਦਿਨੋ-ਦਿਨ ਕੰਮ ਦੀ ਰਫ਼ਤਾਰ ਭੀ ਮੈਂ ਵਧਾਈ ਗਿਆ।

ਇਸ ਦਾ ਅਸਰ ਮੇਰੀ ਸਿਹਤ ਉੱਤੇ ਉਲਟਾ ਪਿਆ। ਸੰਨ ੧੯੫੯ ਵਿਚ ਮੈਂ ਬੀਮਾਰ ਹੋ ਗਿਆ। ਖ਼ੂਨੀ ਬਵਾਸੀਰ ਦਾ ਬਹੁਤ ਹੀ ਸਖ਼ਤ ਹੱਲਾ ਹੋਇਆ। ਜਦੋਂ ਜਿੰਦ ਨੂੰ ਖ਼ਤਰਾ ਜਾਪਿਆ, ਤਦੋਂ ਮੈਂ ਆਪਣੇ ਲੜਕੇ ਦਲਜੀਤ ਨੂੰ ਖ਼ਬਰ ਕੀਤੀ। ਦਲਜੀਤ ਮੈਨੂੰ ਹਸਪਤਾਲੋਂ ਟੀਕਾ ਲਵਾ ਲਿਆਇਆ। ਬਵਾਸੀਰ ਦਾ ਖ਼ੂਨੀ ਹੱਲਾ ਮੁੱਕ ਗਿਆ, ਪਰ ਕਮਜ਼ੋਰੀ ਬਹੁਤ ਹੋ ਚੁੱਕੀ ਸੀ। ਪੂਰਾ ਡੇਢ ਸਾਲ ਮੈਨੂੰ ਟੀਕੇ ਦਾ ਕੰਮ ਬੰਦ ਕਰਨਾ ਪਿਆ।

ਜਦੋਂ ਸਿਹਤ ਕੁਝ ਠੀਕ ਹੋਈ, ਕੰਮ ਫੇਰ ਸ਼ੁਰੂ ਕਰ ਦਿੱਤਾ। ਸੰਨ ੧੯੬੧ ਦੇ ਜੇਠ ਸੁਦੀ ਚੌਥ ਵਾਲੇ ਦਿਨ ਸਾਰਾ ਹੀ ਟੀਕਾ ਸਿਰੇ ਚੜ੍ਹ ਗਿਆ। ਮੈਂ ਆਪਣੇ ਪਾਤਿਸ਼ਾਹ ਦਾ ਲੱਖ ਲੱਖ ਸ਼ੁਕਰ ਕੀਤਾ। ਇਹ ਉਸ ਪਾਤਿਸ਼ਾਹ ਦੀ ਹੀ ਮਿਹਰ ਸੀ, ਨਹੀਂ ਤਾਂ, ਕਿਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ ?

## ਭਗਤ-ਬਾਣੀ ਦਾ ਟੀਕਾ ਛਪ ਗਿਆ

ਜਦੋਂ ੧੯੫੯ ਦੇ ਹੱਲੇ ਤੋਂ ਪਿੱਛੋਂ ਮੈਂ ਅਜੇ ਕਮਜ਼ੋਰ ਹੀ ਸਾਂ, ਮੈਂ

'ਸਿੰਘ ਬ੍ਰਦਰਜ਼' ਨੂੰ ਲਿਖਿਆ ਕਿ ਭਗਤ-ਬਾਣੀ ਦਾ ਟੀਕਾ ਤਿਆਰ ਪਿਆ ਹੈ, ਇਹ ਛਾਪ ਲਵੋ। ਉਹਨਾਂ ਮੰਨ ਲਿਆ ਤੇ ਸਾਰੀ ਹੀ ਭਗਤ-ਬਾਣੀ ਉਹਨਾਂ ਪੰਜ ਵੱਖ ਵੱਖ ਹਿੱਸਿਆਂ ਵਿਚ ਛਾਪ ਦਿੱਤੀ। ਮੈਂ ਕਈ ਪੁਸਤਕਾਂ ਆਪਣੇ ਖ਼ਰਚ ਉੱਤੇ ਛਾਪ ਕੇ ਰੱਖੀਆਂ ਹੋਈਆਂ ਸਨ। 'ਸਿੰਘ ਬ੍ਰਦਰਜ਼' ਨੂੰ ਮੈਂ ਆਪਣੀ ਇਹ ਔਖਿਆਈ ਭੀ ਦੱਸੀ। ਉਹਨਾਂ ਮੇਰੀਆਂ ਸਾਰੀਆਂ ਹੀ ਕਿਤਾਬਾਂ ਚੁੱਕ ਲਈਆਂ। ਮੇਰੇ ਸਿਰ ਤੋਂ ਉਹ ਭਾਰ ਲਹਿ ਗਿਆ, ਜੋ ਕੁਝ ਸਾਲਾਂ ਤੋਂ ਮੈਨੂੰ ਔਖਾ ਕਰ ਰਿਹਾ ਸੀ।

ਮੈਂ ਉਹਨਾਂ ਨੂੰ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਛਾਪਣ ਦੀ ਬੇਨਤੀ ਕੀਤੀ, ਪਰ ਉਹਨਾਂ ਪਾਸ ਇਤਨੀ ਰਕਮ ਖ਼ਰਚ ਕਰਨ ਦੀ ਸਮਰੱਥਾ ਨਹੀਂ ਸੀ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦਰਖ਼ਾਸਤ

ਮੈਂ ਸ਼੍ਰੋਮਣੀ ਗੁ. ਪ੍ਰ. ਕਮੇਟੀ ਵਿਚ ਅਰਜ਼ੀ ਭੇਜੀ ਕਿ ਇਹ ਟੀਕਾ ਮੇਰੀ ਸਾਰੀ ਉਮਰ ਦੀ ਮਿਹਨਤ ਹੈ। ਮੇਰੇ ਪਾਸ ਇਤਨੀ ਮਾਇਆ ਨਹੀਂ ਕਿ ਮੈਂ ਆਪ ਛਾਪ ਸਕਾਂ। ਇਹ ਪੰਥ ਦੀ ਸ਼੍ਰੋਮਣੀ ਜਥੇਬੰਦੀ ਦਾ ਹੀ ਕੰਮ ਹੈ। ਸ਼੍ਰੋਮਣੀ ਕਮੇਟੀ ਦੀ ਪ੍ਰਚਾਰ-ਕਮੇਟੀ ਦੀ ਇਕੱਤਰਤਾ ਮਾਸਟਰ ਤਾਰਾ ਸਿੰਘ ਜੀ ਦੇ ਮਕਾਨ ਉੱਤੇ ਹੋਈ। ਮੈਨੂੰ ਵੀ ਓਥੇ ਸੱਦਿਆ ਗਿਆ। ਸੱਦਣ ਆਏ ਸੱਜਣ ਨੇ ਮੈਨੂੰ ਦੱਸ ਦਿੱਤਾ ਕਿ ਨਾ ਛਾਪਣ ਦਾ ਫ਼ੈਸਲਾ ਕੀਤਾ ਜਾ ਚੁੱਕਾ ਹੈ, ਤੁਹਾਨੂੰ ਸਿਰਫ਼ ਖ਼ਬਰ ਹੀ ਦੇਣੀ ਹੈ।

ਖ਼ੈਰ! ਮੈਂ ਗਿਆ। ਮਾਸਟਰ ਜੀ ਨੇ ਕਿਹਾ, "ਸਾਹਿਬ ਸਿੰਘ ਜੀ! ਕਮੇਟੀ ਇਹ ਟੀਕਾ ਨਹੀਂ ਛਾਪ ਸਕਦੀ।" ਮੈਂ ਫ਼ਤਹ ਬੁਲਾ ਕੇ ਤੁਰਨ ਲੱਗਾ ਤਾਂ ਫੇਰ ਉਨ੍ਹਾਂ ਮੈਥੋਂ ਪੁੱਛਿਆ, "ਹੁਣ ਤੁਸੀ ਕੀ ਕਰੋਗੇ?" ਮੈਂ ਉੱਤਰ ਦਿੱਤਾ, "ਜੀ! ਤੁਸਾਂ ਆਪਣੀ ਜ਼ਿੰਮੇਵਾਰੀ ਨਿਬਾਹ ਦਿੱਤੀ ਹੈ। ਇਹ ਕਾਫ਼ੀ ਹੈ।" ਕਹਿਣ ਲੱਗੇ, "ਸਾਡੇ ਵੱਲੋਂ ਤੁਹਾਨੂੰ ਇਜਾਜ਼ਤ ਹੈ ਕਿ ਗੁਰਦੁਆਰਾ ਕਮੇਟੀ ਤੋਂ ਮਾਇਕ ਮਦਦ ਲੈ ਲਵੋ।" ਮੈਂ ਉੱਤਰ ਦਿੱਤਾ, "ਮੂੰਹਾਂ ਨੂੰ ਮੁਲਾਹਜ਼ੇ, ਸਿਰਾਂ ਨੂੰ ਸਲਾਮ। ਮੇਰੀ ਕਿਤੇ ਵਾਕਫ਼ੀਅਤ ਨਹੀਂ ਹੈ। ਦਰ ਦਰ ਉੱਤੇ ਮੰਗਦੇ ਫਿਰਨ ਨਾਲੋਂ ਵਧੀਕ ਚੰਗਾ ਇਹ ਹੋਵੇਗਾ ਕਿ ਜਿਸ ਪਾਤਿਸ਼ਾਹ ਨੇ ਇਹ ਟੀਕਾ ਲਿਖਾਇਆ ਹੈ, ਮੈਂ ਉਸ ਦੇ ਦਰ ਦਾ ਸੁਆਲੀ ਬਣਾਂ। ਮੇਰੀ ਤਾਂਘ ਸੀ ਕਿ ਮੇਰੇ ਜੀਊਂਦਿਆਂ ਹੀ ਇਹ ਛਪ ਜਾਂਦਾ। ਪਰ ਜੇ ਰਜ਼ਾ ਇਉਂ ਨਹੀਂ ਹੈ ਤਾਂ ਕੀ ਹੋ ਸਕਦਾ ਹੈ?"

ਇਹ ਆਖ ਕੇ ਮੈਂ ਚਲਾ ਆਇਆ। ਮੈਨੂੰ ਰੰਜ ਬੜਾ ਹੋਇਆ। ਮੈਨੂੰ ਸ਼ੱਕ ਇਹ ਸੀ ਕਿ ਕਿਸੇ ਸੱਜਣ ਦੀ ਈਰਖਾ ਨੇ ਭਾਨੀ ਮਾਰੀ ਹੈ, ਪਰ ਸਭ ਕੁਝ ਮਾਲਕ ਦੇ ਹੁਕਮ ਵਿਚ ਹੀ ਹੁੰਦਾ ਹੈ।

## ਰਾਜ ਪਬਲਿਸ਼ਰਜ਼ ਜਲੰਧਰ

ਮੈਂ ਦੂਜੇ ਚੌਥੇ ਦਿਨ ਪ੍ਰੋਫ਼ੈਸਰ ਵਰਿਆਮ ਸਿੰਘ ਜੀ ਨੂੰ ਮਿਲਣ ਜਾਂਦਾ ਰਹਿੰਦਾ ਸਾਂ। ਅਗਲੇ ਦਿਨ ਜਾ ਕੇ ਮੈਂ ਉਹਨਾਂ ਨੂੰ ਟੀਕੇ ਬਾਰੇ ਬੀਤੀ ਸੁਣਾਈ। ਉਹਨਾਂ ਤੋਂ ਸਲਾਹ ਭੀ ਪੁੱਛੀ ਕਿ ਕੀ ਮੈਂ ਆਪ ਕਰਜ਼ਾ ਲੈ ਕੇ ਛਾਪ ਦਿਆਂ। ਸ: ਵਰਿਆਮ ਸਿੰਘ ਜੀ ਉਹਨੀਂ ਦਿਨੀਂ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਸਨ। ਮੈਨੂੰ ਉਹਨਾਂ ਆਪ ਛਾਪਣ ਤੋਂ ਵਰਜ ਦਿੱਤਾ ਕਿ ਨਾ ਤੈਨੂੰ ਇਤਨਾ ਕਰਜ਼ਾ ਮਿਲਣਾ ਹੈ ਤੇ ਨਾ ਇਹ ਤੈਥੋਂ ਵਿਕ ਸਕਣੀ ਹੈ। ਕਰਜ਼ੇ ਦੇ ਭਾਰ ਹੇਠ ਮੌਤ ਹੀ ਸਹੇੜੀ ਜਾਏਗੀ। ਕਹਿਣ ਲੱਗੇ, "ਮੈਂ ਸੋਚਾਂਗਾ। ਸ਼ਾਇਦ ਕੋਈ ਰਾਹ ਨਿਕਲ ਪਏ।"

ਸਰਦਾਰ ਵਰਿਆਮ ਸਿੰਘ ਜੀ ਆਪ ਲਿਖਾਰੀ ਸਨ। ਕਾਲਜ ਦੇ ਵਿਦਿਆਰਥੀਆਂ ਵਾਸਤੇ ਕਿਤਾਬਾਂ ਲਿਖਦੇ ਸਨ। ਉਹਨਾਂ ਦੇ ਪਬਲਿਸ਼ਰਜ਼ ਸਨ 'ਰਾਜ ਪਬਲਿਸ਼ਰਜ਼, ਜਲੰਧਰ'। ਸਬੱਬ ਨਾਲ ਉਸੇ ਹੀ ਦਿਨ ਫ਼ਰਮ ਦੇ ਮਾਲਕ, ਸ੍ਰੀ ਸੋਹਣ ਲਾਲ ਜੀ ਖੰਨਾ ਉਹਨਾਂ ਨੂੰ ਮਿਲਣ ਆ ਗਏ। ਮੇਰੇ ਟੀਕੇ ਬਾਰੇ ਉਹਨਾਂ ਦੀ ਗੱਲ-ਬਾਤ ਹੋਈ, ਮੈਨੂੰ ਉਹਨਾਂ ਉਸੇ ਵੇਲੇ ਸੱਦ ਭੇਜਿਆ। ਸੋਹਣ ਲਾਲ ਜੀ ਟੀਕਾ ਛਾਪਣ ਲਈ ਤਿਆਰ ਸਨ।

ਦੋ ਤਿੰਨ ਦਿਨਾਂ ਪਿੱਛੋਂ ਸਤੰਬਰ ਵਿਚ ਦੁਵੱਲੀ ਇਕਰਾਰਨਾਮਾ ਲਿਖਿਆ ਗਿਆ। ਟੀਕੇ ਦੀ ਪਹਿਲੀ ਪੋਥੀ ਮੈਂ ਉਨ੍ਹਾਂ ਦੇ ਹਵਾਲੇ ਕੀਤੀ। ਨਵੰਬਰ ਵਿਚ ਛਪਾਈ ਸ਼ੁਰੂ ਹੋ ਗਈ। ਟੀਕੇ ਦਾ ਨਾਮ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਰੱਖਿਆ ਗਿਆ।

ਸ੍ਰੀ ਸੋਹਣ ਲਾਲ ਜੀ ਨੇ ਇਕ ਆਦਮੀ ਮੁਕੱਰਰ ਕਰ ਦਿੱਤਾ। ਉਹ ਹਰ ਰੋਜ਼ ਪਰੂਫ਼ ਲਿਆ ਕੇ ਮੈਥੋਂ ਠੀਕ ਕਰਾ ਕੇ ਲੈ ਜਾਂਦਾ ਸੀ।

ਮੈਂ ਪਹਿਲਾਂ ਸਵੇਰ ਤੋਂ ਦੁਪਹਿਰ ਤਕ ਸਿੱਖ ਮਿਸ਼ਨਰੀ ਕਾਲਜ ਦੇ

ਵਿਦਿਆਰਥੀਆਂ ਨੂੰ ਪੜ੍ਹਾਉਂਦਾ ਸਾਂ। ਫੇਰ ਪਰੂਫ਼ ਪੜ੍ਹਨੇ ਪੈ ਜਾਂਦੇ ਸਨ। ਸਾਰਾ ਹੀ ਦਿਨ ਦਿਮਾਗ਼ੀ ਸਿਰਦਰਦੀ ਵਿਚ ਲੰਘਦਾ ਸੀ। ਇਹ ਪਰੂਫ਼ ਭੀ ਕਾਹਲੀ ਕਾਹਲੀ ਵਿਚ ਵੇਖਣੇ ਪੈਂਦੇ ਸਨ। ਇਸ ਤਰ੍ਹਾਂ ਕਈ ਗ਼ਲਤੀਆਂ ਦੇ ਟਿਕੇ ਰਹਿਣ ਦੀ ਸੰਭਾਵਨਾ ਸੀ। ਪਰ ਪਹਿਲੀ ਪੋਥੀ ਇਸੇ ਤਰ੍ਹਾਂ ਹੀ ਛਪੀ।

## ਦਲਜੀਤ ਦੀ ਤਬਦੀਲੀ

ਦਲਜੀਤ ਸਿੰਘ ੧੯੫੬ ਵਿਚ ਐਮ.ਬੀ.ਬੀ.ਐਸ. ਪਾਸ ਕਰ ਕੇ ਇਕ ਸਾਲ ਹਾਊਸ ਸਰਜਨ ਟਿਕਿਆ ਰਿਹਾ। ਨਵੰਬਰ ੧੯੫੭ ਵਿਚ ਇਸ ਦਾ ਵਿਆਹ ਹੋਇਆ, ਜੰਮੂ ਵਿਚ ਉਸੇ ਘਰ, ਜਿਥੇ ਇਸ ਦੇ ਵੱਡੇ ਭਰਾ ਹਰਦਿਆਲ ਸਿੰਘ ਤੇ ਕੁਲਵੰਤ ਸਿੰਘ ਵਿਆਹੇ ਸਨ। ਸੋ, ਇਹ ਤਿੰਨ ਸੱਕੀਆਂ ਭੈਣਾਂ ਇਕੋ ਘਰ ਵਿਚ ਆ ਗਈਆਂ। ਸੰਨ ੧੯੫੭ ਵਿਚ ਭੂਪਿੰਦਰ ਨੇ ਐਫ.ਐਸ-ਸੀ. ਪਾਸ ਕਰ ਲਈ। ਇਸ ਨੂੰ ਮੈਡੀਕਲ ਕਾਲਜ, ਪਟਿਆਲਾ ਵਿਚ ਦਾਖ਼ਲ ਕਰਾਇਆ ਗਿਆ। ਦਲਜੀਤ ਨੇ ਫੇਰ ਕਾਲਜ ਵਿਚ ਦਾਖ਼ਲ ਹੋ ਕੇ ਡੀ.ਓ.ਐਮ.ਐਸ. ਇਮਤਿਹਾਨ ਪਾਸ ਕੀਤਾ। ਇਕ ਸਾਲ ਪਿੱਛੋਂ ਮੈਡੀਕਲ ਕਾਲਜ ਵਿਚ ਕੋਈ ਨਿੱਕੀ-ਮੋਟੀ ਨੌਕਰੀ ਮਿਲ ਗਈ। ਇਸ ਨੇ ਐਮ.ਐਸ. ਦਾ ਪਹਿਲਾ ਇਮਤਿਹਾਨ ਪ੍ਰਾਈਵੇਟ ਪਾਸ ਕੀਤਾ ਤੇ ਫੇਰ ਥੀਸਿਸ (Thesis) ਲਿਖਿਆ, ਜੋ ਪ੍ਰਵਾਨ ਹੋ ਗਿਆ। ਇਤਨੇ ਨੂੰ ਸੰਨ ੧੯੬੧ ਦਾ ਅਖ਼ੀਰ ਆ ਗਿਆ, ਜਦੋਂ ਮੇਰਾ ਟੀਕਾ ਛਪਣਾ ਸ਼ੁਰੂ ਹੋਇਆ ਸੀ।

ਦਲਜੀਤ ਨੂੰ ਪੀ.ਸੀ.ਐਮ.ਐਸ. ਮਿਲ ਗਈ ਤੇ ਸਿੱਧਵਾਂ ਬੇਟ, ਜ਼ਿਲਾ ਲੁਧਿਆਣੇ ਵਿਚ ਇਸ ਦੀ ਤਬਦੀਲੀ ਹੋ ਗਈ। ਦਲਜੀਤ ਓਥੇ ੩੦ ਦਸੰਬਰ, ਸੰਨ ੧੯੬੧ ਨੂੰ ਚਲਾ ਗਿਆ। ਉਹਨਾਂ ਦੇ ਘਰ ੧੦ ਨਵੰਬਰ ੧੯੬੧ ਨੂੰ ਕਾਕਾ ਹੋਇਆ ਸੀ, ਜਿਸ ਦਾ ਨਾਮ ਰਵਿਜੀਤ ਰੱਖਿਆ।

## ਡਰਾਵਣੀ ਇਕੱਲ ਤੇ ਅਸਤੀਫ਼ਾ

ਮੇਰੇ ਤੇ ਰਤਨ ਕੌਰ ਵਾਸਤੇ ਇਹ ਪਹਿਲਾ ਮੌਕਾ ਸੀ ਕਿ ਅਸੀ ਘਰ ਵਿਚ ਸਿਰਫ਼ ਦੋਵੇਂ ਰਹਿ ਗਏ ਸਾਂ। ਇਹ ਇਕੱਲ ਸਾਨੂੰ ਖਾਣ ਨੂੰ ਪਿਆ ਕਰੇ। ਜਦੋਂ ਦਲਜੀਤ ਸਿੰਘ ਆਪਣੀ ਵਹੁਟੀ ਸਵਰਨ ਕੌਰ ਨੂੰ ਤੇ ਕਾਕੇ ਨੂੰ ਇਥੋਂ ਲੈ ਜਾਣ

ਲੱਗਾ ਸੀ, ਮੈਂ ਇਹਨਾਂ ਨੂੰ ਰਿਕਸ਼ੇ ਉੱਤੇ ਬਿਠਾਣ ਭੀ ਨਹੀਂ ਸਾਂ ਗਿਆ। ਮੇਰਾ ਮਨ ਇਸ ਵਿਛੋੜੇ ਨੂੰ ਸਹਾਰ ਨਹੀਂ ਸੀ ਸਕਦਾ।

ਥੋੜੇ ਹੀ ਦਿਨ ਬੀਤੇ ਸਨ। ਇਕ ਰਾਤ ਮੈਨੂੰ ਜਾਗ ਆ ਗਈ। ਮੈਂ ਵੇਖ ਕੇ ਬਹੁਤ ਹੈਰਾਨ ਹੋਇਆ ਕਿ ਰਤਨ ਕੌਰ ਰੋ ਰਹੀ ਸੀ। ਮੈਂ ਰੋਣ ਦਾ ਕਾਰਨ ਪੁੱਛਿਆ। ਕਹਿਣ ਲੱਗੀ, "ਮੇਰਾ ਜੀਅ ਨਹੀਂ ਲੱਗਦਾ, ਬੱਚੇ ਦੂਰ ਚਲੇ ਗਏ ਹਨ।" ਮੈਂ ਉਸੇ ਵੇਲੇ ਉਸ ਨੂੰ ਕਹਿ ਦਿੱਤਾ ਕਿ ਸਵੇਰੇ ਉਠਦਿਆਂ ਹੀ ਮੈਂ ਨੌਕਰੀ ਤੋਂ ਅਸਤੀਫ਼ਾ ਦੇ ਦਿਆਂਗਾ।

ਸਵੇਰੇ ਉੱਠ ਕੇ ਮੈਂ ਅਸਤੀਫ਼ਾ ਲਿੱਖ ਦਿੱਤਾ। ਵਿਦਿਆਰਥੀਆਂ ਨੂੰ ਪਤਾ ਲੱਗਾ। ਉਹ ਜਮਾਤ ੧੫ ਮਈ, ਸੰਨ ੧੯੬੨ ਨੂੰ ਖ਼ਤਮ ਹੋ ਜਾਣੀ ਸੀ । ਕਹਿਣ ਲੱਗੇ, "ਸਾਡੇ ਨਾਲ ੧੫ ਮਈ ਤਕ ਸਾਥ ਨਿਬਾਹ ਜਾਵੋ।" ਸੋ, ਮੈਂ ਅਸਤੀਫ਼ੇ ਵਿਚ ਲਿਖ ਦਿੱਤਾ ਕਿ ਸ਼ਰੋਮਣੀ ਕਮੇਟੀ ੧੬ ਮਈ ਦੀ ਸਵੇਰ ਤੋਂ ਆਪਣਾ ਪ੍ਰਬੰਧ ਕਰ ਲੈਣ ਦੀ ਕਿਰਪਾ ਕਰੇ।

੧੬ ਫ਼ਰਵਰੀ ੧੯੬੨ ਨੂੰ ਮੇਰੀ ਉਮਰ ੭੦ ਸਾਲ ਹੋ ਗਈ ਸੀ। ਮੇਰੇ ਸਾਰੇ ਬੱਚੇ ਇਸ ਗੱਲ ਉੱਤੇ ਖ਼ੁਸ਼ ਹੋਏ ਕਿ ਮੈਂ ਨੌਕਰੀ ਛੱਡ ਦਿੱਤੀ ਹੈ।

# ੨੧

## ਅੰਮ੍ਰਿਤਸਰ ਤੋਂ ਵਿਦਾ

ਮਈ ਦੇ ਪਹਿਲੇ ਹਫ਼ਤੇ ਦਲਜੀਤ ਨੇ ਸਿੱਧਵਾਂ ਬੇਟ ਤੋਂ ਟਰੱਕ ਭੇਜਿਆ, ਜੋ ਸਾਡਾ ਸਾਰਾ ਸਾਮਾਨ ਲੈ ਗਿਆ। ੧੫ ਮਈ ਨੂੰ ਉਸ ਨੇ ਆਪਣੇ ਇਕ ਮਿੱਤਰ ਡਾਕਟਰ ਕੁਲਵੰਤ ਸਿੰਘ ਜਗਰਾਉਂ-ਨਿਵਾਸੀ ਦੀ 'ਜੀਪ' ਭੇਜ ਦਿੱਤੀ, ਕਿਉਂਕਿ ਮੈਂ 'ਬੱਸ' ਵਿਚ ਸਫ਼ਰ ਨਹੀਂ ਸੀ ਕਰ ਸਕਦਾ।

੧੬ ਮਈ, ੧੯੬੨ ਨੂੰ ਮੈਂ ਤੇ ਰਤਨ ਕੌਰ ਸਵੇਰੇ ਉਸ 'ਜੀਪ' ਵਿਚ ਚੱਲ ਦੁਪਹਿਰਾਂ ਵੇਲੇ ਸਿੱਧਵਾਂ ਬੇਟ ਜਾ ਪਹੁੰਚੇ।

## 'ਦਰਪਣ' ਦੀ ਛਪਾਈ ਦਾ ਉੱਦਮ

'ਦਰਪਣ' ਦੀ ਪਹਿਲੀ ਪੋਥੀ ਦੀ ਛਪਾਈ ਸਾਡੇ ਅੰਮ੍ਰਿਤਸਰ ਹੁੰਦਿਆਂ ਹੀ ਖ਼ਤਮ ਹੋ ਗਈ ਸੀ। ਪਹਿਲੀ ਪੋਥੀ ਵਾਸਤੇ ਸ੍ਰੀ ਸੋਹਣ ਲਾਲ ਜੀ ਨੇ ਨਵਾਂ ਟਾਈਪ ਅੰਮ੍ਰਿਤਸਰ ਤੋਂ ਖ਼ਰੀਦਿਆ ਸੀ। ਪਰ ਉਹ ਟਾਈਪ ਚੰਗਾ ਸਾਬਤ ਨਾ ਹੋਇਆ। ਅੱਖਰ ਬਹੁਤ ਟੁੱਟਦੇ ਰਹਿੰਦੇ ਸਨ। ਹੁਣ ਉਹਨਾਂ ਫਿਰ ਹੋਰ ਨਵਾਂ ਟਾਈਪ ਦਿੱਲੀ ਤੋਂ ਭਰਿਆ। ਪ੍ਰੈਸ ਭੀ ਵੱਖਰਾ ਸਿਰਫ਼ 'ਦਰਪਣ' ਦੀ ਛਪਾਈ ਵਾਸਤੇ ਲੈ ਲਿਆ। ਇਸ ਤਰ੍ਹਾਂ ਚਾਰ ਪੰਜ ਮਹੀਨੇ ਕੰਮ ਵਿਚ ਢਿੱਲ ਪੈ ਗਈ।

ਸਿੱਧਵਾਂ ਬੇਟ ਵਿਚ ਜਾ ਕੇ ਪਰੂਫ਼ ਪੜ੍ਹਨ ਵਾਲੀ ਕਾਹਲੀ ਮੁੱਕ ਗਈ। ਓਥੇ ਸਵੇਰੇ ੯ ਵਜੇ ਡਾਕ ਪਹੁੰਚਦੀ ਸੀ ਤੇ ੩ ਵਜੇ ਓਥੋਂ ਵਾਪਸੀ ਤੁਰਦੀ ਸੀ। ਮੈਂ ਸਵੇਰੇ ੧੦ ਵਜੇ ਤੋਂ ੨ ਵਜੇ ਤਕ ਬੜੇ ਅਰਾਮ ਨਾਲ ਪਰੂਫ਼ ਪੜ੍ਹ ਕੇ ਡਾਕ ਵਿਚ ਪਾ ਆਉਂਦਾ ਸਾਂ। ਦੂਜੀ ਪੋਥੀ ਹੋਰ ਸਾਰੀਆਂ ਪੋਥੀਆਂ ਨਾਲੋਂ ਵੱਡੀ ਸੀ।

ਇਸ ਦੇ ੧੦੫੦ ਸਫ਼ੇ ਬਣੇ। ਸੋ, ਇਸ ਉੱਤੇ ਸਮਾਂ ਵਧੀਕ ਲੱਗ ਗਿਆ। ਸੰਨ ੧੯੬੩ ਚੜ੍ਹ ਪਿਆ।

ਜਿਸ ਦਲੇਰੀ ਤੇ ਜਿਸ ਤਨ-ਦੇਹੀ ਨਾਲ ਸੋਹਣ ਲਾਲ ਜੀ ਨੇ ਛਪਾਈ ਦਾ ਉੱਦਮ ਕੀਤਾ, ਮੈਂ ਉਨ੍ਹਾਂ ਦੀ ਵਡਿਆਈ ਕਰਨੋਂ ਨਹੀਂ ਰਹਿ ਸਕਦਾ। ਹਰ ਦੋ ਮਹੀਨਿਆਂ ਪਿੱਛੋਂ ਇਕ ਦਿਨ ਦੀ ਭੀ ਢਿੱਲ ਨਹੀਂ ਸੀ ਪੈਂਦੀ। ਇਸ ਤਰ੍ਹਾਂ ਸੰਨ ੧੯੬੪ ਦੀ ਜਨਵਰੀ ਵਿਚ ਅੱਠਵੀਂ ਪੋਥੀ ਸਿਰੇ ਚੜ੍ਹ ਗਈ।

## ਸਖ਼ਤ ਬੀਮਾਰੀ

ਸੰਨ ੧੯੫੨-੫੩ ਤੋਂ ਮੈਨੂੰ ਪਿਸ਼ਾਬ ਦੀ ਰੁਕਾਵਟ ਦੀ ਤਕਲੀਫ਼ ਜਾਪਣ ਲੱਗ ਪਈ ਸੀ, ਪਰ ਇਸ ਦਾ ਇਲਾਜ ਮੈਂ ਯੋਗ-ਆਸਣਾਂ ਰਾਹੀਂ ਕਰਦਾ ਆ ਰਿਹਾ ਸਾਂ। ਇਹ ਆਸਣ ਮੈਂ ੧੯੩੩ ਤੋਂ ਸਿੱਖੇ ਹੋਏ ਸਨ, ਪਰ ਲਿਖਣ ਦੇ ਕੰਮ ਕਾਰਨ ਬੈਠਕ ਜ਼ਿਆਦਾ ਹੋਣ ਕਰਕੇ ਬੀਮਾਰੀ ਵੱਧਦੀ ਗਈ। ਇਸ ਬੀਮਾਰੀ ਦਾ ਕਾਰਨ ਬੁਢੇਪੇ ਵਿਚ ਪ੍ਰੋਸਟੇਟ ਦਾ ਵਧ ਜਾਣਾ ਹੁੰਦਾ ਹੈ। ਮੈਨੂੰ ਮੇਰੇ ਲੜਕੇ, ਦਲਜੀਤ ਨੇ ਕਈ ਵਾਰੀ ਸਲਾਹ ਦਿੱਤੀ ਕਿ ਇਸ ਦਾ ਅਪਰੇਸ਼ਨ ਕਰਾ ਲਵੋ, ਪਰ ਮੈਂ ਡਰਦਾ ਅਪਰੇਸ਼ਨ ਨਹੀਂ ਸਾਂ ਕਰਾਉਂਦਾ ਤੇ ਆਸਣਾਂ ਨਾਲ ਇਸ ਬਲਾ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਦਾ ਰਹਿੰਦਾ ਸਾਂ। ਪਰ ਜਿਥੇ ਹਰ ਰੋਜ਼ ਅੱਠ-ਅੱਠ ਘੰਟੇ ਦੀ ਬੈਠਕ ਤੇ ਲਿਖਾਈ ਦਾ ਕੰਮ ਹੋਵੇ, ਓਥੇ ਆਸਣ ਕਦ ਤਕ ਮਦਦ ਕਰਦੇ ?

ਆਖ਼ਰ ੨੮ ਜਨਵਰੀ, ੧੯੬੪ ਨੂੰ ਮੇਰਾ ਪਿਸ਼ਾਬ ਬਿਲਕੁਲ ਬੰਦ ਹੋ ਗਿਆ। ਮੈਂ ਦਲਜੀਤ ਨੂੰ ਖ਼ਬਰ ਦੇ ਦਿੱਤੀ। ਲੌਢਾ ਵੇਲਾ ਸੀ। ਆਰਜ਼ੀ ਤੌਰ 'ਤੇ ਪਿਸ਼ਾਬ ਕੱਢਣ ਲਈ ਜਗਰਾਓਂ ਤੋਂ ਡਾਕਟਰ ਕੁਲਵੰਤ ਸਿੰਘ ਜੀ ਨੂੰ ਲਿਆਂਦਾ ਗਿਆ। ਪਰ ਦਲਜੀਤ ਸਿੰਘ ਨੇ ਕ਼ਿਹਾ, "ਭਾਪਾ ਜੀ, ਹੁਣ ਤਾਂ ਇਕੋ-ਇਕ ਇਲਾਜ ਹੈ ਅਪਰੇਸ਼ਨ, ਜੇ ਅਜੇ ਭੀ ਨਹੀਂ ਮੰਨੋਗੇ, ਤਾਂ ਫੇਰ ਮੌਤ।"

ਅਖ਼ੀਰ ਅਪਰੇਸ਼ਨ ਦੀ ਸਲਾਹ ਮੰਨਣੀ ਪਈ ਤੇ ੨੯ ਜਨਵਰੀ ਨੂੰ ਮੈਨੂੰ ਪਟਿਆਲੇ ਦੇ ਰਾਜਿੰਦਰਾ ਹਸਪਤਾਲ ਵਿਚ ਦਾਖ਼ਲ ਕਰਾ ਦਿੱਤਾ ਗਿਆ। ਏਥੇ ਡਾਕਟਰ ਅਮਰਜੀਤ ਸਿੰਘ ਰਹਿੰਦਾ ਸੀ, ਜਿਸ ਨਾਲ ਅਸਾਂ ਆਪਣੀ ਲੜਕੀ

ਡਾਕਟਰ ਭੁਪਿੰਦਰ ਕੌਰ ਦਾ ਰਿਸ਼ਤਾ ਕੀਤਾ ਹੋਇਆ ਸੀ। ਮੇਰੀ ਵੱਡੀ ਲੜਕੀ ਨਰਿੰਦਰ ਕੌਰ ਭੀ ਪਟਿਆਲੇ ਵਿਚ ਸੀ। ਡਾਕਟਰ ਭੁਪਿੰਦਰ ਕੌਰ ਐਮ.ਬੀ.ਬੀ.ਐਸ. ਕਰ ਕੇ ਚੰਡੀਗੜ੍ਹ ਵਿਚ ਹਾਊਸ-ਸਰਜਨ ਲੱਗੀ ਹੋਈ ਸੀ। ਚੰਡੀਗੜ੍ਹ ਵਿਚ ਹੀ ਮੇਰਾ ਲੜਕਾ ਕੁਲਵੰਤ ਸਿੰਘ ੧੯੬੧ ਤੋਂ ਯੂਨੀਵਰਸਿਟੀ ਵਿਚ ਲੈਕਚਰਾਰ ਲੱਗਾ ਹੋਇਆ ਸੀ। ਮੇਰੇ ਦੋ ਲੜਕੇ ਕਰਤਾਰ ਸਿੰਘ ਅਤੇ ਹਰਦਿਆਲ ਸਿੰਘ ਦਿੱਲੀ ਵਿਚ ਰਹਿੰਦੇ ਸਨ ਤੇ ਭੈਣ ਮਥਰਾ ਦੇਈ ਭੀ ਓਥੇ ਹੀ ਸੀ। ਜਿਵੇਂ ਜਿਵੇਂ ਕਿਸੇ ਨੂੰ ਮੇਰੇ ਹਸਪਤਾਲ ਵਿਚ ਦਾਖ਼ਲ ਹੋਣ ਦੀ ਖ਼ਬਰ ਪਹੁੰਚੀ, ਤਿਵੇਂ ਤਿਵੇਂ ਉਹ ਮੈਨੂੰ ਮਿਲਣ ਲਈ ਆਉਣ ਲੱਗੇ, ਕਿ ਖ਼ਬਰੇ ਇਹ ਮੇਲੇ ਆਖ਼ਰੀ ਹੀ ਹੋਣ। ਪ੍ਰੋ. ਗੰਡਾ ਸਿੰਘ ਜੀ ਵੀ ਪਟਿਆਲੇ ਵਿਚ ਰਹਿੰਦੇ ਸਨ। ਉਹ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਮੇਰੇ ਸਮਕਾਲੀ ਪ੍ਰੋਫ਼ੈਸਰ ਹੁੰਦੇ ਸਨ। ਉਹ ਵੀ ਦੋਵੇਂ ਵੇਲੇ ਮਿਲਣ ਲਈ ਆਉਣ ਲੱਗ ਪਏ।

ਪਟਿਆਲਾ ਮੈਡੀਕਲ ਕਾਲਜ ਦੇ ਡਾਕਟਰ ਰਾਮ ਸਿੰਘ ਜੀ, ਐਕਸਰੇ ਦੇ ਮਹਿਕਮੇ ਦੇ ਇਨਚਾਰਜ ਸਨ। ਇਕ ਵਾਰੀ ਮੈਨੂੰ ਅੰਮ੍ਰਿਤਸਰ ਸਿੱਖ ਮਿਸ਼ਨਰੀ ਕਾਲਜ ਵਿਚ ਮਿਲਣ ਆਏ ਸਨ, ਓਦੋਂ ਤੋਂ ਹੀ ਬੜੇ ਸਨੇਹੀ ਹੋ ਗਏ ਸਨ। ਉਨ੍ਹਾਂ ਨੂੰ ਮੇਰੇ ਹਸਪਤਾਲ ਦਾਖ਼ਲ ਹੋਣ ਦਾ ਪਤਾ ਲੱਗਾ ਤਾਂ ਉਹ ਡਾਕਟਰ ਗੁਰਦਿਆਲ ਸਿੰਘ ਜੀ ਨੂੰ, ਜੋ ਸਰਜਰੀ ਦੇ ਹੈੱਡ ਸਨ ਤੇ ਜਿਨ੍ਹਾਂ ਮੇਰਾ ਅਪਰੇਸ਼ਨ ਕਰਨਾ ਸੀ, ਨਾਲ ਲੈ ਕੇ ਆਏ। ਉਨ੍ਹਾਂ ਨੂੰ ਕਹਿਣ ਲੱਗੇ, "ਡਾਕਟਰ ਸਾਹਿਬ, ਵੇਖਣਾ ਇਸ ਮਰੀਜ਼ ਨੂੰ ਸਾਧਾਰਨ ਨਾ ਸਮਝਣਾ, ਇਹ ਹੈ ਪ੍ਰੋਫ਼ੈਸਰ ਸਾਹਿਬ ਸਿੰਘ, ਪੰਥ ਦੀ ਅਮਾਨਤ, ਇਸ ਨੂੰ ਪੰਥ ਦੀ ਅਮਾਨਤ ਸਮਝ ਕੇ ਅਪਰੇਸ਼ਨ ਕਰਨਾ।"

## ਕਾਮਯਾਬ ਅਪਰੇਸ਼ਨ

੮ ਫ਼ਰਵਰੀ, ੧੯੬੪ ਨੂੰ ਮੇਰਾ ਅਪਰੇਸ਼ਨ ੯ ਵਜੇ ਸ਼ੁਰੂ ਹੋ ਕੇ ਅੱਧੇ ਘੰਟੇ ਵਿਚ ਕਾਮਯਾਬੀ ਨਾਲ ਖ਼ਤਮ ਹੋ ਗਿਆ। ਮੇਰੇ ਸਰੀਰ ਦਾ ਹੇਠਲਾ ਹਿੱਸਾ ਸੁੰਨ ਹੋ ਗਿਆ ਸੀ; ਵੈਸੇ ਮੈਂ ਪੂਰੀ ਹੋਸ਼ ਵਿਚ ਸਾਂ। ਮੈਨੂੰ ਤਕਰੀਬਨ ਹਰ ਰੋਜ਼ ਟੀਕੇ ਲਾਏ ਜਾਂਦੇ ਸਨ, ਜਿਨ੍ਹਾਂ ਦੀ ਮੈਨੂੰ ਕਦੇ ਤਕਲੀਫ਼ ਨਹੀਂ ਸੀ ਹੁੰਦੀ, ਪਰ ਟੀਕੇ ਤੋਂ ਘੰਟਾ ਭਰ ਪਹਿਲਾਂ ਘਬਰਾਹਟ ਹੋ ਜਾਂਦੀ ਸੀ। ਪਹਿਲੇ ਦਿਨ ਨਰਸ ਟੀਕਾ ਲਾਉਣ ਲਈ ਆਈ ਤਾਂ ਮੈਂ ਕਿਹਾ, "ਬੀਬੀ ਜੀ! ਇਹ ਜਿੰਦ ਇਸ ਸਰੀਰ

ਵਿਚ ਸਿਰਫ਼ ਅੜੀ ਪਈ ਹੈ, ਵੇਖਣਾ ਕਿਤੇ ਤੁਹਾਡੇ ਮੱਥੇ ਨਾ ਮੜ੍ਹੀ ਜਾਏ। ਜੇ ਤੁਹਾਨੂੰ ਠੀਕ ਜਾਚ ਹੈ, ਤਾਂ ਟੀਕਾ ਲਾਣਾ।" ਉਹ ਹੱਸੀ ਤੇ ਟੀਕਾ ਲਾ ਕੇ ਚਲੀ ਗਈ। ਜਦ ਵੀ ਉਹ ਨਰਸਾਂ ਟੀਕਾ ਲਾਉਣ ਆਉਂਦੀਆਂ, ਮੇਰੀ ਘਬਰਾਹਟ ਉੱਤੇ ਹੱਸਦੀਆਂ।

ਡਾਕਟਰ ਗੁਰਦਿਆਲ ਸਿੰਘ ਜੀ ਰੋਜ਼ ਮੇਰੀ ਹਾਲਤ ਵੇਖਣ ਆਉਂਦੇ। ੨੭ ਫ਼ਰਵਰੀ ਨੂੰ ਮੇਰੀ ਹਾਲਤ ਛੁੱਟੀ-ਯੋਗ ਵੇਖ ਕੇ ਉਨ੍ਹਾਂ ਛੁੱਟੀ ਦੇ ਦਿੱਤੀ। ਡਾਕਟਰ ਦੀ ਰਾਏ ਅਨੁਸਾਰ ਮੈਂ ਆਪਣੀ ਲੜਕੀ ਡਾਕਟਰ ਭੁਪਿੰਦਰ ਕੌਰ ਪਾਸ ਚੰਡੀਗੜ੍ਹ ਚਲਾ ਗਿਆ।

## ਪੁਸਤਕ 'ਸਿਖੁ ਸਿਦਕੁ ਨ ਹਾਰੇ'

ਜਦੋਂ ਤੋਂ 'ਸਿੰਘ ਬ੍ਰਦਰਜ਼' ਨੇ ਮੇਰੀਆਂ ਆਪਣੀਆਂ ਛਾਪੀਆਂ ਕਿਤਾਬਾਂ ਦਾ ਭਾਰਾ ਮੇਰੇ ਸਿਰ ਤੋਂ ਲਾਇਆ ਸੀ, ਤਦੋਂ ਤੋਂ ਲੋੜ ਅਨੁਸਾਰ ਮੇਰੀਆਂ ਕਿਤਾਬਾਂ ਉਹੀ ਛਾਪ ਰਹੇ ਸਨ।

ਲੇਖਾਂ ਦੀ ਇਕ ਕਿਤਾਬ *ਸਿਖੁ ਸਿਦਕੁ ਨ ਹਾਰੇ* ਮੇਰੇ ਪਾਸ ਅਣਛਪੀ ਪਈ ਸੀ। ਸੰਨ ੧੯੬੩ ਵਿਚ ਸਿੱਧਵਾਂ ਬੇਟ ਤੋਂ ਇਹ ਖਰੜਾ ਮੈਂ 'ਸਿੰਘ ਬ੍ਰਦਰਜ਼' ਨੂੰ ਭੇਜ ਦਿੱਤਾ ਤੇ ਉਹਨਾਂ ਇਹ ਛਾਪ ਲਈ।

ਪੰਜਾਬੀ ਮਹਿਕਮਾ ਪਟਿਆਲਾ ਹਰ ਸਾਲ ਚੰਗੀਆਂ ਕਿਤਾਬਾਂ ਨੂੰ ਇਨਾਮ ਦੇਂਦਾ ਆ ਰਿਹਾ ਹੈ। 'ਸਿੰਘ ਬ੍ਰਦਰਜ਼' ਨੇ ਮੈਨੂੰ ਪੁੱਛ ਕੇ ਛੇ ਕਾਪੀਆਂ ਭੇਜ ਦਿੱਤੀਆਂ। ਮੇਰੀ ਇਸ ਕਿਤਾਬ ਨੂੰ ੪੦੦ ਰੁਪਏ ਇਨਾਮ ਮਿਲਣ ਦਾ ਫ਼ੈਸਲਾ ਹੋ ਗਿਆ।

ਮੇਰੇ ਲੜਕੇ ਡਾਕਟਰ ਦਲਜੀਤ ਸਿੰਘ ਨੇ ਅੱਖਾਂ ਬਾਰੇ ਇਕ ਕਿਤਾਬ ਲਿਖੀ *ਨਰੋਈ ਅੱਖ* । ਉਸ ਨੇ ਉਸ ਦੀਆਂ ਕਾਪੀਆਂ ਟਾਈਪ ਕਰਾ ਕੇ ਪੰਜਾਬੀ ਮਹਿਕਮੇ ਨੂੰ ਭੇਜ ਦਿੱਤੀਆਂ। ਉਸ ਕਿਤਾਬ ਨੂੰ ੮੦੦ ਰੁਪਏ ਇਨਾਮ ਮਿਲਣ ਦਾ ਫ਼ੈਸਲਾ ਹੋਇਆ। ਸੰਨ ੧੯੬੪ ਦੇ ਅਪ੍ਰੈਲ ਵਿਚ ਚੰਡੀਗੜ੍ਹ ਵਿਚ ਇਨਾਮ ਵੰਡ ਸਮਾਗਮ ਹੋਇਆ। ਮੈਂ ਤਦੋਂ ਚੰਡੀਗੜ੍ਹ ਵਿਚ ਹੀ ਸਾਂ, ਪਰ ਅਜੇ ਬਹੁਤ ਕਮਜ਼ੋਰ ਸਾਂ। ਸਮਾਗਮ ਵਿਚ ਨਾ ਜਾ ਸਕਿਆ। ਮੇਰਾ ਇਨਾਮ ਮੈਨੂੰ ਘਰ ਹੀ ਅਪੜਾਇਆ ਗਿਆ।

## 'ਦਰਪਣ' ਦੀ ਨਾਵੀਂ ਪੋਥੀ

ਸ੍ਰੀ ਸੋਹਣ ਲਾਲ ਜੀ ਉਡੀਕ ਰਹੇ ਸਨ ਕਿ ਕਦੋਂ ਮੈਂ ਕੰਮ ਕਰਨ ਜੋਗਾ ਹੋਵਾਂ ਤੇ ਕਦੋਂ ਉਹ 'ਦਰਪਣ' ਛਾਪਣਾ ਸ਼ੁਰੂ ਕਰਨ।

ਸਹਿਜੇ ਸਹਿਜੇ ਮੇਰੀ ਕਮਜ਼ੋਰੀ ਹਟਦੀ ਗਈ। ਮੈਂ ਤੇ ਮੇਰੀ ਜੀਵਨ-ਸਾਥਣ, ਹਰ ਰੋਜ਼ ਸਵੇਰੇ ਘਰੋਂ ੨੩ ਸੈਕਟਰ ਦੀ ਮਾਰਕੀਟ ਤਕ ਜਾਣ ਲੱਗ ਪਏ। 'ਦਰਪਣ' ਦੀ ਨਾਵੀਂ ਪੋਥੀ ਦੀ ਛਪਾਈ ਸ਼ੁਰੂ ਹੋ ਗਈ। ਅਜੇ ਮੈਂ ਚੰਡੀਗੜ੍ਹ ਵਿਚ ਹੀ ਸਾਂ ਕਿ ਇਹ ਪੋਥੀ ਮੁਕੰਮਲ ਹੋ ਗਈ।

## ਮੁੜ ਸਿੱਖ ਮਿਸ਼ਨਰੀ ਕਾਲਜ ਵਿਚ

ਸਿੱਧਵਾਂ ਬੇਟ ਪਹੁੰਚ ਕੇ ਦਲਜੀਤ ਨੇ ਸੰਨ ੧੯੬੩ ਵਿਚ ਐਮ.ਐਸ. ਦਾ ਦੂਜਾ ਇਮਤਿਹਾਨ ਭੀ ਪਾਸ ਕਰ ਲਿਆ। ਦਲਜੀਤ ਨੂੰ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਅੱਖਾਂ ਦੇ ਮਹਿਕਮੇ ਵਿਚ ਸੀਨੀਅਰ ਲੈਕਚਰਾਰ ਲਾਇਆ ਗਿਆ। ੧੫ ਮਈ, ੧੯੬੪ ਨੂੰ ਦਲਜੀਤ ਸਿੱਧਵਾਂ ਬੇਟ ਤੋਂ ਚਾਰਜ ਦੇ ਕੇ ੧੬ ਮਈ ਨੂੰ ਅੰਮ੍ਰਿਤਸਰ ਪਹੁੰਚ ਗਿਆ। ੧੬ ਮਈ ਸੰਨ ੧੯੬੨ ਨੂੰ ਅਸਾਂ ਅੰਮ੍ਰਿਤਸਰ ਛੱਡਿਆ ਸੀ। ਪੂਰੇ ਦੋ ਸਾਲਾਂ ਪਿੱਛੋਂ ਵਾਪਸ ਪਹੁੰਚ ਗਏ।

੨੪ ਜੂਨ ਨੂੰ ਦਲਜੀਤ ਨੂੰ ਲੋਕੋ ਵਰਕਸ਼ਾਪ ਦੇ ਸਾਹਮਣੇ ਰਾਜ ਵਾਲੇ ਖੂਹ ਦੇ ਲਾਗੇ ਮਕਾਨ ਮਿਲ ਗਿਆ ਤੇ ਉਹ ਚੰਡੀਗੜ੍ਹ ਜਾ ਕੇ ਸਾਨੂੰ ੨੮ ਜੂਨ ਨੂੰ ਆਪਣੇ ਪਾਸ ਲੈ ਆਇਆ।

ਜਦ ਮੈਂ ੧੬ ਮਈ ੧੯੬੨ ਨੂੰ ਸਿੱਖ ਮਿਸ਼ਨਰੀ ਕਾਲਜ ਛੱਡਿਆ ਸੀ ਤਾਂ ਸਰਦਾਰ ਹਰਿਭਜਨ ਸਿੰਘ ਕਾਲਜ ਦੇ ਪ੍ਰਿੰਸੀਪਲ ਬਣੇ। ਪਹਿਲਾਂ ਇਹ ਸ਼ਰੋਮਣੀ ਕਮੇਟੀ ਵਿਚ ਸਕੱਤਰ ਸਨ। ਦੋ ਸਾਲਾਂ ਪਿੱਛੋਂ ਫੇਰ ਨਵੀਂ ਜਮਾਤ ਜਾਰੀ ਹੋਈ। ਐਤਕੀਂ ਪ੍ਰਬੰਧਕਾਂ ਨੇ ਗਰੈਜੂਏਟ ਵਿਦਿਆਰਥੀ ਭੀ ਦਾਖ਼ਲ ਕੀਤੇ। ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫ਼ੈਸਰ ਸਰਦਾਰ ਤਾਰਨ ਸਿੰਘ ਜੀ ਇਸ ਕਾਲਜ ਦੇ ਪ੍ਰਿੰਸੀਪਲ ਬਣੇ। ਮੈਨੂੰ ਭੀ ਆਗਿਆ ਹੋਈ ਕਿ ਮੈਂ ਹਰ ਰੋਜ਼ ਇਕ ਘੰਟਾ ਵਿਦਿਆਰਥੀਆਂ ਨੂੰ ਗੁਰਬਾਣੀ ਪੜ੍ਹਾਇਆ ਕਰਾਂ। ਸੋ, ੩ ਸਤੰਬਰ, ੧੯੬੪ ਤੋਂ ਮੈਂ ਇਹ ਕੰਮ ਕਰਨਾ ਸ਼ੁਰੂ ਕੀਤਾ। ਮੈਨੂੰ ਸ਼ਰੋਮਣੀ ਕਮੇਟੀ ੨੦੦ ਰੁਪਏ ਮਹੀਨਾ ਅਲਾਊਂਸ ਦੇਣ ਲੱਗ ਪਈ।

## ਦਰਪਣ ਦੀ ਆਖ਼ਰੀ ਪੋਥੀ

ਅਗਸਤ ਸੰਨ ੧੯੬੪ ਵਿਚ 'ਦਰਪਣ' ਦੀ ਦਸਵੀਂ ਪੋਥੀ ਦੀ ਛਪਾਈ ਭੀ ਸ਼ੁਰੂ ਹੋ ਗਈ। ਐਂਤਕੀ ਕੰਮ ਦੀ ਰਫ਼ਤਾਰ ਰਤਾ ਮੱਠੀ ਰੱਖੀ। ਚੰਡੀਗੜ੍ਹ ਭੀ ਇਉਂ ਹੀ ਕੀਤਾ ਸੀ। ਦਸਵੀਂ ਪੋਥੀ ਨਵੰਬਰ ਦੇ ਪਹਿਲੇ ਹਫ਼ਤੇ ਵਿਚ ਸਿਰੇ ਚੜ੍ਹ ਗਈ। ਇਹ ਮੇਰੇ ਪਾਤਿਸ਼ਾਹ ਦੀ ਆਪਣੀ ਹੀ ਮਿਹਰ ਸੀ। ਉਸ ਨੇ ਆਪ ਹੀ ਹਿੰਮਤ ਦਿੱਤੀ, ਉੱਦਮ ਦਿੱਤਾ, ਸਿਹਤ ਦਿੱਤੀ ਤੇ ਸਬਬ ਬਣਾਏ।

**ਜੋ ਹਮਰੀ ਬਿਧਿ ਹੋਤੀ, ਮੇਰੇ ਸਤਿਗੁਰਾ,**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ॥**
**ਹਮ ਰੁਲਤੇ ਫਿਰਤੇ, ਕੋਈ ਬਾਤ ਨ ਪੂਛਤਾ,**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥**

ਹੋਈਆਂ ਭੁੱਲਾਂ-ਚੁੱਕਾਂ ਵਜੋਂ ਪੰਥ ਬਖ਼ਸ਼ਣਹਾਰ ਹੈ।

੨੦ ਨਵੰਬਰ ਸੰਨ ੧੯੬੪ ਨੂੰ ਇਹ ਆਖ਼ਰੀ ਪੋਥੀ ਪਾਠਕਾਂ ਦੇ ਹੱਥਾਂ ਵਿਚ ਅੱਪੜੀ। ਸ੍ਰੀ ਸੋਹਣ ਲਾਲ ਜੀ ਦੀ ਇੱਛਾ ਅਨੁਸਾਰ ਮੈਂ ਉਸ ਦਿਨ ਉਹਨਾਂ ਦੇ ਪਾਸ ਜਲੰਧਰ ਹਾਜ਼ਰ ਹੋਇਆ। ਉਹਨਾਂ ਆਪਣੇ ਸਨੇਹੀਆਂ ਦੇ ਸਮਾਗਮ ਦਾ ਪ੍ਰਬੰਧ ਕੀਤਾ ਹੋਇਆ ਸੀ। ਪਹਿਲਾ ਸਮਾਗਮ ੨੬ ਜੂਨ, ੧੯੬੨ ਨੂੰ ਹੋਇਆ ਸੀ।

## ਹਮਦਰਦੀ, ਪ੍ਰਸੰਸਾ ਤੇ ਸਿਰੋਪਾਓ

ਜਦੋਂ 'ਦਰਪਣ' ਦੀ ਅੱਠਵੀਂ ਪੋਥੀ ਮੇਰੇ ਪਾਠਕਾਂ ਨੇ ਪੜ੍ਹੀ, ਤਾਂ ਕਈ ਸੱਜਣਾਂ ਨੇ ਮੈਨੂੰ ਹਮਦਰਦੀ ਦੀਆਂ ਚਿੱਠੀਆਂ ਲਿਖੀਆਂ। ਕਈ ਚਿੱਠੀਆਂ ਤਾਂ ਇਤਨੀਆਂ ਦਰਦ-ਭਰੀਆਂ ਸਨ ਕਿ ਉਹਨਾਂ ਨੂੰ ਪੜ੍ਹਿਆਂ ਵੈਰਾਗ ਦੀ ਹਾਲਤ ਬਣ ਜਾਂਦੀ ਸੀ। ਉਹਨਾਂ ਵਿੱਚੋਂ ਖ਼ਾਸ ਤੌਰ 'ਤੇ ਪਿਆਰ-ਭਰੀਆਂ ਚਿੱਠੀਆਂ ਲਿਖਣ ਵਾਲੇ ਸਨ—ਸ: ਦਲੀਪ ਸਿੰਘ ਜੀ, ਨਵੀਂ ਦਿੱਲੀ; ਸ: ਰਣਜੀਤ ਸਿੰਘ ਜੀ ਸਕੱਤਰ, ਸਿੰਘ ਸਭਾ ਬੈਂਕਾਕ ਤੇ ਡਾਕਟਰ ਹਰੀ ਸਿੰਘ ਜੀ ਕਲਕੱਤਾ।

## ਸਿੰਘ ਸਭਾ ਬੈਂਕਾਕ ਵੱਲੋਂ ਸਿਰੋਪਾਓ

ਬੈਂਕਾਕ (ਥਾਈਲੈਂਡ) ਦੀ ਸਿੰਘ ਸਭਾ ਦੇ ਸਕੱਤਰ ਸਰਦਾਰ ਰਣਜੀਤ ਸਿੰਘ ਜੀ ਚਿਰ ਤੋਂ ਮੇਰੀ ਮਿਹਨਤ ਨਾਲ ਪਿਆਰ ਕਰਦੇ ਆ ਰਹੇ ਸਨ। ਉਨ੍ਹਾਂ ਦੇ ਉੱਦਮ ਤੇ ਪ੍ਰੇਰਨਾ ਨਾਲ ਥਾਈਲੈਂਡ ਵਿਚ ਕਈ ਸਿੰਘਾਂ ਨੇ ਦਰਪਣ ਦੀਆਂ ਸਾਰੀਆਂ ਸੈਂਚੀਆਂ ਖ਼ਰੀਦੀਆਂ। ਸਿੰਘ ਸਭਾ ਵੱਲੋਂ ਸਕੱਤਰ ਸਾਹਿਬ ਨੇ ਮੈਨੂੰ ਸੱਦਾ-ਪੱਤਰ ਭੇਜਿਆ ਕਿ ਮੈਂ ਬੈਂਕਾਕ ਵਿਚ ਅੱਪੜਾਂ, ਪਰ ਕਿੱਥੇ ? ਮੈਨੂੰ ਚੇਤੇ ਹੈ ਕਿ ਜਦ ਜੂਨ ੧੯੫੧ ਵਿਚ ਮੇਰੇ ਲੜਕੇ ਕੁਲਵੰਤ ਸਿੰਘ ਦਾ ਵਿਆਹ ਹੋਇਆ ਤਾਂ ਜੰਞ ਜੰਮੂ ਜਾਣੀ ਸੀ। ਜੰਞ ਕਾਹਦੀ ਸੀ ? ਸਿਰਫ਼ ਛੇ ਸੱਕੇ ਭਰਾ ਤੇ ਇਕ ਉਹਨਾਂ ਦਾ ਭਣਵਈਆ, ਪ੍ਰੋ. ਪ੍ਰੀਤਮ ਸਿੰਘ। ਇਹੋ ਜਿਹੇ ਮੌਕਿਆਂ ਉੱਤੇ ਪਿਉ ਦਾ ਪਹੁੰਚਣਾ ਜ਼ਰੂਰੀ ਹੁੰਦਾ ਹੈ, ਪਰ ਮੈਨੂੰ 'ਬਸ' ਦੇ ਸਫ਼ਰ ਤੋਂ ਡਰ ਲਗਦਾ ਸੀ। ਸੋ, ਮੈਂ ਘਰ ਹੀ ਟਿਕਿਆ ਰਿਹਾ। ਮੇਰੀ ਥਾਂ ਮੇਰੇ ਵੱਡੇ ਲੜਕੇ ਕਰਤਾਰ ਸਿੰਘ ਨੇ ਮੱਲੀ। ਇਸੇ ਤਰ੍ਹਾਂ ਨਵੰਬਰ ਸੰਨ ੧੯੫੭ ਵਿਚ ਓਸੇ ਘਰ ਮੇਰੇ ਛੋਟੇ ਲੜਕੇ ਦਲਜੀਤ ਸਿੰਘ ਦੀ ਸ਼ਾਦੀ ਹੋਈ। ਦੇਸ਼-ਵੰਡ ਤੋਂ ਪਿੱਛੋਂ ਜੰਮੂ ਵੱਲ ਗੱਡੀ ਜਾਣੀ ਬੰਦ ਹੋ ਚੁੱਕੀ ਸੀ। ਮੈਂ ਤਦੋਂ ਭੀ ਘਰੇ ਹੀ ਰਿਹਾ ਸਾਂ। ਸੋ, ਮੈਂ ਬੈਂਕਾਕ ਦੀ ਸਿੰਘ ਸਭਾ ਤੋਂ ਖਿਮਾ ਮੰਗੀ। ਫੇਰ ਭੀ ਉਹਨਾਂ ਮੈਨੂੰ ਦੋ ਹਜ਼ਾਰ ਰੁਪਿਆ ਸਿਰੋਪਾਓ ਵਜੋਂ ਭੇਜ ਦਿੱਤਾ, ੧੯੬੫ ਵਿਚ। ਸਿਰੋਪਾਓ ਦੇਣ ਵਾਲੇ ਸਨ ਸਰਦਾਰ ਨਿਰੰਜਨ ਸਿੰਘ ਜੀ ਤੇ ਸ: ਸੋਹਣ ਸਿੰਘ ਜੀ। ਸ: ਨਿਰੰਜਨ ਸਿੰਘ ਜੀ ਬੈਂਕਾਕ ਤੋਂ ਪਟਿਆਲੇ ਵੀ ਆਏ ਸਨ, ੧੯੬੭ ਵਿਚ। ਉਹ ਖ਼ਾਸ ਗੁਜਰਾਂਵਾਲੇ ਸ਼ਹਿਰ ਦੇ ਹੀ ਨਿਕਲ ਪਏ, ਜਿਥੇ ਮੈਂ ਛੇ ਸਾਲ ਗੁਰੂ ਨਾਨਕ ਖ਼ਾਲਸਾ ਕਾਲਜ ਵਿਚ ਸੰਸਕ੍ਰਿਤ ਅਤੇ ਗੁਰਬਾਣੀ ਦਾ ਪ੍ਰੋਫ਼ੈਸਰ ਰਹਿ ਆਇਆ ਸਾਂ।

## ਦੂਜੇ ਪੋਤਰੇ ਦਾ ਜਨਮ

੧੧ ਜਨਵਰੀ ਸੰਨ ੧੯੬੫ ਨੂੰ ਦਲਜੀਤ ਦੇ ਘਰ ਦੂਜਾ ਕਾਕਾ ਕਿਰਣਜੀਤ ਸਿੰਘ ਜੰਮਿਆ।

## ਗੁਰ-ਇਤਿਹਾਸ ਛਪਣਾ ਸ਼ੁਰੂ

ਗਵਰਨਮੈਂਟ ਕਾਲਜ, ਲੁਧਿਆਣਾ ਦੇ ਪੰਜਾਬੀ ਮਹਿਕਮੇ ਦੇ ਹੈੱਡ*, ਪ੍ਰੋ. ਪ੍ਰੀਤਮ ਸਿੰਘ ਜੀ ਮੇਰੇ ਜਵਾਈ ਹਨ। ਮੈਂ ਆਪਣੀ ਵੱਡੀ ਲੜਕੀ ਨਰਿੰਦਰ ਕੌਰ, ਜੁਲਾਈ ਸੰਨ ੧੯੪੧ ਵਿਚ ਇਹਨਾਂ ਦੇ ਲੜ ਲਾਈ ਸੀ। ਪ੍ਰੋ. ਪ੍ਰੀਤਮ ਸਿੰਘ ਜੀ ਨੂੰ ਪਤਾ ਸੀ ਕਿ ਮੈਂ ਸਾਰਾ ਗੁਰ-ਇਤਿਹਾਸ ਭੀ ਲਿਖਿਆ ਹੋਇਆ ਹੈ।

ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣੇ ਵੱਲੋਂ ਇਕ ਤ੍ਰਿਮਾਸਿਕ ਪੱਤਰ 'ਆਲੋਚਨਾ' ਛਪਦਾ ਹੈ। ਸੰਨ ੧੯੬੪ ਵਿਚ ਪ੍ਰੋ. ਪ੍ਰੀਤਮ ਸਿੰਘ ਜੀ ਉਸ ਪੱਤਰ ਦੇ ਆਨਰੇਰੀ ਐਡੀਟਰ ਬਣੇ। ਉਹਨਾਂ ਦੀ ਇਹ ਇੱਛਾ ਸੀ ਕਿ ਗੁਰੂ ਨਾਨਕ ਦੇਵ ਜੀ ਦਾ ਜੀਵਨ 'ਆਲੋਚਨਾ' ਵਿਚ ਕਿਸ਼ਤਾਂ ਵਿਚ ਛਪਦਾ ਜਾਏ। ਮੈਂ ਉਹਨਾਂ ਨੂੰ ਲੇਖ ਭੇਜਣੇ ਸ਼ੁਰੂ ਕਰ ਦਿੱਤੇ।

ਜਦੋਂ 'ਜੀਵਨ' ਦੀ ਪਹਿਲੀ ਕਿਸ਼ਤ 'ਆਲੋਚਨਾ' ਵਿਚ ਛਪੀ, ਮੈਂ ਉਸ ਦਾ ਇਕ ਪਰਚਾ ਬੈਂਕਾਕ ਦੀ ਸਿੰਘ ਸਭਾ ਦੇ ਸਕੱਤਰ ਸਰਦਾਰ ਰਣਜੀਤ ਸਿੰਘ ਜੀ ਨੂੰ ਭੇਜ ਦਿੱਤਾ। ਉਹਨਾਂ ਨੂੰ ਉਹ ਲੇਖ ਪਸੰਦ ਆਇਆ। 'ਸਿੰਘ ਬ੍ਰਦਰਜ਼' ਨਾਲ ਉਹਨਾਂ ਦੇ ਕਾਫ਼ੀ ਸਮੇਂ ਦੇ ਸੰਬੰਧ ਚਲੇ ਆ ਰਹੇ ਹਨ। 'ਸਿੰਘ ਬ੍ਰਦਰਜ਼' ਨੂੰ ਉਨ੍ਹਾਂ ਲਿਖਿਆ ਕਿ 'ਆਲੋਚਨਾ' ਵਿਚ ਛਪੀਆਂ ਦੋ ਕਿਸ਼ਤਾਂ ਨੂੰ ਕਿਤਾਬੀ ਸ਼ਕਲ ਵਿਚ ਛਾਪ ਕੇ ਭੇਜੋ, ਤਾਕਿ ਸੰਨ ੧੯੬੫ ਵਿਚ ਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ ਸਮੇਂ ਉਹ ਕਿਤਾਬ ਸਿੰਘ ਸਭਾ ਵੱਲੋਂ ਸੰਗਤਾਂ ਵਿਚ ਵੰਡੀ ਜਾਏ। ਉਹਨਾਂ ਮੈਨੂੰ ਭੀ ਲਿਖਿਆ, ਕਿਤਾਬ ਛਪ ਗਈ ਤੇ ਗੁਰਪੁਰਬ ਸਮੇਂ ਵੰਡੀ ਗਈ। ਸੰਨ ੧੯੬੬ ਵਿਚ ਆ ਰਹੇ ਗੁਰਪੁਰਬ ਸਮੇਂ ਵੰਡਣ ਵਾਸਤੇ 'ਸਿੰਘ ਬ੍ਰਦਰਜ਼' ਨੇ ਅਗਲੀ ਕਿਤਾਬ ਛਾਪ ਕੇ ਭੀ ਭੇਜ ਦਿੱਤੀ। ਸੰਗਤਾਂ ਨੂੰ ਉਹ ਪਸੰਦ ਆਈਆਂ।

## ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਬ੍ਰਿਤਾਂਤ

ਫੇਰ ਸਰਦਾਰ ਰਣਜੀਤ ਸਿੰਘ ਜੀ ਨੇ 'ਸਿੰਘ ਬ੍ਰਦਰਜ਼' ਨੂੰ ਭੀ ਤੇ ਮੈਨੂੰ ਭੀ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ੩੦੦ ਸਾਲਾ ਜਨਮ-ਪੁਰਬ

---

* ਬਾਅਦ ਵਿਚ ਆਪ ਜੀ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਪ੍ਰੋਫ਼ੈਸਰ ਤੇ ਮੁਖੀ ਵੀ ਰਹੇ।

ਸਮੇਂ ਵੰਡਣ ਵਾਸਤੇ ਦਸਵੇਂ ਸਤਿਗੁਰੂ ਜੀ ਦਾ ਮੁਕੰਮਲ ਜੀਵਨ ਛਾਪਿਆ ਜਾਵੇ।

'ਸਿੰਘ ਬ੍ਰਦਰਜ਼' ਨੇ ਉਹ ਜੀਵਨ ਬ੍ਰਿਤਾਂਤ ਛਾਪ ਦਿੱਤਾ ਤੇ ਲੋੜ ਅਨੁਸਾਰ ਉਸ ਦੀਆਂ ਕਾਪੀਆਂ ਬੈਂਕਾਕ ਭੇਜ ਦਿੱਤੀਆਂ।

ਜਦੋਂ ਸੰਨ ੧੯੫੧-੫੩ ਵਿਚ ਮੈਂ ਗੁਰ-ਇਤਿਹਾਸ ਲਿਖਿਆ ਸੀ, ਤਦੋਂ ਗੁਰੂ ਨਾਨਕ ਦੇਵ ਜੀ ਦਾ ਜੀਵਨ ਸਿਰਫ਼ 'ਪਹਿਲੀ ਉਦਾਸੀ' ਦੇ ਅਖ਼ੀਰ ਤਕ ਹੀ ਲਿਖ ਸਕਿਆ ਸਾਂ। ਹੁਣ ਇਹ ਇਤਿਹਾਸ ਲੜੀਵਾਰ 'ਆਲੋਚਨਾ' ਵਿਚ ਛਪਣਾ ਸ਼ੁਰੂ ਹੋ ਗਿਆ। ਸੋ, ਇਸ ਨੂੰ ਮੁਕੰਮਲ ਕਰਨਾ ਜ਼ਰੂਰੀ ਹੋ ਗਿਆ।

ਜਨਵਰੀ ੧੯੬੫ ਵਿਚ ਸ਼ੁਰੂ ਕਰ ਕੇ ਅਪ੍ਰੈਲ ੧੯੬੫ ਤਕ ਤਕਰੀਬਨ ਚਾਰ ਮਹੀਨਿਆਂ ਵਿਚ ਬਾਕੀ ਦਾ ਹਿੱਸਾ ਮੁਕੰਮਲ ਕੀਤਾ।

## ਮੇਰੇ ਪੋਤਰੇ ਕੁਲਦੀਪ ਸਿੰਘ ਦਾ ਸਦੀਵੀ ਵਿਛੋੜਾ

ਮੇਰੇ ਸਭ ਤੋਂ ਵੱਡੇ ਲੜਕੇ ਕਰਤਾਰ ਸਿੰਘ ਦਾ ਵਿਆਹ ਸੰਨ ੧੯੩੩ ਵਿਚ ਹੋਇਆ। ਸੰਨ ੧੯੩੬ ਵਿਚ ਕਰਤਾਰ ਸਿੰਘ ਕੇਂਦਰੀ ਸਰਕਾਰ ਦੇ ਇਕ ਦਫ਼ਤਰ ਵਿਚ ਕਲਰਕ ਦੀ ਆਸਾਮੀ ਉੱਤੇ ਨੌਕਰ ਹੋ ਗਿਆ। ਤਦੋਂ ਕੇਂਦਰੀ ਸਰਕਾਰ ਦੇ ਕਈ ਦਫ਼ਤਰ ਸ਼ਿਮਲੇ ਭੀ ਹੋਇਆ ਕਰਦੇ ਸਨ। ਕਰਤਾਰ ਨੂੰ ਜਿਸ ਦਫ਼ਤਰ ਵਿਚ ਥਾਂ ਮਿਲੀ ਸੀ, ਉਹ ਦਫ਼ਤਰ ਸ਼ਿਮਲੇ ਵਿਚ ਸੀ।

ਕਰਤਾਰ ਦਾ ਪਹਿਲਾ ਬੱਚਾ ੨੩ ਫ਼ਰਵਰੀ ਸੰਨ ੧੯੩੯ ਨੂੰ ਬੁੱਧਵਾਰ ਆਪਣੇ ਨਾਨਕੇ ਪਿੰਡ ਪੁਲ-ਕੰਜਰੀ ਜੰਮਿਆ ਸੀ। ਉਸਦਾ ਨਾਮ ਸੁਰਜੀਤ ਸਿੰਘ ਰੱਖਿਆ ਗਿਆ। ਦੂਜੀ ਔਲਾਦ ਸਤਿੰਦਰ ਕੌਰ, ੪ ਜਨਵਰੀ ਸੰਨ ੧੯੪੦ ਵੀਰਵਾਰ ਨੂੰ ਜੰਮੀ, ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਸਾਡੇ ਕੋਲ।

ਫੇਰ ਕਰਤਾਰ ਦਾ ਦਫ਼ਤਰ ਸ਼ਿਮਲੇ ਤੋਂ ਦਿੱਲੀ ਚਲਾ ਗਿਆ। ਓਥੇ ਉਸ ਦੇ ਦੋ ਬੱਚੇ ਹੋਏ—ਕੁਲਦੀਪ ਸਿੰਘ ਅਤੇ ਹਰਿੰਦਰ ਕੌਰ।

ਦੋਹਾਂ ਲੜਕਿਆਂ ਨੂੰ ਹੀ ਫ਼ੌਜ ਵਿਚ ਨੌਕਰੀ ਕਰਨ ਦਾ ਬਹੁਤ ਸ਼ੌਕ ਸੀ। ਇਹਨਾਂ ਬੱਚਿਆਂ ਦਾ ਨਾਨਾ ਪੁਲਿਸ ਵਿਚ ਠਾਣੇਦਾਰ ਰਿਹਾ ਸੀ ਤੇ ਮੈਂ ਜੰਮਿਆ-ਪਲਿਆ ਸਾਂ ਉਸ ਘਰ ਵਿਚ, ਜਿਸ ਬਾਰੇ ਕਵੀ ਸੰਤੋਖ ਸਿੰਘ ਜੀ ਕਹਿ ਗਏ ਹਨ :

ਹਮ ਤੋ ਤੋਲਣ ਜਾਣਹਿ ਤਕੜੀ,
ਨੰਗੀ ਕਰਦ ਕਬਹੂ ਨਹਿ ਪਕੜੀ।

ਵੱਡਾ ਲੜਕਾ ਸੁਰਜੀਤ ਸਿੰਘ, ਕੁਝ ਚਿਰ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਭੀ ਪੜ੍ਹਦਾ ਰਿਹਾ ਸੀ। ਸਾਨੂੰ ਪਤਾ ਸੀ ਕਿ ਉਸ ਨੂੰ ਪਾਇਲਟ ਬਣਨ ਦਾ ਬੜਾ ਹੀ ਸ਼ੌਕ ਸੀ। ਪਰ ਛੋਟਾ ਕਾਕਾ ਕੁਲਦੀਪ ਸਿੰਘ ਸੁਰਜੀਤ ਨਾਲੋਂ ਭੀ ਤੇਜ ਨਿਕਲਿਆ। ਮੈਂ ਇਹਨਾਂ ਬੱਚਿਆਂ ਨੂੰ ਪ੍ਰੇਰਨਾ ਕੀਤੀ ਕਿ ਦੋਵੇਂ ਭਰਾ ਫ਼ੌਜ ਵਿਚ ਨਾ ਜਾਓ। ਪਰ ਕੌਣ ਸੁਣਦਾ ਸੀ ਮੇਰੀ ਪ੍ਰੇਰਨਾ ਨੂੰ ?

ਕੁਲਦੀਪ ਦੀ ਡਿਊਟੀ ਨਾਗਾਲੈਂਡ ਵਿਚ ਲੱਗ ਗਈ।

ਉਂਜ ਤਾਂ ਇਸ ਚੱਲਣੀ ਸਰਾਂ ਵਿਚ ਕਦੇ ਕੋਈ ਨਹੀਂ ਟਿਕ ਸਕਿਆ, ਪਰ ਹੱਥੀਂ ਪਾਲਿਆਂ ਦਾ ਵਿਛੋੜਾ ਸੱਟ ਲਾ ਹੀ ਜਾਂਦਾ ਹੈ। ੨੩ ਜਨਵਰੀ, ਸੰਨ ੧੯੬੬ ਨੂੰ ਐਤਵਾਰ ਸਾਨੂੰ ਲੌਢੇ ਵੇਲੇ ੩ ਵਜੇ ਦਿੱਲੀ ਤੋਂ ਮੇਰੇ ਵੱਡੇ ਲੜਕੇ ਕਰਤਾਰ ਵੱਲੋਂ ਤਾਰ ਆਈ ਕਿ ਕੁਲਦੀਪ ਨਾਗਾਲੈਂਡ ਵਿਚ ਮਾਰਿਆ ਗਿਆ ਹੈ, ੨੦ ਜਨਵਰੀ ਨੂੰ। ਜਗਤ ਵਿਚ:

ਕਉਣੁ ਨ ਮੂਆ ਕਉਣੁ ਨ ਮਰਸੀ॥

ਮੈਂ ਉਸੇ ਦਿਨ ਤੋਂ ਉਸ ਬੱਚੇ ਵਾਸਤੇ ਅਰਦਾਸ ਕਰਦਾ ਆ ਰਿਹਾ ਹਾਂ ਕਿ ਪਾਤਿਸ਼ਾਹ, ਉਸ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੀਂ।

## ਭੂਪਿੰਦਰ ਕੌਰ ਦੀ ਸ਼ਾਦੀ

ਮੇਰੀ ਸਭ ਤੋਂ ਛੋਟੀ ਲੜਕੀ ਭੂਪਿੰਦਰ ਕੌਰ ਸੰਨ ੧੯੫੭ ਵਿਚ ਪਟਿਆਲੇ ਮੈਡੀਕਲ ਕਾਲਜ ਵਿਚ ਦਾਖ਼ਲ ਹੋਈ ਸੀ। ੧੯੬੨ ਵਿਚ ਉਸ ਨੇ ਐਮ.ਬੀ.ਬੀ.ਐਸ ਦਾ ਇਮਤਿਹਾਨ ਪਾਸ ਕੀਤਾ। ਭੂਪਿੰਦਰ ਦੀ ਜਮਾਤ ਵਿਚ ਹੀ ਇਕ ਲੜਕਾ ਅਮਰਜੀਤ ਸਿੰਘ ਪੜ੍ਹਦਾ ਸੀ। ਉਸ ਨਾਲ ਭੂਪਿੰਦਰ ਦੀ ਮੰਗਣੀ ਕਰ ਦਿੱਤੀ।

ਦੋਹਾਂ ਦੀ ਸ਼ਾਦੀ ਅੰਮ੍ਰਿਤਸਰ ਵਿਚ ੨੮ ਅਗਸਤ, ੧੯੬੬ ਐਤਵਾਰ ਨੂੰ ਹੋਈ। ਸਾਡੀ ਰਿਹਾਇਸ਼ ਦੇ ਨੇੜੇ-ਤੇੜੇ ਸਾਨੂੰ ਕੋਈ ਐਸਾ ਮਕਾਨ ਨਾ ਮਿਲ

ਸਕਿਆ, ਜਿਥੇ ਅਸੀਂ ਇਕ ਦੋ ਰਾਤਾਂ ਵਾਸਤੇ ਆਪਣੇ ਬੱਚਿਆਂ ਤੇ ਭੈਣਾਂ ਭਰਾਵਾਂ ਨੂੰ ਰੱਖ ਸਕਦੇ। ਇਸ ਮਜਬੂਰੀ ਕਰਕੇ ਮੈਂ ਆਪਣੇ ਕਿਸੇ ਸਾਕ-ਅੰਗ ਨੂੰ ਸੱਦਾ ਨਾ ਘੱਲਿਆ। ਮੇਰੀ ਆਪਣੀ ਸਿਹਤ ਇਤਨੀ ਕਮਜ਼ੋਰ ਹੈ ਕਿ ਮੈਂ ਕੋਈ ਦੌੜ-ਭੱਜ ਦਾ ਕੰਮ ਕਰਨ ਜੋਗਾ ਨਹੀਂ। ਮੇਰੇ ਲੜਕਿਆਂ ਦਲਜੀਤ, ਕਰਤਾਰ, ਹਰਦਿਆਲ, ਅਮਰੀਕ, ਕੁਲਵੰਤ ਨੇ ਹੀ ਸਾਰਾ ਕੰਮ ਕੀਤਾ। ਡਾਕਟਰ ਅਮਰਜੀਤ ਸਿੰਘ ਦੇ ਪਿਤਾ, ਚਾਚਾ ਫੁੱਫੜ ਆਦਿਕ ਸਾਰੇ ਰਿਸ਼ਤੇਦਾਰ ਭੀ ਬਹੁਤ ਗੁਰਮੁਖ ਨਿਕਲੇ। ਸਾਨੂੰ ਕੋਈ ਖ਼ਾਸ ਔਖਿਆਈ ਨਾ ਹੋਈ।

## ਬੱਚਿਆਂ ਦਾ ਖਿਡਾਵਾ

ਅੰਮ੍ਰਿਤਸਰ ਵਿਚ ਮੈਂ ਹਰ ਰੋਜ਼ ਆਪਣੇ ਛੋਟੇ ਪੋਤਰੇ ਨੂੰ ਇਕ ਦੋ ਘੰਟੇ ਖਿਡਾਉਂਦਾ ਹਾਂ। ਖੇਡ ਖੇਡ ਵਿਚ ਹੀ ਉਹ ਮੈਨੂੰ ਕਈ ਵਾਰੀ ਹਫ਼ਾ ਦੇਂਦਾ ਹੈ ਤੇ ਡਾਢਾ ਥਕਾ ਦੇਂਦਾ ਹੈ। 'ਜਿਸ ਕਾ ਕਾਮ ਉਸੀ ਕੋ ਸਾਜੇ' ਇਹ ਜ਼ਨਾਨੀਆਂ ਹੀ ਹਨ, ਜਿਹੜੀਆਂ ਬੱਚੇ ਨੂੰ ਨੁਹਾਂਦੀਆਂ ਤੇ ਖੁਆਂਦੀਆਂ ਪਿਆਂਦੀਆਂ ਅੱਕਦੀਆਂ ਥੱਕਦੀਆਂ ਨਹੀਂ।

## ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ

ਮੇਰੀ ਇਹ ਪੁਸਤਕ, ਜੋ 'ਸਿੰਘ ਬ੍ਰਦਰਜ਼' ਛਾਪ ਰਹੇ ਸਨ, ਛਪ ਗਈ ਹੈ। ਕਿਤਾਬ ਦਾ ਦੱਖ ਬਹੁਤ ਹੀ ਸੋਹਣਾ ਲੱਗਾ ਹੈ ਮੈਨੂੰ। ਮੈਂ 'ਸਿੰਘ ਬ੍ਰਦਰਜ਼' ਵਾਲੇ ਸ: ਸੇਵਾ ਸਿੰਘ ਨੂੰ ਉਹਨਾਂ ਦੀ ਇਸ ਮਿਹਨਤ ਉੱਤੇ ਵਧਾਈ ਦਾ ਖ਼ਤ ਲਿਖ ਦਿੱਤਾ ਹੈ।

## ਜੀਵਨ ਬ੍ਰਿਤਾਂਤ (ਅੰਗਰੇਜ਼ੀ ਅਤੇ ਹਿੰਦੀ ਵਿਚ)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ੩੦੦ ਸਾਲਾ ਜਨਮ-ਪੁਰਬ ਸਮੇਂ 'ਰਾਜ ਪਬਲਿਸ਼ਰਜ਼ ਜਲੰਧਰ' ਦੇ ਮਾਲਕ ਸ੍ਰੀ ਸੋਹਣ ਲਾਲ ਜੀ ਨੇ ਮੇਰੀ ਬੇਨਤੀ ਮੰਨ ਕੇ ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਅੰਗਰੇਜ਼ੀ ਵਿਚ ਛਾਪ ਦਿੱਤਾ। ਮੈਂ ਉਹਨਾਂ ਦਾ ਧੰਨਵਾਦ ਕੀਤੇ ਬਿਨਾ ਨਹੀਂ ਰਹਿ ਸਕਦਾ। ਜੀਵਨ ਬ੍ਰਿਤਾਂਤ ਦੇ ਅੰਗਰੇਜ਼ੀ ਤਰਜਮੇ ਦੀ ਸੇਵਾ ਨਵੀਂ ਦਿੱਲੀ ਵਾਲੇ ਸ: ਦਲੀਪ ਸਿੰਘ ਜੀ ਨੇ

ਕੀਤੀ ਸੀ ਤੇ ਇਸ ਨੂੰ ਨਵੀਂ ਦਿੱਲੀ ਤੋਂ ਨਿਕਲ ਰਹੇ ਹਫ਼ਤਾਵਾਰੀ ਅਖ਼ਬਾਰ Spokesman (ਸਪੋਕਸਮੈਨ) ਵਿਚ ਹਫ਼ਤੇ-ਵਾਰ ਕਿਸ਼ਤਾਂ ਰਾਹੀਂ ਛਪਵਾਇਆ। ਇਹ ਸੱਜਣ ਵੀ ਮੇਰੇ ਵੱਲੋਂ ਧੰਨਵਾਦ ਦੇ ਪੂਰੇ ਹੱਕਦਾਰ ਹਨ।

ਜੀਵਨ ਬ੍ਰਿਤਾਂਤ ਦਾ ਹਿੰਦੀ ਅਨੁਵਾਦ ਸਰਦਾਰ ਅਮਰ ਸਿੰਘ ਜੀ 'ਚਾਕਰ' ਨੇ ਕੀਤਾ ਤੇ ਪ੍ਰੋ. ਸਤਿਬੀਰ ਸਿੰਘ ਜੀ ਦੀ ਪ੍ਰੇਰਨਾ ਨਾਲ ਹਰਿਮੰਦਰ ਸਾਹਿਬ, ਪਟਨਾ ਦੀ ਪ੍ਰਬੰਧਕ ਕਮੇਟੀ ਨੇ ਛਾਪਿਆ। ਮੈਂ ਇਹਨਾਂ ਸਾਰਿਆਂ ਦਾ ਧੰਨਵਾਦੀ ਹਾਂ।

## ਸਿਰੋਪਾਓ

ਪੰਥ ਦੀ ਪ੍ਰਤਿਨਿਧ ਜਮਾਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਮੇਰੇ ਇਸ ਉੱਦਮ ਉੱਤੇ ਖ਼ੁਸ਼ ਹੋ ਕੇ ਮੇਰਾ ਹੌਸਲਾ ਵਧਾਉਣ ਲਈ ਮੈਨੂੰ ਸਿਰੋਪਾਓ ਵਜੋਂ ਢਾਈ ਸੌ ਰੁਪਏ ਦੇਣ ਦਾ ਫ਼ੈਸਲਾ ਕੀਤਾ। ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸਰਦਾਰ ਗੁਰਬਖ਼ਸ਼ ਸਿੰਘ ਜੀ ਸਾਡੇ ਇਸ ਰਿਹਾਇਸ਼ੀ ਥਾਂ ਉੱਤੇ ਆ ਕੇ ੩੧ ਮਾਰਚ ੧੯੬੭ ਨੂੰ ਮੈਨੂੰ ਇਹ ਸਿਰੋਪਾਓ ਦੇ ਗਏ।

## ਗੁਰੂ ਅਮਰਦਾਸ ਜੀ ਦਾ ਜੀਵਨ ਬ੍ਰਿਤਾਂਤ

੧੯੬੭ ਦੇ ਮਾਰਚ ਦਾ ਮਹੀਨਾ ਸੀ। ਲੁਧਿਆਣਾ ਨਿਵਾਸੀ ਬਾਬਾ ਚਰਨ ਸਿੰਘ ਜੀ 'ਭੱਲਾ ਸਤਿਸੰਗ' ਲੁਧਿਆਣਾ ਵਾਲੇ, ਮੈਨੂੰ ਮਿਲੇ। ਉਹਨਾਂ ਨੇ ਇੱਛਾ ਪਰਗਟ ਕੀਤੀ ਕਿ ਗੁਰੂ ਅਮਰਦਾਸ ਸਾਹਿਬ ਦੇ ਜਨਮ-ਪੁਰਬ ਸਮੇਂ ਅਸੀ ਉਹਨਾਂ ਦਾ ਜੀਵਨ ਬ੍ਰਿਤਾਂਤ ਸੰਗਤਾਂ ਵਿਚ ਵੰਡਣਾ ਚਾਹੁੰਦੇ ਹਾਂ। ਇਸ ਪ੍ਰੇਰਨਾ ਨਾਲ 'ਸਿੰਘ ਬ੍ਰਦਰਜ਼' ਨੇ ਇਹ ਜੀਵਨ ਬ੍ਰਿਤਾਂਤ ਵੀ ਛਾਪ ਦਿੱਤਾ। ਮਈ ੧੯੬੭ ਵਿਚ ਸੀ ਉਹ ਜਨਮ-ਪੁਰਬ। ਜੂਨ ਵਿਚ ਆ ਰਿਹਾ ਸੀ ਸ਼ਹੀਦੀ ਦਿਨ ਗੁਰੂ ਅਰਜਨ ਸਾਹਿਬ ਦਾ। 'ਸਿੰਘ ਬ੍ਰਦਰਜ਼' ਨੇ ਹਿੰਮਤ ਕਰਕੇ ਪੰਚਮ ਪਾਤਿਸ਼ਾਹ ਜੀ ਦਾ ਜੀਵਨ ਬ੍ਰਿਤਾਂਤ ਭੀ ਛਾਪ ਦਿੱਤਾ। ਇਸ ਤਰ੍ਹਾਂ ਮੇਰੀ ੧੯੫੧-੫੨ ਦੀ ਕੀਤੀ ਹੋਈ ਮਿਹਨਤ ਵਿਚੋਂ ਕੁਝ ਹਿੱਸਾ ਪਾਠਕਾਂ ਦੇ ਹੱਥਾਂ ਵਿਚ ਪਹੁੰਚਣ ਦਾ ਮੌਕਾ ਬਣ ਗਿਆ। ਇਸ ਉੱਦਮ ਲਈ ਮੈਂ 'ਸਿੰਘ ਬ੍ਰਦਰਜ਼' ਦਾ ਦਿਲੋਂ ਧੰਨਵਾਦੀ ਹਾਂ।

# ੨੨

## ਜਿਤਨੀ ਚਾਦਰ ਵੇਖੀਏ, ਉਤਨੇ ਪੈਰ ਪਸਾਰੀਏ

ਆਮ ਤੌਰ ਉੱਤੇ, ਲੋਕ ਵਿਆਹ-ਸ਼ਾਦੀਆਂ ਸਮੇਂ ਬਹੁਤ ਖ਼ਰਚ ਕਰਦੇ ਹਨ ਤੇ ਆਪਣੇ ਵਡੱਪਣ ਦਾ ਵਿਖਾਵਾ ਵਿਖਾਲਦੇ ਹਨ। ਧਨੀ ਲੋਕਾਂ ਨੂੰ ਤਾਂ ਅਜਿਹੇ ਸਮੇਂ ਜ਼ਰੂਰ ਖ਼ਰਚ ਕਰਨਾ ਚਾਹੀਦਾ ਹੈ, ਤਾਕਿ ਉਹਨਾਂ ਦੇ ਕਮਾਏ ਹੋਏ ਧਨ ਵਿਚੋਂ ਕੁਝ ਕੁ ਹਿੱਸਾ ਗ਼ਰੀਬਾਂ ਤੇ ਮਿਹਨਤੀਆਂ-ਮਜ਼ਦੂਰਾਂ ਤੱਕ ਅੱਪੜ ਜਾਵੇ, ਪਰ ਮੈਂ ਵੇਖ ਕੇ ਹੈਰਾਨ ਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਦੇ ਪੱਲੇ ਕਾਫ਼ੀ ਪੈਸਾ ਨਹੀਂ ਹੁੰਦਾ, ਉਹ ਧਨੀਆਂ ਦੀ ਰੀਸ ਕਰ ਕੇ ਵਧ-ਚੜ੍ਹ ਕੇ ਖ਼ਰਚ ਕਰਦੇ ਹਨ ਅਤੇ ਕਰਜ਼ਾ ਚੁੱਕਣ ਜਾਂ ਜ਼ਮੀਨ ਨੂੰ ਗਹਿਣੇ ਪਾਉਣ ਤੋਂ ਭੀ ਨਹੀਂ ਝਕਦੇ। ਉਹਨਾਂ ਦੇ ਸਾਹਮਣੇ ਨਿਸ਼ਾਨਾ ਇਕੋ ਹੁੰਦਾ ਹੈ ਕਿ ਵਿਆਹ ਵਿਚ ਰਹਿ ਆਵੇ। ਇਸ ਨੱਕ ਰੱਖਣ ਦੀ ਬਾਣ ਤੋਂ ਮੈਂ ਕੋਰਾ ਹਾਂ, ਕਿਉਂਕਿ ਮੈਨੂੰ ਕੰਨ ਲਾ ਲਾ ਕੇ ਸੁਣਨ ਦੀ ਆਦਤ ਨਹੀਂ ਕਿ ਲੋਕ ਮੈਨੂੰ ਕਿਤਨੀ ਕੁ ਵਾਹ ਵਾਹ ਦੇ ਰਹੇ ਹਨ। ਕੁਝ ਘਰੋਗੀ ਗੱਲਾਂ ਮੈਨੂੰ ਚੇਤੇ ਹਨ:

(ੳ) ਮੇਰੇ ਅਠ ਬੱਚੇ ਹਨ—ਛੇ ਲੜਕੇ ਅਤੇ ਦੋ ਲੜਕੀਆਂ। ੨੯ ਦਸੰਬਰ ੧੯੩੨ ਨੂੰ ਮੇਰੀ ਜੀਵਨ-ਸਾਥਣ ਆਗਿਆ ਕੌਰ ਸਦਾ ਲਈ ਵਿਛੜ ਗਈ ਸੀ। ਮੇਰੇ ਵੱਡੇ ਲੜਕੇ ਕਰਤਾਰ ਸਿੰਘ ਨੇ ੧੯੩੩ ਵਿਚ ਬੀ.ਏ. ਦਾ ਇਮਤਿਹਾਨ ਪਾਸ ਕੀਤਾ। ਘਰ ਦਾ ਰੋਟੀ ਆਦਿ ਦਾ ਨਿਰਬਾਹ ਕਰਨ ਲਈ ਇਹ ਜ਼ਰੂਰੀ ਜਾਪਿਆ ਕਿ ਕਰਤਾਰ ਦਾ ਵਿਆਹ ਕਰ ਦਿੱਤਾ ਜਾਏ। ਉਸ ਦੀ ਮੰਗਣੀ ਤਦੋਂ ਤਕ ਹੋ ਚੁੱਕੀ ਹੋਈ ਸੀ। ਮੇਰੀ ਨੂੰਹ ਦੇ ਮਾਮੇ ਭਾਈ ਤੇਜਰਾਮ ਜੀ ਨੇ ਮੇਰੇ ਨਾਲ ਇਹ ਗੱਲ ਤੋਰੀ ਸੀ। ਮੈਂ ਉਹਨਾਂ ਨੂੰ ਸਾਫ਼ ਆਖ ਦਿੱਤਾ, "ਕਾਲਜ ਵਿਚ ਪ੍ਰੋਫ਼ੈਸਰ ਹੋਣ ਤੋਂ ਇਹ ਭੁਲੇਖਾ ਨਾ ਖਾ ਜਾਣਾ ਕਿ ਮੇਰੇ ਪੱਲੇ ਪੈਸਾ ਭੀ ਹੈ। ਲੜਕੀ ਨੂੰ

ਇਸ ਘਰ ਵਿਚ ਆ ਕੇ ਘਰ ਦਾ ਸਾਰਾ ਕੰਮ-ਧੰਦਾ ਆਪਣੀ ਹੱਥੀਂ ਹੀ ਕਰਨਾ ਪਏਗਾ। ਮੈਂ 'ਵਰੀ' ਬਣਾਉਣ ਜੋਗਾ ਭੀ ਨਹੀਂ ਹਾਂ। ਉਹਨਾਂ ਇਹ ਸਭ ਕੁਝ ਮੰਨ ਲਿਆ। ਜੰਞ ਪਿੰਡ ਪੁਲ-ਕੰਜਰੀ ਗਈ, ਜੂਨ ੧੯੩੩ ਦੇ ਅੱਧ ਵਿਚ। ਪਰ ਓਥੇ ਗਿਆਂ ਪਾਸੋਂ ਲੜਕੀ ਦਾ ਮਾਸੜ ਮੈਥੋਂ ਲੜਕੀ ਵਾਸਤੇ ਕੱਪੜੇ, ਗਹਿਣੇ ਆਦਿਕ ਮੰਗਣ ਆ ਗਿਆ। ਮੈਂ ਉਹਨਾਂ ਨੂੰ ਸਾਫ਼ ਉੱਤਰ ਦੇ ਦਿੱਤਾ ਕਿ ਇਸ ਗੱਲ ਦਾ ਨਿਰਨਾ ਤਾਂ ਸਾਕ ਕਰਨ ਵੇਲੇ ਹੀ ਕਰ ਦਿੱਤਾ ਗਿਆ ਸੀ। ਪਰ ਉਹਨਾਂ ਨੂੰ ਸ਼ਾਇਦ ਇਹ ਖ਼ਿਆਲ ਸੀ ਕਿ ਤਦੋਂ ਮੈਂ ਐਵੇਂ-ਐਵੇਂ ਹੀ ਆਖਿਆ ਸੀ, ਨਹੀਂ ਤਾਂ ਕੌਣ ਨਹੀਂ ਚਾਹੁੰਦਾ ਕਿ ਵਿਆਹ ਗੱਜ-ਵੱਜ ਕੇ ਹੋਵੇ ? ਉਸ ਨੂੰ ਨਿਰਾਸ ਵਾਪਸ ਮੁੜਨਾ ਪਿਆ।

(ਅ) ਦੂਜੇ ਲੜਕੇ ਪ੍ਰਤਾਪ ਸਿੰਘ ਦਾ ਵਿਆਹ ਦਸੰਬਰ ੧੯੩੯ ਵਿਚ ਗੁਜਰਾਂਵਾਲੇ ਕੀਤਾ। ਐਤਕੀਂ ਅੱਗੇ ਨਾਲੋਂ ਵੀ ਵਧੀਕ ਸਾਦਗੀ ਰੱਖੀ। ਵਿਆਹ ਦੇ ਸਮੇਂ ਲੋਕ ਗਾਉਣ ਬਿਠਾਉਂਦੇ ਹਨ, ਮੁੰਡੇ ਨੂੰ ਘੋੜੀ ਚਾੜ੍ਹਨ ਆਦਿ ਦੀਆਂ ਕਈ ਰਸਮਾਂ ਕਰਦੇ ਹਨ, ਪਰ ਅਸਾਂ ਅਜਿਹੀ ਕੋਈ ਗੈਤ ਨਾ ਕੀਤੀ। ਜਿਸ ਦਿਨ ਜੰਞ ਜਾਣੀ ਸੀ, ਜਾਂਞੀਆਂ ਵਾਸਤੇ ਇਕ ਲਾਗੀ ਮੰਗਾ ਲਈ। ਮੇਰੇ ਇਕ ਗੁਆਂਢੀ ਨੇ ਮੈਥੋਂ ਪੁੱਛਿਆ ਕਿ ਇਹ ਕਿਉਂ ਤੇ ਕਿਸ ਨੇਂ ਮੰਗਾਈ ਹੈ। ਮੈਂ ਉਸ ਨੂੰ ਦੱਸਿਆ ਕਿ ਅਸੀ ਪ੍ਰਤਾਪ ਸਿੰਘ ਨੂੰ ਵਿਆਹੁਣ ਗੁਜਰਾਂਵਾਲੇ ਜਾ ਰਹੇ ਹਾਂ। ਉਹ ਮੇਰੀ ਇਸ ਅਨੋਖੀ ਸਾਦਗੀ ਉੱਤੇ ਬੜਾ ਹੀ ਹੈਰਾਨ ਹੋਇਆ।

ਮੈਂ ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲੇ ਵਿਚ ਦੂਜੀ ਵਾਰੀ ਦੋ ਸਾਲ ਰਿਹਾ ਸਾਂ। ਕਾਲਜ ਦੇ ਸਾਹਮਣੇ ਵਾਲੀ ਆਬਾਦੀ ਗੋਬਿੰਦਗੜ੍ਹ ਵਿਚ ਮੇਰੀ ਰਿਹਾਇਸ਼ ਸੀ। ਫਿਰ ਉਥੇ ਹੀ ਇਕ ਛੋਟਾ ਜਿਹਾ ਘਰ ਭੀ ਬਣਾ ਲਿਆ ਸੀ। ਉਸ ਘਰ ਦੇ ਨੇੜੇ ਹੀ ਉਹ ਘਰ ਸੀ ਜਿਥੇ ਅਸਾਂ ਢੁੱਕਣਾ ਸੀ। ਮੇਰੀ ਭੈਣ, ਲਾਹੌਰ ਛਾਉਣੀ ਰਹਿੰਦੀ ਸੀ। ਸੋ, ਮੇਰਾ ਭਣਵਈਆ ਸਾਨੂੰ ਸ਼ਾਲਾਮਾਰ ਬਾਗ਼ ਆ ਮਿਲਿਆ। ਤੇ ਮੇਰਾ ਇਕ ਚਚੇਰਾ ਭਰਾ ਸਾਨੂੰ ਸਿੱਧਾ ਆ ਕੇ ਗੁਜਰਾਂਵਾਲੇ ਹੀ ਮਿਲ ਪਿਆ।

'ਵਰੀ' ਆਦਿਕ ਬਾਰੇ ਉਹਨਾਂ ਨਾਲ ਭੀ ਗੱਲ ਖੋਲ੍ਹ ਲਈ ਹੋਈ ਸੀ। ਵਕਤ ਦੀ ਪਾਬੰਦੀ ਉੱਤੇ ਖ਼ਾਸ ਜ਼ੋਰ ਦਿੱਤਾ ਸੀ। ਸੋ, ਅਸੀ ਠੀਕ ਵੇਲੇ ਸਿਰ ਜਾ ਅੱਪੜੇ। ਸਾਡਾ ਉਤਾਰਾ ਸਾਡੇ ਵਾਲੇ ਘਰ ਵਿਚ ਹੀ ਕੀਤਾ ਗਿਆ ਸੀ। ਸੋ, ਵਾਜੇ

ਆਤਸ਼ਬਾਜ਼ੀ ਆਦਿਕ ਕਿਸੇ ਚੀਜ਼ ਦੀ ਭੀ ਲੋੜ ਨਹੀਂ ਸੀ। ਇਹ ਗੱਲ ਭੀ ਉਹਨਾਂ ਨਾਲ ਪਹਿਲਾਂ ਹੀ ਖੋਲ੍ਹ ਲਈ ਹੋਈ ਸੀ। ਚਾਨਣੇ ਚਾਨਣੇ ਹੀ ਪੂਰੀ ਸਾਦਗੀ ਨਾਲ ਮਿਲਣੀ ਕੀਤੀ ਗਈ। ਅਗਲੇ ਦਿਨ ਅਸਾਂ ਉਥੋਂ ਪੂਰੇ ਇਕ ਵਜੇ ਤੁਰਨਾ ਸੀ। ਵਿਆਹ ਸਮੇਂ ਰਾਗੀਆਂ ਨੇ ਕੀਰਤਨ ਕੀਤਾ ਤੇ ਉਸੇ ਵੇਲੇ ਹੀ ਲਾਵਾਂ ਪੜ੍ਹੀਆਂ ਗਈਆਂ। ਮੁੱਖ ਰਾਗੀ ਸੱਜਣ ਨੇ ਲੈਕਚਰ ਕਰਾਉਣ ਦਾ ਹੱਠ ਕੀਤਾ, ਪਰ ਆਖ਼ਰ ਉਹ ਮੇਰੀ ਬੇਨਤੀ ਮੰਨ ਹੀ ਗਿਆ। ਅਸਾਂ ਸਾਢੇ ਬਾਰ੍ਹਾਂ ਵਜੇ ਲਾਰੀ ਲਿਆ ਖੜੀ ਕੀਤੀ। ਤੇ ਓਥੋਂ ਇਕ ਵਜੇ ਤੁਰ ਪਏ। ਗੁਜਰਾਂਵਾਲੇ ਤੋਂ ਅੰਮ੍ਰਿਤਸਰ ੬੪ ਮੀਲ ਹੈ। ਅਸੀ ਦਿਨ ਹੁੰਦੇ ਘਰ ਪਹੁੰਚ ਗਏ।

ਮੇਰੇ ਲੜਕੇ ਪ੍ਰਤਾਪ ਨੂੰ ਇੰਨੀ ਸਾਦਗੀ ਪਸੰਦ ਨਹੀਂ ਸੀ ਆਈ। ਉਸਨੇ ਆਪਣੀ ਮਾਤਾ ਨੂੰ ਆਖ਼ਰ ਇਹ ਕਹਿ ਹੀ ਦਿੱਤਾ ਕਿ ਇਹ ਵਿਆਹ ਕਾਹਦਾ ਹੋਇਆ ਹੈ, ਇਹ ਤਾਂ ਝੁਲਾਹ ਸੀ। ਗੁਜਰਾਂਵਾਲੇ ਭੀ ਪੁਲ-ਕੰਜਰੀ ਵਾਲੀ ਗੱਲ ਹੀ ਹੋਈ। ਲੜਕੀ ਦੀ ਮਾਸੀ ਨੇ ਆ ਕੇ ਲੜਕੀ ਨੂੰ ਪਾਣ ਵਾਸਤੇ ਕਪੜੇ ਗਹਿਣੇ ਮੰਗੇ, ਪਰ ਮੈਂ ਉੱਤਰ ਦਿੱਤਾ ਕਿ ਮੈਂ ਕੋਈ 'ਵਰੀ' ਨਹੀਂ ਲਿਆਇਆ।

(ੲ) ਜੁਲਾਈ ੧੯੪੧ ਵਿਚ ਮੈਂ ਆਪਣੀ ਲੜਕੀ ਨਰਿੰਦਰ ਕੌਰ ਦਾ ਵਿਆਹ ਪ੍ਰੀਤਮ ਸਿੰਘ ਨਾਲ ਕੀਤਾ। ਪ੍ਰੀਤਮ ਸਿੰਘ ਮੇਰੇ ਲੜਕੇ ਹਰਦਿਆਲ ਸਿੰਘ ਦਾ ਐਮ.ਏ. (ਅੰਗਰੇਜ਼ੀ) ਵਿਚ ਜਮਾਤੀ ਸੀ। ਹਰਦਿਆਲ ਸਿੰਘ ਨੇ ਹੀ ਦੱਸ ਪਾਈ ਸੀ। ਪ੍ਰੀਤਮ ਸਿੰਘ ਦੀ ਮਾਲੀ ਹਾਲਤ ਸਾਡੀ ਹਾਲਤ ਨਾਲੋਂ ਭੀ ਬਹੁਤ ਕਮਜ਼ੋਰ ਸੀ। ਬਹੁਤ ਹੀ ਸਾਦਗੀ ਵਰਤਣੀ ਪਈ ਦੋਹੀਂ ਪਾਸੀਂ। ਬੱਚਿਆਂ ਸਮੇਤ ਉਹ ੧੩ ਜਾਂਞੀ ਆਏ, ਉਹ ਭੀ ਮੇਰੇ ਪ੍ਰੇਰਨ ਉੱਤੇ। ਨਹੀਂ ਤਾਂ, ਉਹ ਤਾਂ ਸਿਰਫ਼ ਚਾਰ ਜਣੇ ਆਉਣਾ ਚਾਹੁੰਦੇ ਸਨ—ਇਕ ਆਪ, ਇਕ ਭਰਾ, ਇਕ ਭੈਣ ਤੇ ਇਕ ਮਾਤਾ। ਪ੍ਰੀਤਮ ਸਿੰਘ ਤਦੋਂ ਜਲੰਧਰ ਦੇ ਇਕ ਨਵੇਂ ਖੁੱਲ੍ਹੇ ਦੋਆਬਾ ਕਾਲਜ ਵਿਚ ਆਰਜ਼ੀ ਜਿਹੀ ਨੌਕਰੀ ਉੱਤੇ ਲੱਗਾ ਹੋਇਆ ਸੀ। ਇਹ ਸਾਕ ਦੋਹਾਂ ਬੱਚਿਆਂ ਦੀ ਰਜ਼ਾਮੰਦੀ ਨਾਲ ਹੀ ਕੀਤਾ ਗਿਆ ਸੀ।

(ਸ) ਤੀਜੇ ਲੜਕੇ ਹਰਦਿਆਲ ਸਿੰਘ ਦਾ ਵਿਆਹ ਨਵੰਬਰ ੧੯੪੨ ਵਿਚ ਜੰਮੂ ਕੀਤਾ। ਅਸੀ ਕੁਲ ਸੱਤ ਜਾਂਞੀ ਸਾਂ—ਮੈਂ, ਮੇਰੇ ਲੜਕੇ ਤੇ ਵੱਡਾ ਜਵਾਈ। ਘਰ ਵਿਚ ਨਾ ਕੋਈ ਗਾਉਣ ਬਿਠਾਇਆ, ਨਾ ਤੁਰਨ ਵੇਲੇ ਘੋੜੀ ਦੀ ਰਸਮ

ਕੀਤੀ। ਸਾਡੇ ਨਾਲ ਦੇ ਗੁਆਂਢੀ-ਘਰ ਵਿਚ ਭੀ ਇਹ ਪਤਾ ਨਾ ਲੱਗ ਸਕਿਆ ਕਿ ਏਥੇ ਵਿਆਹ ਰਚਿਆ ਹੋਇਆ ਹੈ। ਜੰਮੂ ਸਾਨੂੰ ਉਹਨਾਂ ਇਕ ਹੋਟਲ ਵਿਚ ਉਤਾਰਾ ਦਿੱਤਾ। ਲੈਂਦੇ ਵੇਲੇ ਸਾਨੂੰ ਓਥੇ ਚਾਹ ਪਿਲਾਈ ਗਈ। ਘਰੋਂ ਮਿਠਾਈਆਂ ਦੇ ਥਾਲ ਲਿਆਂਦੇ ਗਏ। ਅਸਾਂ ਸੱਤ ਜਣਿਆਂ ਨੇ ਕੀ ਕੁਝ ਖਾਣਾ ਸੀ ? ਰੱਜ ਰੱਜ ਕੇ ਮੁਕਾਈ ਉਹਨਾਂ ਨੇ, ਜਿਹੜੇ ਸਾਨੂੰ ਇਹ ਚਾਹ ਪਿਆਉਣ ਆਏ ਸਨ। ਮੈਨੂੰ ਇਹ ਗੱਲ ਬਹੁਤ ਚੁਭੀ। ਅਗਲੇ ਦਿਨ ਮੈਨੂੰ ਘਰ ਸੱਦਿਆ ਗਿਆ। ਬਰਾਦਰੀ ਦੇ ਚੌਧਰੀ ਨੇ ਦਾਜ ਆਦਿਕ ਦਾ ਸਾਮਾਨ ਮੇਰੇ ਹਵਾਲੇ ਕੀਤਾ ਤੇ ਕਹਿਣ ਲੱਗਾ ਕਿ ਲਾਗੀਆਂ ਦਾ ਲਾਗ ਦਿਓ। ਲਾਗ ਉਸ ਨੇ ਸੱਤਰ ਕੁ ਰੁਪਏ ਮੰਗੇ। ਮੈਂ ਉਸ ਨੂੰ ਰੁਪਏ ਤਾਂ ਦੇ ਦਿੱਤੇ, ਪਰ ਨਾਲ ਇਹ ਭੀ ਆਖਿਆ ਕਿ ਸੱਤਾਂ ਜਾਂਞੀਆਂ ਵਾਸਤੇ ਇੰਨੇ ਲਾਗ ਦੇ ਨਾਲ, ਰੋਟੀ ਦੇ ਖ਼ਰਚ ਦਾ ਬਿਲ ਭੀ ਦੇ ਦੇਣਾ ਸੀ। ਸੱਤ ਜਾਂਞੀਆਂ ਨੂੰ ਚਾਹ ਪਿਲਾਣ ਆਏ ਪੰਞੀ ਜਣੇ ਤੇ ਖਾ ਪੀ ਗਏ ਸਭ ਕੁਝ ਉਹੀ। ਬੜੇ ਖਰ੍ਹਵੇ ਲਫ਼ਜ਼ ਸਨ ਉਹ ਮੇਰੇ। ਚੌਧਰੀ ਨੇ ਜ਼ਰੂਰ ਮੇਰੇ ਕੁੜਮ ਨੂੰ ਦੱਸੇ ਹੋਣਗੇ, ਪਰ ਉਹ ਪੀ ਗਏ। ਸਗੋਂ, ਉਹਨਾਂ ਅਗਾਂਹ ਸਾਨੂੰ ਦੋ ਸਾਕ ਹੋਰ ਦੇ ਦਿੱਤੇ।

ਅਸੀ ਜੰਮੂ ਤੋਂ ਵਾਪਸ ਅੰਮ੍ਰਿਤਸਰ ਦੁਪਹਿਰ ਵੇਲੇ ਅੱਪੜੇ। ਤੇ ਸਾਰੇ ਬੱਚੇ ਆਪੋ ਆਪਣੇ ਟਿਕਾਣੇ ਵੱਲ ਰਾਹੇ ਪਏ। ਹਰਦਿਆਲ ਦੀ ਮੁਲਾਜ਼ਮਤ ਸੀ ਲਾਹੌਰ ਛਾਉਣੀ, ਉਹ ਭੀ ਉਸੇ ਵੇਲੇ ਚਲਾ ਗਿਆ। ਗੁਆਂਢੀ ਇਹ ਅਚਰਜ ਵਿਆਹ ਵੇਖ ਕੇ ਬੜੇ ਹੈਰਾਨ ਹੋਏ।

(ਹ) ਦੂਜੇ ਲੜਕੇ ਪ੍ਰਤਾਪ ਸਿੰਘ ਦੀ ਵਹੁਟੀ, ਉਸ ਦਾ ਬੱਚਾ ਤੇ ਬੱਚੀ ੧੯੪੩ ਦੇ ਸ਼ੁਰੂ ਵਿਚ ਇਕ ਹਫ਼ਤੇ ਦੀ ਵਿੱਥ ਉੱਤੇ ਸਦੀਵੀ ਵਿਛੋੜਾ ਦੇ ਗਏ। ਪ੍ਰਤਾਪ ਪਹਿਲਾਂ ਤਾਂ ਇਕ ਬੀਮਾ ਕੰਪਨੀ ਵਿਚ ਮੁਲਾਜ਼ਮ ਹੋਇਆ ਸੀ, ਪਰ ਫੇਰ ਇਹ ਛੱਡ ਕੇ ਉਹ ਮਿਲਟਰੀ ਅਕਾਊਂਟਸ ਦੇ ਮਹਿਕਮੇ ਵਿਚ ਨੌਕਰੀ ਲੈ ਕੇ ਕੋਇਟੇ ਚਲਾ ਗਿਆ ਸੀ। ਓਥੋਂ ਬਦਲ ਕੇ ਉਹ ਲਾਹੌਰ ਛਾਉਣੀ ਆ ਗਿਆ ਸੀ। ਤਦੋਂ ਹੀ ਉਸ ਦੀ ਵਹੁਟੀ ਤੇ ਬੱਚੇ ਗੁਜ਼ਰੇ ਸਨ।

ਜੰਮੂ ਮੇਰੀਆਂ ਦੋ ਮਾਸੀਆਂ ਰਹਿੰਦੀਆਂ ਸਨ । ਛੋਟੀ ਮਾਸੀ ਦੀ ਪੋਤਰੀ ਦਾ ਸਾਕ ਮਿਲਿਆ, ਪ੍ਰਤਾਪ ਵਾਸਤੇ। ਲੜਕੀ ਦਾ ਮਾਮਾ ਆਇਆ, ਗੱਲ ਸਿਰੇ

ਚਾੜ੍ਹਨ ਲਈ। ਮੈਂ ਉਸ ਨੂੰ ਸਿਰਫ਼ ਦੋ ਸ਼ਰਤਾਂ ਪੇਸ਼ ਕੀਤੀਆਂ—(੧) ਜਾਂਞੀ ਸੱਤ ਜਣੇ ਹੋਣਗੇ, (੨) ਚਾਹ ਅਸੀ ਤੁਹਾਡੇ ਘਰ ਆ ਕੇ ਪੀਆਂਗੇ। ਕੋਈ ਓਪਰਾ ਬੰਦਾ ਚਾਹ ਪਿਲਾਉਣ ਨਾ ਆਵੇ। ਮੈਨੂੰ ਹਰਦਿਆਲ ਦੇ ਵਿਆਹ ਵਾਲੀ ਚਾਹ ਚੇਤੇ ਸੀ।

ਜੰਞ ਇਉਂ ਟੁਰੀ ਕਿ ਪ੍ਰਤਾਪ ਤੇ ਹਰਦਿਆਲ, ਪ੍ਰੀਤਮ ਸਿੰਘ ਤੇ ਮੇਰਾ ਇਕ ਭਣੇਵਾਂ, ਇਹ ਚਾਰੇ ਲਾਹੌਰੋਂ ਗੱਡੀ ਚੜ੍ਹ ਕੇ ਸਿਆਲਕੋਟ ਅਪੜੇ। ਅੰਮ੍ਰਿਤਸਰ ਤੋਂ ਮੈਂ ਤੇ ਦੋ ਲੜਕੇ ਅਮਰੀਕ ਤੇ ਕੁਲਵੰਤ, ਅਸੀ ਤਿੰਨੇ ਸਿੱਧੇ ਸਿਆਲਕੋਟ ਪਹੁੰਚੇ। ਓਥੋਂ ਅਸੀ ਸੱਤੇ ਜਣੇ ਜੰਮੂ ਜਾ ਪਹੁੰਚੇ।

ਇਸ ਵਿਆਹ ਦੀ ਤਾਂ ਸਾਡੇ ਆਂਢ-ਗੁਆਂਢ ਉੱਕਾ ਹੀ ਖ਼ਬਰ ਨਾ ਹੋ ਸਕੀ।

(ਕ) ਖ਼ਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਦੇ ਹੈੱਡ-ਮਾਸਟਰ ਸਰਦਾਰ ਭਗਤ ਸਿੰਘ ਜੀ ਨੇ ਆਪਣੀ ਦੂਜੀ ਲੜਕੀ ਦਾ ਸਾਕ ਲੜਕੇ ਅਮਰੀਕ ਵਾਸਤੇ ਦਿੱਤਾ। ਸਾਡੇ ਕੁਆਟਰ ਤੋਂ ਉਨ੍ਹਾਂ ਦਾ ਕੁਆਟਰ ਮਸਾਂ ਕੁਝ ਗਜ਼ਾਂ ਉੱਤੇ ਹੀ ਸੀ। ਵਿਆਹਾਂ ਵਿਚ ਗਾਉਣ ਤਾਂ ਅਸੀ ਅੱਗੇ ਹੀ ਨਹੀਂ ਬਿਠਾਉਂਦੇ ਸਾਂ, ਵਾਜੇ ਆਦਿਕ ਦੀ ਭੀ ਕੋਈ ਲੋੜ ਨਾ ਜਾਪੀ ਤੇ ਬੜੀ ਹੀ ਸਾਦਗੀ ਨਾਲ ਮਈ ੧੯੪੫ ਵਿਚ ਇਹ ਵਿਆਹ ਭੀ ਹੋ ਗਿਆ। ਚੂੰਕਿ ਇਹ ਵਿਆਹ ਖ਼ਾਲਸਾ ਕਾਲਜ ਦੇ ਵਿਚ ਹੀ ਹੋਣਾ ਸੀ, ਆਂਢ-ਗੁਆਂਢ ਸਭ ਨੂੰ ਪਤਾ ਸੀ। ਅਸੀ ਲਾਵਾਂ ਦੇ ਵੇਲੇ ਉਹਨਾਂ ਦੇ ਘਰ ਗਏ, ਸੋ, ਇਕ ਚਾਹ ਤੇ ਇਕ ਰੋਟੀ ਦਾ ਖ਼ਰਚ ਉਹਨਾਂ ਦੇ ਸਿਰ ਉੱਤੇ ਪਿਆ।

ਮੇਰੀ ਇਕ ਭੈਣ ਲਾਹੌਰ ਛਾਉਣੀ ਤੇ ਦੂਜੀ ਗੁਰਦਾਸਪੁਰ ਰਹਿੰਦੀ ਸੀ। ਦੋਹਾਂ ਨੂੰ ਸੱਦ ਲਿਆ ਸੀ, ਸਿਰਫ਼ ਇਕ ਦਿਨ ਪਹਿਲਾਂ। ਡੋਲੀ ਆਉਣ ਤੋਂ ਪਿੱਛੋਂ ਉਹ ਟੁਰਨ ਲੱਗੀਆਂ, ਤਾਂ ਉਹਨਾਂ ਦਾਜ ਵੇਖਣ ਦੀ ਇੱਛਾ ਕੀਤੀ। ਮੈਂ ਇਨਕਾਰ ਕਰ ਦਿੱਤਾ ਤੇ ਆਖਿਆ ਕਿ ਜਿਸ ਆਦਮੀ ਨੇ ਅਜੇ ਪੰਜ ਧੀਆਂ ਹੋਰ ਵਿਆਹੁਣੀਆਂ ਹਨ, ਉਸ ਪਾਸੋਂ ਬਹੁਤੇ ਦਾਜ ਦੀ ਆਸ ਨਹੀਂ ਰੱਖਣੀ ਚਾਹੀਦੀ। ਨਾ ਅਸਾਂ ਆਪ ਵੇਖਣਾ ਹੈ ਤੇ ਨਾ ਹੀ ਤੁਸੀ ਵੇਖੋ। ਜਿਨ੍ਹਾਂ ਧੀ ਦੇ ਦਿੱਤੀ, ਉਹਨਾਂ ਸਭ ਕੁਝ ਦੇ ਦਿੱਤਾ।

(ਖ) ੧੯੫੧ ਵਿਚ ਅਜੇ ਮੈਂ ਖ਼ਾਲਸਾ ਕਾਲਜ ਵਿਚ ਹੀ ਸਾਂ ਕਿ ਮੇਰਾ ਲੜਕਾ ਕੁਲਵੰਤ ਸਿੰਘ ਐਮ.ਐਸ-ਸੀ. ਪਾਸ ਕਰ ਕੇ ਗਵਰਨਮੈਂਟ ਕਾਲਜ, ਹੁਸ਼ਿਆਰਪੁਰ ਵਿਚ ਕੈਮਿਸਟਰੀ ਦਾ ਲੈਕਚਰਾਰ ਲਗ ਗਿਆ। ਜੰਮੂ ਵਾਲੇ ਮੇਰੇ ਕੁੜਮ ਬਾਬੂ ਬੁਲਾਕੀ ਰਾਮ ਜੀ ਨੇ ਕੁਲਵੰਤ ਨੂੰ ਆਪਣੀ ਚੌਥੀ ਲੜਕੀ ਤੇਜ ਦਾ ਸਾਕ ਦੇਣ ਦੀ ਇੱਛਾ ਪ੍ਰਗਟ ਕੀਤੀ। ਲੜਕੀ ਲੜਕੇ ਦੀ ਰਜ਼ਾਮੰਦੀ ਭੀ ਲਈ ਗਈ।

ਸੰਨ ੧੯੪੭ ਦੀ ਦੇਸ-ਵੰਡ ਦੇ ਕਾਰਨ ਗੱਡੀ ਦੇ ਰਸਤੇ ਜੰਮੂ ਵੱਲ ਜਾਣਾ ਬੰਦ ਹੋ ਚੁੱਕਾ ਸੀ। ਡੇਰਾ ਬਾਬਾ ਨਾਨਕ ਤੋਂ ਅਗਾਂਹ ਰਾਵੀ ਤੋਂ ਪਾਰ ਦਾ ਇਲਾਕਾ ਪਾਕਿਸਤਾਨ ਵਿਚ ਆ ਚੁੱਕਾ ਸੀ। ਪਠਾਨਕੋਟ ਦੇ ਰਸਤੇ ਲਾਰੀ ਵਿਚ ਹੀ ਜੰਮੂ ਜਾਇਆ ਜਾ ਸਕਦਾ ਸੀ। ਲਾਰੀ ਵਿਚ ਸਫ਼ਰ ਕੀਤਿਆਂ ਮੈਨੂੰ ਚੱਕਰ ਆ ਜਾਂਦੇ ਸਨ। ਸੋ, ਮੈਂ ਬਾਬੂ ਬੁਲਾਕੀ ਰਾਮ ਜੀ ਨੂੰ ਲਿਖ ਦਿੱਤਾ ਕਿ ਕੁਲਵੰਤ ਦੇ ਵਿਆਹ ਸਮੇਂ ਮੈਂ ਹਾਜ਼ਰ ਨਹੀਂ ਹੋ ਸਕਾਂਗਾ। ਮੇਰੇ ਦੋ ਲੜਕੇ ਕਰਤਾਰ ਤੇ ਹਰਦਿਆਲ ਜੂਨ ੧੯੫੧ ਵਿਚ ਛੁੱਟੀ ਲੈ ਕੇ ਕਸ਼ਮੀਰ ਗਏ ਸਨ। ਵਿਆਹ ਦੀ ਤਰੀਕ ੩੦ ਜੂਨ ਮੁਕੱਰਰ ਕੀਤੀ ਗਈ। ਕਰਤਾਰ ਤੇ ਹਰਦਿਆਲ ਕਸ਼ਮੀਰ ਤੋਂ ਵਾਪਸ ਜੰਮੂ ਪਹੁੰਚ ਗਏ, ਤੇ ਇਥੋਂ ਕੁਲਵੰਤ, ਅਮਰੀਕ ਤੇ ਦਲਜੀਤ ਚਲੇ ਗਏ। ਇਸ ਤਰ੍ਹਾਂ ਇਹ ਵਿਆਹ ਪਹਿਲੇ ਵਿਆਹਾਂ ਨਾਲੋਂ ਭੀ ਵਧੇਰੇ ਸਾਦਗੀ ਨਾਲ ਹੋਇਆ।

(ਗ) ਦਲਜੀਤ ਨੇ ੧੯੫੬ ਵਿਚ ਐਮ.ਬੀ.ਬੀ.ਐਸ. ਪਾਸ ਕੀਤੀ ਸੀ। ਤਦੋਂ ਤਕ ਮੈਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਆ ਚੁੱਕਾ ਸਾਂ।

ਦਲਜੀਤ ਦਾ ਸਾਕ ਬਾਬੂ ਬੁਲਾਕੀ ਰਾਮ ਜੀ ਦੀ ਪੰਜਵੀਂ ਲੜਕੀ ਸੁਵਰਨ ਕੌਰ ਨਾਲ ਹੋਇਆ। ਬੱਸਾਂ ਦੇ ਸਫ਼ਰ ਮੈਂ ਤਾਂ ਕਰ ਹੀ ਨਹੀਂ ਸਾਂ ਸਕਦਾ। ਕਰਤਾਰ, ਹਰਦਿਆਲ ਦਿੱਲੀ ਤੋਂ ਆ ਗਏ। ਕੁਲਵੰਤ ਹੁਸ਼ਿਆਰਪੁਰ ਤੋਂ ਆਇਆ ਤੇ ਏਥੋਂ ਦਲਜੀਤ ਤੇ ਅਮਰੀਕ ਗਏ। ਨਾ ਕੋਈ ਗਾਉਣ ਤੇ ਨਾ ਕੋਈ ਘੋੜੀ। ੨੫ ਨਵੰਬਰ ੧੯੫੭ ਨੂੰ ਦਲਜੀਤ ਦਾ ਵਿਆਹ ਹੋਇਆ। ਅਗਲੇਰੇ ਦਿਨ ਜਦੋਂ ਕਰਤਾਰ ਹੋਰੀਂ ਜੰਮੂ ਤੋਂ ਦਲਜੀਤ ਨੂੰ ਵਿਆਹ ਲਿਆਏ ਤਾਂ ਮੇਰੇ ਗੁਆਂਢੀ ਪ੍ਰੋਫ਼ੈਸਰ ਅਮਰ ਸਿੰਘ ਤੇ ਉਸ ਦੀ ਵਹੁਟੀ ਬੜੇ ਹੀ ਹੈਰਾਨ ਹੋਏ, ਇਸ ਅਸਚਰਜ ਵਿਆਹ ਉੱਤੇ। ਇਕੋ ਹੀ ਮਕਾਨ ਵਿਚ ਰਹਿੰਦਿਆਂ ਉਨ੍ਹਾਂ ਨੂੰ ਉੱਕਾ ਹੀ ਪਤਾ ਨਹੀਂ ਸੀ ਲੱਗਾ ਕਿ ਲੜਕੇ ਦਾ ਵਿਆਹ ਹੋ ਗਿਆ ਹੈ।

# ਅੰਤਿਕਾ-੧

ਪ੍ਰੋ. ਸਾਹਿਬ ਸਿੰਘ ਹੁਰਾਂ ਦੀ ਆਪਣੀ ਹੱਡ-ਬੀਤੀ ਬਾਰੇ ਉਨ੍ਹਾਂ ਦੀ ਆਪਣੀ ਕਲਮ ਦੀ ਲਿਖੀ ਵਾਰਤਾ ਇਸ ਤੋਂ ਅੱਗੇ ਨਹੀਂ ਤੁਰਦੀ। ਹਜ਼ਾਰਾਂ ਕਾਗ਼ਜ਼ਾਂ ਉੱਤੇ ਬੜੀ ਰਵਾਨੀ ਤੇ ਖ਼ੂਬਸੂਰਤੀ ਨਾਲ ਚਲਣ ਵਾਲੀ ਕਲਮ ਏਥੇ ਪਹੁੰਚ ਕੇ ਸਦਾ ਲਈ ਉਨ੍ਹਾਂ ਦੇ ਹੱਥੋਂ ਛੁੜਕ ਗਈ।

ਇਹ ਗੱਲ ਇਉਂ ਹੋਈ:

੧੯੬੮ ਵਿਚ ਮੇਰੀ ਬਦਲੀ ਪਟਿਆਲੇ ਹੋ ਗਈ ਤੇ ਅਸੀ ਸਾਰੇ, ਭਾਪਾ ਜੀ ਸਮੇਤ, ਪਟਿਆਲੇ ਚਲੇ ਗਏ। ਸ: ਸਤਿਬੀਰ ਸਿੰਘ ਜੀ ਦੇ ਕਹਿਣ ਉੱਤੇ ਉਹ ਗੁਰਮਤਿ ਕਾਲਜ, ਪਟਿਆਲਾ ਵਿਚ ਪੜ੍ਹਾਉਣਾ ਮੰਨ ਗਏ। ਉਨ੍ਹਾਂ ਨੇ ਰਿਕਸ਼ਾ ਆਦਿ ਲਈ ਦੋ ਸੌ ਰੁਪਏ ਮਹੀਨਾ ਲੈਣੇ ਪ੍ਰਵਾਨ ਕੀਤੇ। ਕਦੀ ਕਦਾਈਂ ਗੁਰਦਵਾਰਾ ਸਿੰਘ ਸਭਾ ਵਿਚ ਕਥਾ ਕਰਨ ਵੀ ਚਲੇ ਜਾਂਦੇ ਸਨ।

ਅਸੀ ਅਜੀਤ ਨਗਰ, ਪਟਿਆਲਾ ਵਿਚ ਸ: ਬਲਦਰਸ਼ਨ ਸਿੰਘ ਦੀ ਕੋਠੀ ਦੇ ਇਕ ਹਿੱਸੇ ਵਿਚ ਘਰ ਵਾਂਗ ਰਹਿੰਦੇ ਸਾਂ। ਏਥੇ ਰਹਿੰਦਿਆਂ ਭਾਪਾ ਜੀ ਨੇ ਆਪਣੇ ਸਵੇਰ ਤੇ ਸ਼ਾਮ ਦੀ ਸੈਰ ਜਾਰੀ ਰੱਖੀ, ਪਰ ਉਮਰ ਨੇ ਹੌਲੀ ਹੌਲੀ ਉਨ੍ਹਾਂ ਦੀ ਸਿਹਤ ਉੱਤੇ ਗ਼ਲਬਾ ਪਾਉਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦੀ ਤੋਰ ਕੁਝ ਮੱਠੀ ਹੋ ਗਈ ਤੇ ਤੁਰਦਿਆਂ ਤੁਰਦਿਆਂ ਠੇਡੇ ਲੱਗਣ ਲੱਗ ਪਏ। ਅਸੀ ਉਨ੍ਹਾਂ ਨੂੰ ਬੜੀ ਵਾਰ ਕਹਿਣਾ ਕਿ ਸੈਰ ਵਾਸਤੇ ਕੋਈ ਸੋਟੀ ਲੈ ਜਾਵੋ, ਪਰ ਉਨ੍ਹਾਂ ਨੇ ਸੁਣੀ ਅਣਸੁਣੀ ਕਰ ਛਡਣੀ। ਜੇ ਬਦੋ-ਬਦੀ ਸੋਟੀ ਫੜਾ ਵੀ ਦੇਣੀ ਤਾਂ ਉਸ ਨੂੰ ਪਿੱਠ ਪਿੱਛੇ ਦੋਹਾਂ ਹੱਥਾਂ ਨਾਲ ਫੜ ਕੇ ਸੈਰ ਕਰੀ ਜਾਂਦੇ ਸਨ। ਦੋ ਵਾਰ ਡਿੱਗ ਕੇ ਸੱਟ ਲਵਾਈ; ਦੋਵੇਂ ਵਾਰ ਕੋਈ ਰਾਹ ਜਾਂਦਾ ਘਰ ਪਹੁੰਚਾ ਗਿਆ।

ਸ਼ਾਮ ਦੀ ਸੈਰ, ਆਮ ਤੌਰ 'ਤੇ, ਸ: ਮੁਬਾਰਕ ਸਿੰਘ ਮੈਂਬਰ ਪਬਲਿਕ ਸਰਵਿਸ ਕਮਿਸ਼ਨ ਅਤੇ ਡਾ. ਜੀਤ ਸਿੰਘ ਸੀਤਲ ਹੁਰਾਂ ਨਾਲ ਕਰਦੇ ਸਨ। ਉਹ ਦੋਵੇਂ ਆਪਣੀ ਸੈਰ ਦੀ ਰਫ਼ਤਾਰ ਇਨ੍ਹਾਂ ਦੀ ਤੋਰ ਦੇ ਅਨੁਸਾਰ ਰੱਖਦੇ ਸਨ। ਮਿਲਣ ਮਿਲਾਉਣ ਵਾਲੇ ਕਰੀਬ ਕਰੀਬ ਰੋਜ਼ ਹੀ ਆਉਂਦੇ ਰਹਿੰਦੇ ਸਨ, ਜਿਸ ਨਾਲ ਵਕਤ ਸੁਹਣਾ ਲੰਘ ਜਾਂਦਾ ਸੀ। ਇਨ੍ਹਾਂ ਵਿਚੋਂ ਇਕ ਸਨ ਡਾਕਟਰ ਗੰਡਾ ਸਿੰਘ ਜੀ, ਜੋ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪੁਰਾਣੇ ਮਿੱਤਰ ਸਨ। ਉਹ ਹੱਥ ਵਿਚ ਸੋਟੀ ਘੁਮਾਉਂਦੇ, ਵੱਡੀਆਂ ਵੱਡੀਆਂ ਦੁਲਾਂਘਾਂ ਪੁੱਟਦੇ ਧੀਰੂ ਦੀ ਮਾਜਰੀ ਤੋਂ ਅਜੀਤ ਨਗਰ, ਮਿੰਟਾਂ ਵਿਚ ਆ ਪਹੁੰਚਦੇ ਸਨ ਤੇ ਅੱਧਾ ਕੁ ਘੰਟਾ ਗੱਲ-ਬਾਤ ਕਰ ਕੇ ਪਰਤ ਜਾਂਦੇ ਸਨ।

ਇਨ੍ਹਾਂ ਦਿਨਾਂ ਵਿਚ ਹੀ ਪੰਜਾਬੀ ਸਾਹਿੱਤ ਅਕੈਡਮੀ, ਲੁਧਿਆਣਾ ਨੇ ਭਾਈ ਜੋਧ ਸਿੰਘ ਦੀ ਪ੍ਰਧਾਨਗੀ ਹੇਠ ਪ੍ਰੋ. ਸਾਹਿਬ ਸਿੰਘ ਨੂੰ ਫੈਲੋਸ਼ਿਪ ਭੇਟ ਕਰਨ ਦਾ ਫ਼ੈਸਲਾ ਕੀਤਾ। ਤੇ ਪੰਜਾਬੀ ਯੂਨੀਵਰਸਿਟੀ ਨੇ ੭ ਜਨਵਰੀ ੧੯੭੧ ਨੂੰ "ਡਾਕਟਰ ਆਫ਼ ਲਿਟਰੇਚਰ" (ਡੀ.ਲਿਟ.) ਦੀ ਡਿਗਰੀ ਪ੍ਰਦਾਨ ਕੀਤੀ। ਕਨਵੋਕੇਸ਼ਨ ਤੋਂ ਦੋ ਦਿਨ ਪਿੱਛੋਂ ਉਹ ਮੇਰੀ ਸੁਪਤਨੀ ਸੁਵਰਨ ਨੂੰ ਪੁੱਛਣ ਲੱਗੇ, "ਉਹ ਡਿਗਰੀ ਜੋ ਯੂਨੀਵਰਸਿਟੀ ਨੇ ਦਿੱਤੀ ਹੈ, ਉਸ ਦਾ ਨਾਂ ਕੀ ਹੈ ? ਅਸੀ ਸਮਝਿਆ ਕਿ ਭਾਪਾ ਜੀ ਮਖ਼ੌਲ ਕਰ ਰਹੇ ਹਨ। ਪਰ ਅਸਲ ਵਿਚ ਇਹ ਉਨ੍ਹਾਂ ਦੀ ਯਾਦ-ਸ਼ਕਤੀ ਦੀ ਕਮਜ਼ੋਰੀ ਦੀ ਨਿਸ਼ਾਨੀ ਸੀ। ਘਰ ਦੇ ਖ਼ਰਚਾਂ ਦਾ ਜੋ ਹਿਸਾਬ ਉਹ ਹਮੇਸ਼ਾ ਤੋਂ ਰੱਖਦੇ ਆਏ ਸਨ, ਉਹ ਬੰਦ ਕਰ ਦਿੱਤਾ। ਚਿੱਠੀਆਂ, ਜਿਨ੍ਹਾਂ ਦੇ ਲਿਖਣ ਵਿਚ ਉਹ ਬੜੇ ਚੁਸਤ ਸਨ, ਪਹਿਲਾਂ ਨਾਲੋਂ ਘੱਟ ਅਤੇ ਸੰਖੇਪ ਹੁੰਦੀਆਂ ਗਈਆਂ। ਦਿਮਾਗ਼ੀ ਬੋਝ ਵਾਲੇ ਕੰਮ ਤੋਂ ਭੱਜਣ ਲੱਗ ਪਏ।

ਜਨਵਰੀ ੧੯੭੨ ਵਿਚ ਮੈਂ ਬਦਲ ਕੇ ਪਟਿਆਲੇ ਤੋਂ ਅੰਮ੍ਰਿਤਸਰ ਆ ਗਿਆ। ਖ਼ਿਆਲ ਸੀ ਕਿ ਮੇਰੀ ਭੈਣ ਡਾਕਟਰ ਭੂਪਿੰਦਰ ਤੇ ਭਣਵਈਏ ਡਾਕਟਰ ਅਮਰਜੀਤ ਸਿੰਘ ਦੀ ਬਦਲੀ ਪਟਿਆਲੇ ਹੋਣ ਹੀ ਵਾਲੀ ਹੈ ਤੇ ਉਹ ਕੁਝ ਸਮਾਂ ਉਨ੍ਹਾਂ ਦੇ ਕੋਲ ਰਹਿ ਕੇ ਅੰਮ੍ਰਿਤਸਰ ਆ ਜਾਣਗੇ। ਡੇਢ ਮਹੀਨੇ ਉਹ ਸ: ਬਲਦਰਸ਼ਨ ਸਿੰਘ ਹੁਰਾਂ ਦੇ ਟੱਬਰ ਵਿਚ ਰਹੇ। ਉਨ੍ਹਾਂ ਨਾਲ ਸਾਡਾ ਚੰਗਾ ਪਿਆਰ ਸੀ। ਅਚਾਨਕ ਮੈਨੂੰ ਭਾਪਾ ਜੀ ਦਾ ਇਕ ਖ਼ਤ ਆਇਆ, ਜੋ ਬਿਲਕੁਲ ਅਧੂਰਾ ਜਾਪਦਾ ਸੀ ਅਤੇ ਇੰਜ ਲਗਦਾ ਸੀ ਕਿ ਉਸ ਨੂੰ ਲਿਖਣ ਵਿਚ ਅੰਤਾਂ ਦੀ ਖੇਚਲ

ਕਰਨੀ ਪਈ ਹੈ। ਲਿਖਤ ਆਪਣੇ ਪੈਂਤੜੇ ਤੋਂ ਹਿੱਲੀ ਹੋਈ ਸੀ। ਮੈਨੂੰ ਖੁੜਕ ਗਈ ਕਿ ਭਾਪਾ ਜੀ ਦੀ ਸਿਹਤ ਨੂੰ ਭਾਰੀ ਧੱਕਾ ਲੱਗ ਚੁੱਕਾ ਹੈ। ਉਨ੍ਹਾਂ ਲਿਖਿਆ ਸੀ, "ਸਾਡਾ ਹੁਣ ਇਥੇ ਦਿਲ ਨਹੀਂ ਲੱਗਦਾ, ਆ ਕੇ ਲੈ ਜਾਵੋ।" ਮੈਂ, ਸੁਵਰਨ, ਆਪਣੇ ਬੱਚਿਆਂ ਰਵੀ ਤੇ ਕਿਰਨ ਸਮੇਤ ਅਸੀ ਸਾਰੇ ਅਗਲੇ ਹੀ ਦਿਨ ਪਟਿਆਲੇ ਪਹੁੰਚ ਗਏ। ਭਾਪਾ ਜੀ ਅਤੇ ਭਾਬੋ ਜੀ ਦੇ ਤੁਰਨ ਸਮੇਂ ਸ: ਬਲਦਰਸ਼ਨ ਸਿੰਘ ਅਤੇ ਉਨ੍ਹਾਂ ਦੇ ਸਾਰੇ ਪਰਿਵਾਰ ਦੀਆਂ ਅੱਖਾਂ ਵਿਚ ਸਾਡੀਆਂ ਅੱਖਾਂ ਵਾਂਗ ਅੱਥਰੂ ਸਨ।

ਅੰਮ੍ਰਿਤਸਰ ਵਿਚ ਅਸੀ ਡਾ. ਸੂਰਤ ਸਿੰਘ ਰੋਡ ਉੱਤੇ (ਖ਼ਾਲਸਾ ਕਾਲਜ ਦੇ ਸਾਹਮਣੇ) "ਰੂਪ ਮਹੱਲ" ਵਿਚ ਰਹੇ। ਭਾਪਾ ਜੀ ਕਾਫ਼ੀ ਸਮਾਂ ਘਰ ਦੇ ਗੇਟ ਦੇ ਬਾਹਰਵਾਰ ਬਣੀ ਥੜੀ ਉੱਤੇ ਬੈਠ ਕੇ ਬਿਤਾਉਂਦੇ ਸਨ। ਬੱਚਿਆਂ ਦੇ ਸਕੂਲੋਂ ਤੇ ਮੇਰੇ ਹਸਪਤਾਲੋਂ ਮੁੜਨ ਦੇ ਸਮੇਂ ਤਾਂ ਉਹ ਜ਼ਰੂਰ ਓਥੇ ਬੈਠੇ ਸਾਨੂੰ ਉਡੀਕਦੇ ਹੁੰਦੇ। ਘਰ ਦੇ ਅੰਦਰ ਕਾਫੀ ਖੁਲ੍ਹਾ ਪੱਕਾ ਵਿਹੜਾ ਸੀ, ਜਿਥੇ ਉਹ ਹੌਲੀ ਹੌਲੀ ਟਹਿਲਦੇ ਰਹਿੰਦੇ ਸਨ।

ਪਰ ਅੰਦਰ ਦਾ ਰੋਗ (ਪਾਰਕਿਨਸਿਨ ਰੋਗ) ਹੌਲੀ ਹੌਲੀ ਆਪਣਾ ਅਸਰ ਵਧਾ ਰਿਹਾ ਸੀ ਅਤੇ ਹਰ ਸੰਭਵ ਇਲਾਜ ਦੇ ਬਾਵਜੂਦ ਹਾਲਤ ਵਿਗੜਦੀ ਗਈ। ਦੋ ਵਾਰ ਤਾਂ ਦੋ ਦੋ ਦਿਨ ਬੇਸੁਰਤ ਵੀ ਰਹੇ, ਹਰ ਫੇਰ ਕੁਝ ਠੀਕ ਹੋ ਜਾਂਦੇ ਰਹੇ।

ਏਥੇ ਰਹਿੰਦਿਆਂ ਖ਼ਾਲਸਾ ਕਾਲਜ ਦੇ ਸਭ ਨਵੇਂ ਪੁਰਾਣੇ ਵਾਕਫ਼ ਮਿਲਣ ਲਈ ਆਉਂਦੇ ਰਹਿੰਦੇ ਸਨ। ਠੱਠੀ ਦੇ ਸਫ਼ਾਈ-ਸੇਵਕਾਂ ਤੋਂ ਲੈ ਕੇ ਕਾਲਜ ਦੇ ਪ੍ਰਿੰਸੀਪਲ ਤਕ ਸਭ ਪ੍ਰੇਮ ਨਾਲ ਮਿਲਦੇ। ਸਾਡੇ ਜੀਜਾ ਜੀ, ਪ੍ਰੋਫ਼ੈਸਰ ਪ੍ਰੀਤਮ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਆ ਚੁੱਕੇ ਸਨ, ਉਹ ਵੀ, ਭੈਣ ਜੀ ਦੇ ਨਾਲ ਆਉਂਦੇ ਜਾਂਦੇ ਰਹਿੰਦੇ ਸਨ।

ਇਕ ਦਿਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦਾ ਇਕ ਪੁਰਾਣਾ ਵਿਦਿਆਰਥੀ ਆਪਣੇ ਨਾਲ ਸ: ਹਰਭਜਨ ਸਿੰਘ ਬਾਜਵਾ ਬਟਾਲੇ ਦੇ ਫ਼ੋਟੋਗਰਾਫ਼ਰ ਨੂੰ ਲੈ ਆਇਆ। ਬਾਜਵਾ ਜੀ ਨੇ ਆਪਣੇ ਕੈਮਰੇ ਨਾਲ ਭਾਪਾ ਜੀ ਦੇ ਕੋਈ ਦੋ ਦਰਜਨ ਦੇ ਕਰੀਬ ਵੱਖ ਵੱਖ ਪੋਜ਼ ਲਏ ਅਤੇ ਇਕ ਬੜਾ ਖ਼ੂਬਸੂਰਤ ਐਲਬਮ ਤਿਆਰ ਕਰ ਕੇ ਭਾਪਾ ਜੀ ਨੂੰ ਦੇ ਗਏ।

ਡਾ. ਸੂਰਤ ਸਿੰਘ ਰੋਡ ਅੱਖਾਂ ਦੇ ਹਸਪਤਾਲ ਤੋਂ ਬਹੁਤ ਦੂਰ ਸੀ, ਇਸ ਲਈ ਮੈਨੂੰ ਆਉਣ-ਜਾਣ ਵਿਚ ਕਾਫ਼ੀ ਔਖ ਸੀ। ਸੋ, ਰਾਮ ਬਾਗ਼ ਦੇ ਸਾਹਮਣੇ ਠੰਡੀ ਖੂਹੀ ਦੇ ਨੇੜੇ, ਜੋਸ਼ੀ ਕਾਲੋਨੀ ਵਿਚ ਮਕਾਨ ਲਈ ੫੭ ਨੰਬਰ ਦਾ ਪਲਾਟ ਲੈ ਕੇ ਭਾਪਾ ਜੀ ਕੋਲੋਂ ਨੀਂਹ-ਪੱਥਰ ਰਖਵਾ ਦਿੱਤਾ। ਭਾਪਾ ਜੀ ਕਾਫੀ ਡੌਰ-ਭੌਰ ਮਲੂਮ ਹੁੰਦੇ ਸਨ।

ਚਾਰ ਮਹੀਨੇ ਪਿੱਛੋਂ ਅਸੀ ਜੋਸ਼ੀ ਕਾਲੋਨੀ ਵਿਚ ਆ ਗਏ। ਭਾਪਾ ਜੀ ਨੂੰ ਇਸ ਆਲੇ-ਦੁਆਲੇ ਦੀ ਬਿਲਕੁਲ ਹੀ ਸਮਝ ਨਾ ਆਈ। ਸੁਵਰਨ ਨੂੰ ਬੜੀ ਵਾਰ ਕਹਿੰਦੇ, "ਅਸੀ ਕਿਥੇ ਆ ਗਏ ਹਾਂ ? ਆਪਣੇ ਘਰ ਚਲੀਏ।" ਆਪਣੇ ਪਿੰਡ ਥਰਪਾਲ ਨੂੰ ਉਹ ਵਾਰ ਵਾਰ ਯਾਦ ਕਰਦੇ। ਕਾਜ਼ੀ ਜਲਾਲ ਦੀਨ ਦਾ ਨਾਂ ਤਾਂ ਜਿਵੇਂ ਸਦਾ ਹੀ ਜ਼ਬਾਨ ਉੱਤੇ ਰਹਿੰਦਾ।

ਪਿਛਲੇ ਪੰਜਾਂ ਸਾਲਾਂ ਵਿਚ ਰਤਾ ਰਤਾ ਕਰਕੇ ਸਿਹਤ ਡਿਗਦੀ ਹੀ ਗਈ ਹੈ। ਪਹਿਲਾਂ ਚਲਣਾ-ਫਿਰਨਾ ਬੰਦ ਹੋ ਗਿਆ, ਫਿਰ ਬੋਲਣ ਵੀ ਗਿਆ। ਆਪਣੇ ਕਾਰਜ ਸੋਧਣੇ ਔਖੇ ਹੋ ਗਏ। ਨਜ਼ਰ ਬਹੁਤ ਘਟ ਗਈ, ਨਵੰਬਰ ੧੯੭੫ ਵਿਚ ਮੈਂ ਖੱਬੀ ਅੱਖ ਦਾ ਮੋਤੀਏ ਦਾ ਅਪਰੇਸ਼ਨ ਕਰ ਦਿੱਤਾ। ਪਿੱਛੇ ਜਿਹੇ ਬਹੁਤ ਉੱਚੀ ਸੁਣਨ ਲੱਗ ਪਏ। ਵੇਖਿਆ ਤਾਂ ਕੰਨ ਮੈਲ ਨਾਲ ਬੰਦ ਹੋਏ ਪਏ ਸਨ, ਸਫ਼ਾਈ ਪਿੱਛੋਂ ਕੁਝ ਆਰਾਮ ਹੋ ਗਿਆ।

ਸ: ਹਰਦਿਆਲ ਸਿੰਘ ਨਕਈ, ਭਾਪਾ ਜੀ ਦੇ ਪੁਰਾਣੇ ਮਿੱਤਰ, ਉਨ੍ਹਾਂ ਨੂੰ ਕਈ ਵਾਰ ਆ ਕੇ ਮਿਲੇ ਹਨ। ਨਕਈ ਜੀ ਨੂੰ ਸੁਣਦਾ ਬਹੁਤ ਉੱਚਾ ਹੈ ਅਤੇ ਭਾਪਾ ਜੀ ਬੋਲ ਨਹੀਂ ਸਕਦੇ। ਦੋਵੇਂ ਇਕ ਦੂਜੇ ਦੇ ਹੱਥ ਫੜ ਕੇ ਬੈਠੇ ਰਹਿੰਦੇ ਹਨ। ਪ੍ਰੋ. ਗੁਰਚਰਨ ਸਿੰਘ ਜੀ ਹਿਸਾਬ ਵਾਲੇ, ਜਦੋਂ ਵੀ ਅੰਮ੍ਰਿਤਸਰ ਆਉਂਦੇ ਹਨ, ਭਾਪਾ ਜੀ ਦੇ ਕੋਲ ਕਾਫ਼ੀ ਸਮਾਂ ਬੈਠ ਕੇ ਜਾਂਦੇ ਹਨ। ਕਈ ਵਾਰ ਤਾਂ ਭਾਪਾ ਜੀ ਨੇ ਉਨ੍ਹਾਂ ਨੂੰ ਪਛਾਣਿਆ ਵੀ ਨਹੀਂ ਤਾਂ ਵੀ ਉਨ੍ਹਾਂ ਦਾ ਮਿਲਣ ਦਾ ਉਤਸ਼ਾਹ ਨਹੀਂ ਘਟਿਆ।

ਢੋਡੀਵਿੰਡ ਦੇ ਸ: ਨਰੈਣ ਸਿੰਘ ਜੀ ੯੦ ਸਾਲਾਂ ਤੋਂ ਵੀ ਵੱਧ ਉਮਰ ਦੇ ਹਨ ਤੇ ਸਰੀਰ ਦਾ ਇਕ ਪਾਸਾ ਕਮਜ਼ੋਰ ਹੋਣ ਕਾਰਨ ਬੜੀ ਮੁਸ਼ਕਿਲ ਨਾਲ ਸੋਟੀ ਨਾਲ ਚਲਦੇ ਹਨ। ਉਨ੍ਹਾਂ ਦੇ ਨਾਲ ਭਾਪਾ ਜੀ ਦਾ ਬੜਾ ਪ੍ਰੇਮ ਸੀ। ਉਹ

ਹਰ ਦੂਜੇ ਤੀਜੇ ਮਹੀਨੇ ਅਟਾਰੀ ਦੇ ਕੋਲ, ਆਪਣੇ ਪਿੰਡ ਤੋਂ ਭਾਪਾ ਜੀ ਨੂੰ ਮਿਲਣ ਆਉਂਦੇ ਹਨ ਅਤੇ ਸਾਰੇ ਪਰਿਵਾਰ ਨੂੰ ਹੌਸਲਾ ਦੇ ਕੇ ਜਾਂਦੇ।

ਭਾਪਾ ਜੀ ਦੇ ਦੇਸ-ਪਰਦੇਸ ਦੇ ਪਾਠਕ ਵੀ ਉਨ੍ਹਾਂ ਨੂੰ ਮਿਲਣ ਲਈ ਆਉਂਦੇ ਹਨ ਤੇ 'ਦਰਸ਼ਨ' ਕਰ ਕੇ ਉਨ੍ਹਾਂ ਦੀ ਸਿਹਤਯਾਬੀ ਲਈ ਅਰਦਾਸ ਕਰ ਕੇ ਚਲੇ ਜਾਂਦੇ ਹਨ।

ਪਰਦੇਸਾਂ ਵਿਚੋਂ ਆਉਣ ਵਾਲਿਆਂ ਵਿਚੋਂ ਇਕ ਸਨ—ਸ. ਰਣਜੀਤ ਸਿੰਘ ਜੀ, ਜੋ ੧੯੭੫ ਵਿਚ ਕਈ ਮਹੀਨੇ ਅੰਮ੍ਰਿਤਸਰ ਵਿਚ ਰਹੇ। ਉਨ੍ਹਾਂ ਨੇ ਪੂਰੀ ਕੋਸ਼ਿਸ਼ ਕੀਤੀ ਹੈ ਕਿ "ਪ੍ਰੋਫ਼ੈਸਰ ਸਾਹਿਬ ਸਿੰਘ ਐਜੂਕੇਸ਼ਨਲ ਟ੍ਰਸਟ" ਕਾਇਮ ਕੀਤਾ ਜਾਵੇ, ਤਾਂ ਜੁ ਗੁਰਬਾਣੀ ਸਹੀ ਲੀਹਾਂ ਉੱਤੇ ਲੋਕਾਂ ਤੱਕ ਪੁਚਾਈ ਜਾ ਸਕੇ, ਪਰ ਸਾਡੇ ਵੱਲੋਂ ਢਿੱਲ-ਮੱਠ ਹੋਣ ਕਰਕੇ ਇਹ ਕੰਮ ਹਾਲਾਂ ਤੱਕ ਸਿਰੇ ਨਹੀਂ ਚੜ੍ਹ ਸਕਿਆ।

ਭਾਪਾ ਜੀ ਦੀ ਦੇਖ-ਭਾਲ, ਖਵਾਣ, ਪਿਆਉਣ, ਇਸ਼ਨਾਨ ਅਤੇ ਸਫਾਈ ਦਾ ਬਹੁਤਾ ਭਾਰ ਸਾਡੀ ਮਾਤਾ, ਭਾਬੋ ਜੀ ਉੱਤੇ ਪੈਂਦਾ ਹੈ। ਉਨ੍ਹਾਂ ਨੇ ਇਹ ਕੰਮ ਬੜੀ ਲਗਨ ਤੇ ਹਿੰਮਤ ਨਾਲ ਨਿਭਾਇਆ ਹੈ। ਉਨ੍ਹਾਂ ਦੀ ਆਪਣੀ ਸਿਹਤ ਵੀ ਪਹਿਲਾਂ ਵਾਂਗ ਨਹੀਂ ਰਹੀ, ਦੂਜੇ ਭਾਪਾ ਜੀ ਦੇ ਸਰੀਰ ਵਿਚ ਅਕੜਾਹਟ ਆ ਜਾਣ ਨਾਲ ਉਨ੍ਹਾਂ ਨੂੰ ਸੰਭਾਲਣਾ ਕਾਫ਼ੀ ਔਖਾ ਕੰਮ ਹੈ। ਸੁਵਰਨ ਜਾਂ ਮੈਂ ਭਾਪਾ ਜੀ ਨੂੰ ਇਕ ਥਾਂ ਤੋਂ ਦੂਜੀ ਥਾਂ ਹਿਲਾਉਣ ਵਿਚ ਮਦਦ ਕਰ ਦੇਂਦੇ ਹਾਂ। ਭਾਪਾ ਜੀ ਦੇ ਹੋਰ ਹਰ ਤਰ੍ਹਾਂ ਦੇ ਆਰਾਮ ਲਈ ਭਾਬੋ ਜੀ ਚਵੀ ਘੰਟੇ ਪਹਿਰਾ ਦੇਂਦੇ ਹਨ।

ਭਾਪਾ ਜੀ ਦੀ ਹਾਲਤ ਵੇਖ ਕੇ ਉਨ੍ਹਾਂ ਨੂੰ ਮਿਲਣ ਵਾਲੇ ਬਹੁਤੇ ਲੋਕ ਇਹ ਕਹਿੰਦੇ ਹਨ :

"ਸਮਝ ਨਹੀਂ ਆਉਂਦੀ ਕਿ ਪਰਮਾਤਮਾ ਐਸੀ ਮਹਾਨ ਆਤਮਾ ਨੂੰ ਏਡੇ ਔਖੇ ਇਮਤਿਹਾਨ ਵਿਚੋਂ ਕਿਉਂ ਲੰਘਾ ਰਿਹਾ ਹੈ ?" ਪਰ ਪਿਛਲੇ ਪੰਜਾਂ ਸਾਲਾਂ ਵਿਚ ਅਸਾਂ ਭਾਪਾ ਜੀ ਦੇ ਮੂੰਹੋਂ ਇਕ ਵਾਰ ਵੀ 'ਹਾਏ' ਨਹੀਂ ਸੁਣੀ। ਜੇ ਕੋਈ ਹਾਸੇ ਦੀ ਗੱਲ ਕਰੀਏ ਤਾਂ ਅੱਜ ਵੀ ਬੱਚਿਆਂ ਵਾਂਗ ਹੱਸਦੇ ਹਨ।

੨੯-੨-੭੭ **ਦਲਜੀਤ ਸਿੰਘ**

# ਅੰਤਿਕਾ-੨

੧੪ ਸੰਤਬਰ ੧੯੭੭ ਨੂੰ ਪ੍ਰੋਫ਼ੈਸਰ ਸਾਹਿਬ ਸਿੰਘ ਲਈ ਮੂੰਹ ਰਾਹੀਂ ਕੁਝ ਵੀ ਖਾਣਾ ਪੀਣਾ ਅਸੰਭਵ ਹੋ ਗਿਆ ਅਤੇ ਉਹ ਬੇਹੋਸ਼ੀ ਦੀ ਹਾਲਤ ਵਿਚ ਚਲੇ ਗਏ। ਖ਼ੁਰਾਕ ਲਈ ਨੱਕ ਰਾਹੀਂ ਇਕ ਰਬੜ ਦੀ ਨਾਲੀ ਮਿਹਦੇ ਤੱਕ ਪੁਜਾਈ ਗਈ ਅਤੇ ਦਵਾ-ਦਾਰੂ ਪਹਿਲਾਂ ਵਾਂਗ ਹੀ ਜਾਰੀ ਰੱਖਿਆ ਗਿਆ। ਪਰ ਹਾਲਤ ਦਿਨੋ ਦਿਨ ਪਤਲੀ ਹੁੰਦੀ ਗਈ ਅਤੇ ਇਸੇ ਹੀ ਹਾਲਤ ਵਿਚ ਉਨ੍ਹਾਂ ਨੇ ਕਰੀਬ ਡੇਢ ਮਹੀਨੇ ਪਿੱਛੋਂ ੨੯ ਅਕਤੂਬਰ, ੧੯੭੭ ਨੂੰ ਸਵੇਰੇ ਨੌਂ ਵਜੇ ਸਰੀਰ ਤਿਆਗ ਦਿੱਤਾ। ਇਸ ਦਿਹਾੜੇ ਸ੍ਰੀ ਅੰਮ੍ਰਿਤਸਰ ਦਾ ਚਾਰ-ਸੌ-ਸਾਲਾ ਸਥਾਪਨਾ ਦਿਵਸ ਮਨਾਇਆ ਜਾ ਰਿਹਾ ਸੀ।

ਤੁਰੰਤ ਹੀ ਅੱਖਾਂ ਦੇ ਸਥਾਨਕ ਹਸਪਤਾਲ ਵਿਚ ਉਨ੍ਹਾਂ ਦੀਆਂ ਦੋਵੇਂ ਅੱਖਾਂ ਦਾਨ ਦੇ ਦਿੱਤੀਆਂ ਗਈਆਂ, ਜਿਨ੍ਹਾਂ ਤੋਂ ਦੋ ਨੇਤਰ-ਹੀਣਾਂ ਨੂੰ ਲਾਭ ਪ੍ਰਾਪਤ ਹੋਇਆ।

ਉਨ੍ਹਾਂ ਦੇ ਸਰੀਰ ਛਡ ਜਾਣ ਦੀ ਖ਼ਬਰ ਨੇੜੇ ਦੇ ਸੰਬੰਧੀਆਂ ਤੇ ਮਿੱਤਰਾਂ ਨੂੰ ਪਹੁੰਚਾ ਦਿੱਤੀ ਗਈ। ਕਈ ਚਿਰ ਪਹਿਲਾਂ ਗੱਲਾਂ ਗੱਲਾਂ ਵਿਚ ਪ੍ਰੋਫ਼ੈਸਰ ਸਾਹਿਬ ਕਿਹਾ ਕਰਦੇ ਸਨ ਕਿ ਮੌਤ ਪਿੱਛੋਂ ਸੰਬੰਧੀਆਂ ਨੂੰ ਉਡੀਕਦੇ ਉਡੀਕਦੇ ਮੇਰਾ ਮੁਰਦਾ ਨਾ ਰੋਲਣਾ। ਸੋ, ਉਨ੍ਹਾਂ ਦੀ ਖ਼ਾਹਸ਼ ਅਨੁਸਾਰ ਸ਼ਾਮ ਨੂੰ ਚਾਰ ਵਜੇ ਉਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ। ਕੇਵਲ ਉਨ੍ਹਾਂ ਦੀ ਲੜਕੀ ਤੇ ਉਨ੍ਹਾਂ ਦੇ ਜਵਾਈ ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਹੀ ਇਥੇ ਸਨ, ਬਾਕੀ ਸਾਰੇ ਬੱਚੇ ਸਸਕਾਰ ਕਰਨ ਤੋਂ ਮਗਰੋਂ ਉਸੇ ਦਿਨ ਹੀ ਅਪੜ ਗਏ।

੬ ਨਵੰਬਰ ੧੯੭੭ ਨੂੰ "ਭਾਈ ਵੀਰ ਸਿੰਘ ਹਾਲ" ਵਿਚ ਉਨ੍ਹਾਂ ਦੀ ਯਾਦ

ਵਿਚ ਸ਼ੋਕ-ਸਮਾਗਮ ਕੀਤਾ ਗਿਆ, ਜਿਸ ਵਿਚ ਉਨ੍ਹਾਂ ਦੇ ਨਿਕਟਵਰਤੀ ਸੰਬੰਧੀ, ਸ਼ਰਧਾਲੂ, ਉਪਾਸ਼ਕ, ਪਾਠਕ ਤੇ ਸ਼ਗਿਰਦ ਸ਼ਾਮਲ ਹੋਏ। ਵੱਖ ਵੱਖ ਸੰਸਥਾਵਾਂ ਵੱਲੋਂ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਸ਼ਰੋਮਣੀ ਕਮੇਟੀ ਵੱਲੋਂ ਵੀ ਉਨ੍ਹਾਂ ਦੇ ਸਕੱਤਰ ਨੇ ਸ਼ਰਧਾਂਜਲੀ ਅਰਪਣ ਕੀਤੀ। ਉਨ੍ਹਾਂ ਨੇ ਦੱਸਿਆ ਕਿ ਸ਼ਰੋਮਣੀ ਕਮੇਟੀ ਵੱਲੋਂ ਪ੍ਰੋਫ਼ੈਸਰ ਸਾਹਿਬ ਦੀ ਫ਼ੋਟੋ 'ਕੇਂਦਰੀ ਸਿੱਖ ਅਜਾਇਬ ਘਰ' ਵਿਚ ਰਖਣ ਦਾ ਮਤਾ ਪਾਸ ਕੀਤਾ ਗਿਆ ਹੈ। ਪਰ ਛੇ ਸਾਲਾਂ ਦੇ ਸਮੇਂ ਵਿਚ ਵੀ ਅੱਜ ਤਕ ਇਹ ਫ਼ੋਟੋ ਉਥੇ ਨਹੀਂ ਲਗਾਈ ਗਈ। ਜਾਪਦਾ ਹੈ ਕਿ ਇਹ ਮਤਾ ਕਿਤੇ ਫ਼ਾਈਲਾਂ ਦੇ ਕਾਗ਼ਜ਼ਾਂ ਵਿਚ ਹੀ ਧਰਿਆ-ਧਰਾਇਆ ਰਹਿ ਗਿਆ ਹੈ।

੨੦-੫-੯੩ **ਦਲਜੀਤ ਸਿੰਘ**